ਪੰਜਾਬੀ ਸਾਹਿਤਕਾਰ ਲੜੀ

# ਗੁਰੂ ਅਮਰਦਾਸ

## ਜੀਵਨ ਰਚਨਾ ਤੇ ਸਿੱਖਿਆ

ਤਾਰਨ ਸਿੰਘ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

ਪੰਜਾਬੀ ਸਾਹਿਤਕਾਰ ਲੜੀ

# ਗੁਰੂ ਅਮਰਦਾਸ
# ਜੀਵਨ, ਰਚਨਾ ਤੇ ਸਿੱਖਿਆ

ਤਾਰਨ ਸਿੰਘ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

**GURU AMARDAS : JIWAN, RACHNA TE SIKHIA** *(PUNJABI)*

*by*
**TARAN SINGH**

ਕਾਪੀਆਂ : 550
ਮੁੱਲ : 250.00

ਡਾ. ਏ. ਐਸ. ਚਾਵਲਾ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਪ੍ਰਕਾਸ਼ਿਤ ਕੀਤੀ ਅਤੇ ਮੈਸਰਜ਼ ਪ੍ਰੈਸ ਟਾਈਮ ਪ੍ਰਿੰਟਰਜ਼ ਵਿਖੇ ਛਪੀ ।

# ਭੂਮਿਕਾ
## (ਪਹਿਲਾ ਸੰਸਕਰਣ)

ਪੰਜਾਬੀ ਯੂਨੀਵਰਸਿਟੀ ਨੇ 'ਇੰਗਲਿਸ਼ ਮੈਨ ਆਫ਼ ਲੈਟਰਜ਼' ਮਾਲਾ ਤੋਂ ਪ੍ਰੇਰਣਾ ਲੈ ਕੇ 'ਪੰਜਾਬੀ ਸਾਹਿਤ ਦੇ ਉਸਰਈਏ' ਲੜੀ ਅਧੀਨ ਪੰਜਾਬੀ ਦੇ ਨਾਮਵਰ ਕਵੀਆਂ, ਕਿੱਸਾਕਾਰਾਂ ਤੇ ਹੋਰ ਲੇਖਕਾਂ ਦੇ ਸਾਹਿਤਿਕ ਮੁਲਾਂਕਣ ਸੰਬੰਧੀ ਪੁਸਤਕਾਂ ਦੇ ਨਿਰਮਾਣ ਦੀ ਯੋਜਨਾ ਚਲਾਈ ਹੋਈ ਹੈ। ਇਸ ਮਾਲਾ ਦੇ ਅੰਤਰਗਤ ਗੁਰੂ-ਵਿਅਕਤੀ ਤੇ ਭਗਤ ਅਰਸ਼ੀ ਕਵੀਆਂ ਬਾਰੇ ਪੁਸਤਕਾਂ ਦੇ ਨਿਰਮਾਣ ਦਾ ਕੰਮ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਨੂੰ ਸੌਂਪਿਆ ਗਿਆ ਹੈ ਇਹ ਵਿਭਾਗ ਕਥਿਤ ਲੜੀ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਤੇ ਸ੍ਰੀ ਗੁਰੂ ਤੇਗ ਬਹਾਦਰ ਸੰਬੰਧੀ ਅਧਿਐਨ ਪੇਸ਼ ਕਰ ਚੁੱਕਾ ਹੈ। ਹੱਥਲੀ ਪੁਸਤਕ ਵੀ ਇਸੇ ਲੜੀ ਦੀ ਇਕ ਕੜੀ ਹੈ ਜੋ ਕਿ ਸ੍ਰੀ ਗੁਰੂ ਅਮਰਦਾਸ (ਜਨਮ 1479) ਜੀ ਦੇ ਪ੍ਰਕਾਸ਼ ਦੀ ਪੰਜਵੀਂ ਸ਼ਤਾਬਦੀ ਦੇ ਸ਼ੁਭ ਅਵਸਰ ਤੇ ਪੰਜਾਬੀ ਪਾਠਕਾਂ ਦੇ ਸਾਹਮਣੇ ਪੇਸ਼ ਕੀਤੀ ਜਾ ਰਹੀ ਹੈ।

ਪੰਚਮ ਸ਼ਤਾਬਦੀ ਦੇ ਇਸੇ ਪਵਿੱਤਰ ਅਵਸਰ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਵਲੋਂ ਦੋ ਹੋਰ ਪੁਸਤਕਾਂ (1) ਅਨੰਦੁ : ਜੋਤਿ ਤੇ ਜੁਗਤਿ, ਅਤੇ (2) ਬਾਣੀ ਗੁਰੂ ਅਮਰਦਾਸ ਜੀ ਪੇਸ਼ ਕੀਤੀਆਂ ਜਾ ਰਹੀਆਂ ਹਨ। ਪਹਿਲੀ ਪੁਸਤਕ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੀ ਸ਼ਾਹਕਾਰ ਰਚਨਾ 'ਰਾਮਕਲੀ ਅਨੰਦੁ' ਦੇ ਜੋਤਿ ਤੇ ਜੁਗਤਿ ਦੇ ਪੱਖਾਂ ਨੂੰ ਵਿਚਾਰਿਆ ਗਿਆ ਹੈ ਅਤੇ ਇਸ ਦੇ ਸਾਹਿਤਿਕ ਰਸ ਨੂੰ ਉਜਾਗਰ ਕੀਤਾ ਗਿਆ ਹੈ। ਦੂਜੀ ਪੁਸਤਕ ਵਿਚ ਆਪ ਜੀ ਦੀ ਸਾਰੀ ਬਾਣੀ ਦਾ ਸੰਗ੍ਰਹਿ ਹੈ ਜੋ ਕਿ ਸਵਿਸਥਾਰ ਪ੍ਰਸਤਾਵਨਾ ਤੇ ਸ਼ਬਦਾਰਥ-ਟਿਪਣੀਆਂ ਸਹਿਤ ਪੇਸ਼ ਹੈ। ਇਸ ਅਵਸਰ ਤੇ ਹੀ ਵਿਭਾਗ ਦੇ ਛੇ-ਮਾਸਕ ਪੱਤਰ 'ਨਾਨਕ ਪ੍ਰਕਾਸ਼ ਪਤ੍ਰਿਕਾ' ਦਾ ਗੁਰੂ ਅਮਰਦਾਸ ਅੰਕ, 300 ਪੰਨੇ ਦਾ, ਪਾਠਕਾਂ ਨੂੰ ਭੇਟਾ ਕੀਤਾ ਜਾ ਰਿਹਾ ਹੈ। ਸੋ ਕੁਲ ਮਿਲਾ ਕੇ ਚਾਰ ਪੂਰੇ ਆਕਾਰ ਦੀਆਂ ਕਿਰਤਾਂ ਇਸ ਪਵਿੱਤਰ ਮੌਕੇ ਤੇ ਇਸ ਵਿਭਾਗ ਵਲੋਂ ਢੋਆ ਹਨ।

ਹੱਥਲੀ ਰਚਨਾ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੁਆਰਾ ਰਚਿਤ ਸਾਰੀ ਬਾਣੀ ਦਾ ਉਸੇ ਤਰਤੀਬ ਅਨੁਸਾਰ ਸਰਵੇਖਣ ਦਿੱਤਾ ਗਿਆ ਹੈ ਜਿਸ ਵਿਚ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਦਮਾਨ ਹੈ। ਇਸ ਤੋਂ ਛੁੱਟ ਪ੍ਰਮੁੱਖ ਰਚਨਾਵਾਂ ਜਿਵੇਂ ਕਿ ਵਾਰਾਂ, ਪਟੀ, ਵਾਰ ਸਤ ਤੇ ਅਨੰਦੁ ਸਾਹਿਬ ਦਾ ਸਵਿਸਥਾਰ ਵਿਚਾਰ ਕੀਤਾ ਗਿਆ ਹੈ ਜਿਸ ਦੁਆਰਾ ਹਰ ਬਾਣੀ ਦੀ ਵਿਚਾਰਧਾਰਾ ਤੇ ਸਾਹਿਤਿਕ ਸੁਹਜਵਾਦੀ ਪ੍ਰਾਪਤੀ ਦਾ ਮੁਲਾਂਕਣ ਕੀਤਾ ਹੈ। ਕਿਸੇ ਦ੍ਰਿਸ਼ਟੀ ਤੋਂ ਵੀ ਵਿਚਾਰਿਆਂ 'ਰਾਮਕਲੀ ਅਨੰਦੁ' ਗੁਰੂ ਅਮਰਦਾਸ ਜੀ ਦੀ ਸ੍ਰੇਸ਼ਟਤਮ ਰਚਨਾ ਹੈ, ਇਸ ਲਈ ਇਸ ਰਚਨਾ ਬਾਰੇ ਇਥੇ ਵੀ ਵਿਚਾਰ ਕੀਤੀ ਗਈ ਹੈ ਅਤੇ ਇਸ ਵਿਸ਼ੇ ਤੇ ਇਕ ਪੂਰੀ

ਪੁਸਤਕ, ਜਿਵੇਂ ਕਿ ਉਪਰ ਦੱਸਿਆ ਹੈ, ਵੀ ਵਿਭਾਗ ਵਲੋਂ ਪ੍ਰਕਾਸ਼ਿਤ ਕੀਤੀ ਗਈ ਹੈ। ਗੁਰੂ ਅਮਰਦਾਸ ਜੀ ਨੇ ਗੁਰਮਤਿ ਸਿਧਾਂਤਾਂ ਦੇ ਕਈ ਨਵੇਂ ਪੱਖ ਉਘਾੜੇ ਜਿਨ੍ਹਾਂ ਦੀ ਝਲਕ 'ਗੁਰੂ ਅਮਰਦਾਸ : ਸਿਧਾਂਤ ਤੇ ਸਿੱਖਿਆ' ਨਾਮੀ ਲੇਖ ਤੋਂ ਮਿਲੇਗੀ। ਆਪ ਦੀ ਕਲਾ ਕੌਸ਼ਲਤਾ ਦਾ ਆਪਣਾ ਹੀ ਰੰਗ ਸੀ ਜਿਸ ਦੇ ਪ੍ਰਮੁੱਖ ਰੂਪ ਸਹਜ ਤੇ ਸਰਲਤਾ ਸਨ, ਇਨ੍ਹਾਂ ਰੂਪਾਂ ਨੂੰ ਉਲੀਕਣ ਦਾ ਜਤਨ ਕੀਤਾ ਗਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

**ਤਾਰਨ ਸਿੰਘ**
ਪ੍ਰੋਫੈਸਰ ਤੇ ਮੁਖੀ

# ਤਤਕਰਾ


| | | |
|---|---|---|
| | ਭੂਮਿਕਾ | (v) |
| 1. | ਜੀਵਨ ਸ੍ਰੀ ਗੁਰੂ ਅਮਰਦਾਸ ਜੀ | 1 |
| 2. | ਗੁਰੂ ਅਮਰਦਾਸ : ਰਚਨਾ ਤੇ ਰਚਨਾ ਦਾ ਸਰਵੇਖਣ | 51 |
| 3. | ਰਾਗ ਆਸਾ ਮਹਲਾ ੩ : ਪਟੀ | 80 |
| 4. | ਗੁਰੂ ਅਮਰਦਾਸ ਜੀ ਦੀਆਂ ਵਾਰਾਂ | 89 |
| 5. | ਬਿਲਾਵਲੁ ਮਹਲਾ ੩ : ਵਾਰ ਸਤ | 100 |
| 6. | ਰਾਮਕਲੀ 'ਅਨੰਦੁ' : ਇਕ ਅਧਿਐਨ | 108 |
| 7. | ਗੁਰੂ ਅਮਰਦਾਸ : ਸਿਧਾਂਤ ਤੇ ਸਿੱਖਿਆ | 134 |
| 8. | ਸੱਚੀ ਬਾਣੀ ਤੇ ਕਲਾ ਕੌਸ਼ਲਤਾ | 186 |

ਅਧਿਆਇ ਪਹਿਲਾ

# ਜੀਵਨ ਸ੍ਰੀ ਗੁਰੂ ਅਮਰਦਾਸ ਜੀ

(ਸ੍ਰੀ ਗੁਰੂ) ਅਮਰਦਾਸ ਜੀ ਦਾ ਜਨਮ ਪਿੰਡ ਬਾਸਰਕੇ, ਤਹਿਸੀਲ ਤੇ ਜ਼ਿਲ੍ਹਾ ਅੰਮ੍ਰਿਤਸਰ ਦੇ ਵਸਨੀਕ ਸ੍ਰੀਮਾਨ ਭਾਈ ਤੇਜਭਾਨ ਜੀ ਭੱਲੇ ਖੱਤ੍ਰੀ ਦੇ ਗ੍ਰਿਹਿ ਵਿਖੇ ਮਾਤਾ ਰੂਪ ਕੌਰ ਜੀ ਦੇ ਉਦਰ ਤੋਂ, ਮਿਤੀ 5 ਮਈ, 1479 ਨੂੰ ਹੋਇਆ :

ਬਾਸਰਕੇ ਇਕ ਗ੍ਰਾਮ ਜੂ ਨਾਮੂ ।
ਤੇਜੋ ਮੱਲ ਬਸਹਿ ਕਰਿ ਧਾਮੂ ।
ਰੂਪ ਕੌਰ ਦਾਰਾ ਤਿਸ ਕੇਰੀ ।
ਤਪਸ ਕੀਨਸਿ ਜਿਨਹੁ ਬਡੇਰੀ ॥੧੫॥
ਜਿਸ ਕੋ ਫਲ ਬਿਦਤਯੋ ਅਸ ਆਇ ।
ਜਨਮਯੋ ਸੁਤ ਸ਼ੁਭ ਗੁਨ ਸਮੁ ਦਾਇ ।
ਸ੍ਰੀ ਗੁਰੂ ਅਮਰਦਾਸ ਬਰ ਨਾਮੂ ।
ਬ੍ਰਹਮਗਯਾਨ ਨਿਸ਼ਫਲ ਕੇ ਧਾਮੂ ॥੧੬॥

*(ਸ੍ਰੀ ਗੁਰ ਪ੍ਰਤਾਪ ਸੂਰਜ, ਰਾਸ ੧)*

ਸ੍ਰੀ ਅਮਰਦਾਸ ਜੀ ਦੇ ਤਿੰਨ ਹੋਰ ਛੋਟੇ ਭਾਈ ਸਨ । ਭਾਈ ਤੇਜਭਾਨ ਜੀ ਬੜੇ ਸੁੱਖ ਅਨੰਦ ਵਿਚ ਵਿਚਰਦੇ ਸਨ ਅਤੇ ਦਿਨ-ਰਾਤ ਪ੍ਰਭੂ-ਭਗਤੀ ਵਿਚ ਲਗੇ ਰਹਿੰਦੇ ਸਨ । ਮਾਤਾ ਰੂਪ ਕੌਰ ਜੀ ਵੀ ਪ੍ਰਭੂ-ਭਗਤੀ ਤੇ ਸੰਤ-ਸੇਵਾ ਵਿਚ ਲੀਨ ਰਹਿੰਦੇ :

ਭਲੇ ਕਰਮ ਮਹਿ ਪ੍ਰੀਤਿ ਉਹ ਭੱਲਯਨ ਕੁਲ ਮਾਂਹੀ ।
ਧੀਰਜ ਧਰਮ ਬਿਸ਼ਾਲ ਜਿਹ ਅਵਗੁਨ ਚਿਤ ਨਾਂਹੀ ।

*(ਸ੍ਰੀ ਗੁਰ ਪ੍ਰਤਾਪ ਸੂਰਜ, ਰਾਸ ੧)*

ਸ੍ਰੀ ਅਮਰਦਾਸ ਜੀ ਦੀ ਸ਼ਾਦੀ ਸੰਨ 1502 ਈ. ਵਿਚ (ਮਾਤਾ) ਮਨਸਾ ਦੇਵੀ ਜੀ ਨਾਲ ਹੋਈ ਅਤੇ ਆਪ ਦੇ ਗ੍ਰਿਹਿ ਵਿਖੇ ਦੋ ਪੁੱਤਰ ਮੋਹਨ ਤੇ ਮੋਹਰੀ ਅਤੇ ਦੋ ਬੀਬੀਆਂ ਦਾਨੀ ਤੇ ਭਾਨੀ ਜੀ ਹੋਏ । ਸ੍ਰੀ ਅਮਰਦਾਸ ਜੀ ਤੇ ਆਪ ਦੇ ਭਾਈ, ਪਿਤਾ-ਪੁਰਖੀ ਰੀਤ ਅਨੁਸਾਰ ਖੇਤੀਬਾੜੀ ਤੇ ਵਣਜ-ਵਿਹਾਰ ਕਰਦੇ ਸਨ । ਮਾਤਾ-ਪਿਤਾ ਦੇ ਪ੍ਰਭਾਵ ਕਾਰਨ ਆਪ ਭਗਤੀ ਵਿਚ ਵੀ ਦ੍ਰਿੜ੍ਹ ਸਨ । ਪਰ ਆਪ ਦੇ ਲਗਭਗ ਪਹਿਲੇ 50 ਸਾਲ ਦੇ ਜੀਵਨ ਦੇ ਹੋਰ ਬ੍ਰਿਤਾਂਤ ਜਾਂ ਵੇਰਵੇ ਪ੍ਰਾਪਤ ਨਹੀਂ ਹਨ । ਉਦੋਂ ਕਿਸੇ ਨੂੰ ਕੀ ਪਤਾ ਸੀ ਕਿ ਆਪ ਦੇ ਸਿਰ ਜਗਤ-ਗੁਰੂ ਦਾ ਛਤਰ ਫਿਰਨਾ ਸੀ?

ਪ੍ਰਤੀਤ ਹੁੰਦਾ ਹੈ ਕਿ ਜਦੋਂ ਆਪ ਕਿਤੇ 40 ਜਾਂ 50 ਵਰ੍ਹੇ ਦੇ ਸਨ, ਤਦ ਆਪ ਵਧੇਰੇ ਤੀਬਰਤਾ ਨਾਲ ਭਗਤੀ ਤੇ ਧਰਮ-ਕਰਮ ਵੱਲ ਪ੍ਰਵਿਰਤ ਹੋਏ। ਆਪ ਨੇ ਵਿਸ਼ੇਸ਼ ਤੌਰ ਤੇ ਗੰਗਾ-ਯਾਤਰਾ ਨੂੰ ਆਪਣਾ ਵਾਰਸ਼ਿਕ ਨੇਮ ਬਣਾਇਆ। ਆਪ ਛੇ ਮਹੀਨੇ ਘਰ ਰਹਿੰਦੇ ਅਤੇ ਛੇ ਮਹੀਨੇ ਵਿਚ ਯਾਤਰਾ ਕਰਦੇ। ਰਵਾਇਤ ਦ੍ਰਿੜ੍ਹ ਹੈ ਕਿ ਆਪ ਨੇ ਲਗਾਤਾਰ 20 ਸਾਲ, ਛੇਮਾਹੀ ਗੰਗਾ ਯਾਤਰਾ ਕੀਤੀ ਜੋ ਕਿ ਉਦੋਂ ਇਕ ਬੜੀ ਔਖੀ ਘਾਲ ਸੀ, ਜਦੋਂ ਕਿ ਰਸਤੇ ਵਿਚ ਹਰ ਤਰ੍ਹਾਂ ਦਾ ਚੋਰਾਂ-ਲੁਟੇਰਿਆਂ ਦਾ ਖ਼ਤਰਾ ਸੀ ਅਤੇ ਦੁਰਘਟ ਰਸਤਿਆਂ ਦਾ ਪੈਦਲ ਪੈਂਡਾ ਕਰਨਾ ਹੁੰਦਾ ਸੀ। ਪਰ ਆਪ ਵਿਚ ਮਹਾਨ ਪੁਰਖਾਂ ਵਾਲੇ ਦ੍ਰਿੜ੍ਹਤਾ, ਸਬਰ, ਸਿਦਕ ਦੇ ਸਾਰੇ ਗੁਣ ਸਨ। ਆਪ ਨੇ ਚਾਲ੍ਹੀ ਸਾਲ ਦੀ ਉਮਰ ਵਿਚ ਹੀ ਇਹ ਪੱਕਾ ਕਰ ਲਿਆ ਸੀ :

ਤੀਰਥ ਕੇ ਤਪਸਾ ਕਰਹਿ ਅਬ ਸਮੋ ਹਮਾਰਾ।
ਤਰੁਨ ਅਵਸਥਾ ਇਹ ਬਨਹਿ, ਬ੍ਰਿਧ ਤਨ ਬਲਹਾਰਾ।
ਇਤਯਾਦਿਕ ਤਰਕਤਿ ਰਿਦੈ ਪੁਨ ਨਿਸ਼ਚੈ ਕੀਨਾ।
ਸੇਵਨਿ ਗੰਗਾ ਕੋ ਕਰਹਿ ਕਲਿ ਮਹਿ ਆਪ ਛੀਨਾ ॥੪॥
ਖਸੁਟ ਮਾਸ ਕੋ ਪੂਨ ਕਰਯੋ ਬਾਹਨ ਬਿਨੁ ਚਾਲੇ।
ਸੁਰ ਸਰਿ ਨੀਰ ਸ਼ਨਾਨਹੀ ਧਰਿ ਹਰਖ ਬਿਸਾਲੇ।
ਰਿਦੇ ਕਾਮਨਾ ਹੀਨ ਹੁਇ ਪੂਜਿਹ ਥਿਤ ਤੀਰਾ।
ਚੰਦਨ ਚਰਚਹਿ ਕੁਸਮ ਗਨ ਅਰਪਹਿ ਉਹ ਧੀਰਾ ॥੫॥

*(ਸ੍ਰੀ ਗੁਰ ਪ੍ਰਤਾਪ ਸੂਰਜ, ਰਾਸ ੧)*

ਆਪ ਦੀਆਂ ਇਨ੍ਹਾਂ ਯਾਤਰਾਵਾਂ ਦੇ ਵੀ ਵੇਰਵੇ ਕੀ ਮਿਲਣੇ ਸਨ ? ਉਦੋਂ ਸੈਂਕੜੇ, ਹਜ਼ਾਰਾਂ ਭਗਤ ਇਹੋ ਜਿਹੇ ਨੇਮਾਂ ਦੀ ਪਾਲਣਾ ਕਰ ਰਹੇ ਸਨ। ਟੋਲਿਆਂ ਦੇ ਟੋਲੇ ਜਿਗਿਆਸੂ ਤੀਰਥ-ਯਾਤਰਾ ਤੇ ਜਾਂਦੇ ਸਨ। ਟੋਲਿਆਂ ਵਿਚ ਜਾਣਾ ਹੀ ਚੰਗੇਰਾ ਸਮਝਿਆ ਜਾਂਦਾ ਸੀ ਕਿਉਂਕਿ ਇਸ ਤਰ੍ਹਾਂ ਚੋਰ-ਉਚੱਕੇ, ਦਰਿੰਦ-ਚਰਿੰਦ, ਦੁੱਖ-ਸੁੱਖ ਤੋਂ ਰੱਖਿਆ ਦੀ ਵਧੇਰੇ ਆਸ਼ ਹੋ ਸਕਦੀ ਸੀ।

ਸ੍ਰੀ ਅਮਰਦਾਸ ਜੀ ਦੀਆਂ ਯਾਤਰਾਵਾਂ ਵਿਚ ਦੋ ਘਟਨਾਵਾਂ ਐਸੀਆਂ ਵਾਪਰੀਆਂ ਜਿਹੜੀਆਂ ਵਿਸ਼ੇਸ਼ ਮਹਾਨਤਾ ਵਾਲੀਆਂ ਸਨ ਅਤੇ ਜਿਨ੍ਹਾਂ ਨਾਲ ਆਪ ਦੇ ਜੀਵਨ ਤੇ ਬੜਾ ਪ੍ਰਭਾਵ ਪਿਆ।

ਆਪ ਹਰ ਸਾਲ ਯਾਤਰਾ ਤੇ ਜਾਂਦੇ ਸਨ। ਉਨ੍ਹੀਸਵੀਂ ਯਾਤਰਾ ਤੇ ਜਾਂਦਿਆਂ ਆਪ ਰਸਤੇ ਦੇ ਪਿੰਡ ਮਿਹੜਾ ਵਿਖੇ, ਉਥੋਂ ਦੇ ਪ੍ਰਸਿੱਧ ਵਿਦਵਾਨ ਸਾਰਸੁਤ ਭੰਬੀ ਜਾਤ ਦੇ ਬ੍ਰਾਹਮਣ ਦੁਰਗਾ ਦੱਤ ਦੇ ਗ੍ਰਹਿ ਵਿਖੇ ਹੋਰ ਸਾਥੀਆਂ ਸਣੇ, ਦੁਪਹਿਰ ਦਾ ਸਮਾਂ ਕਟਣ ਲਈ ਠਹਿਰੇ ਤੇ ਬਿਸਰਾਮ ਕੀਤਾ। ਬ੍ਰਾਹਮਣ ਦੁਰਗਾ ਦੱਤ ਨੇ ਯਾਤਰੂਆਂ ਲਈ ਟਿਕਾਣਾ ਬਣਾਇਆ ਹੋਇਆ ਸੀ ਅਤੇ ਅਨੇਕਾਂ ਯਾਤਰੂ ਉਸ ਦੇ ਟਿਕਾਣੇ ਤੇ ਠਹਿਰਦੇ ਸਨ। ਉਦੋਂ ਵੀ ਕਈ ਹੋਰ ਯਾਤਰੂ ਠਹਿਰੇ ਹੋਏ ਸਨ। ਪਰ ਅਚਾਨਚਕ ਉਸ ਦੀ ਨਜ਼ਰ ਬਿਸਰਾਮ ਕਰ ਰਹੇ ਸ੍ਰੀ ਅਮਰਦਾਸ ਜੀ ਦੇ ਪੈਰ ਤੇ ਪਈ। ਉਹ ਚੌਂਕ ਉਠਿਆ। ਆਪਣੀ ਪ੍ਰਬੀਨ ਵਿਦਿਆ ਦੇ ਆਸਰੇ ਉਸ ਨੇ ਆਪ ਦਾ ਭਵਿਖ ਵਾਚਿਆ ਤੇ ਇਸ ਤਰ੍ਹਾਂ ਵਿਚਾਰਿਆ :

ਸੁੰਦਰ ਪਦ ਅਰਬਿੰਦ ਨਿਹਾਰਾ। ਜਿਨ ਕੇ ਹੁਤੋ ਸੁ ਪਦਮ ਅਕਾਰਾ।

ਪਿਖਯੋ ਦੂਰ ਤੇ ਪੁਨ ਢਿਗ ਆਯੋ। ਨੀਕੀ ਰੀਤਿ ਬਹੁਰ ਦਰਯਾਯੋ ॥੧੭॥
ਰਿਦੇ ਬਿਚਾਰਹਿ ਤਰਕ ਅਨੇਕਾ। ਇਹ ਉੱਦਮ ਲੱਛਨ ਪਗ ਏਕਾ।
ਸ੍ਰੀ ਪਤਿ ਬਿਸ਼ਨ ਭਏ ਅਵਤਾਰਾ। ਕਿਧੋਂ ਚੱਕ੍ਰਵਰਤੀ ਨ੍ਰਿਪ ਭਾਰਾ ॥੧੮॥
ਇਨ ਦੋਇਨ ਬਿਨ ਅਪਰ ਨ ਕੋਊ। ਪਦਮ ਰੇਖ ਇਮਿ ਧਾਰਹਿ ਦੋਊ।
ਪੌਢੇ ਸੁਪਤ ਰਹੇ ਤਹਿ ਜਾਣਇ। ਰਜਯੋ ਬਿਚਾਰਤਿ ਦਿਜਬਰ ਤਾਵਇ ॥੧੯॥
*(ਸ੍ਰੀ ਗੁਰ ਪ੍ਰਤਾਪ ਸੂਰਜ, ਰਾਸ ੧)*

ਸੁਭਾਵਕ ਰੂਪ ਵਿਚ, ਸ੍ਰੀ ਅਮਰਦਾਸ ਜੀ ਨੇ, ਦੁਪਹਿਰਾ ਕਟਣ ਉਪ੍ਰੰਤ, ਹੋਰ ਸਾਥੀਆਂ ਨਾਲ, ਤੁਰਨ ਦੀ ਤਿਆਰੀ ਕੀਤੀ, ਤੇ ਮਰਯਾਦਾ ਅਨੁਸਾਰ ਬ੍ਰਾਹਮਣ ਜੀ ਨੂੰ ਦਖਣਾ ਪੇਸ਼ ਕੀਤਾ। ਅੱਗੋਂ ਬ੍ਰਾਹਮਣ ਜੀ ਨੇ ਬੜੀ ਦੀਨਤਾ ਨਾਲ ਬੇਨਤੀ ਕੀਤੀ ਕਿ "ਮੈਂ ਹੁਣ ਦਖਣਾ ਨਹੀਂ ਲੈਂਦਾ, ਜਦੋਂ ਆਪ ਸਮਰਥ ਹੋ ਜਾਓਗੇ, ਮੈਂ ਦਖਣਾ ਲਵਾਂਗਾ, ਹੁਣ ਆਪ ਕੇਵਲ ਮੈਨੂੰ ਪ੍ਰਣ ਹੀ ਦੇ ਜਾਓ ਕਿ ਉਦੋਂ ਜੋ ਮੈਂ ਮੰਗਾਂਗਾ, ਆਪ ਦੇਵੋਗੇ।" ਆਪ ਦੇ ਪੁਛਣ ਤੇ, ਬ੍ਰਾਹਮਣ ਨੇ ਆਪਣੀ ਵਿਦਿਆ ਦੇ ਜੋਤਰੇ ਵਿਚ ਆਉਂਦੀ ਸਾਰੀ ਵਾਰਤਾ ਕਹਿ ਦਿੱਤੀ ਕਿ ਆਪ ਨੇ ਜਾਂ ਮਹਾਂ ਪ੍ਰਤਾਪੀ ਚਕ੍ਰਵਰਤੀ ਰਾਜਾ ਹੋਣਾ ਹੈ ਜਾਂ ਜਗਤ ਗੁਰੂ। ਆਪ ਨੇ ਬ੍ਰਾਹਮਣ ਨੂੰ ਬਚਨ ਦੇ ਦਿੱਤਾ, ਹਿਰਦੇ ਵਿਚ ਬੜੀ ਹੈਰਾਨੀ ਵੀ ਸੀ ਤੇ ਹੁਲਾਸ ਵੀ, ਤੇ ਅੱਗੇ ਆਪਣੇ ਰਸਤੇ ਪੈ ਗਏ। ਭਾਗ ਦੇ ਉਦੇ ਹੋਣ ਦੀ ਉਡੀਕ ਲਗ ਪਈ।

ਦੂਜੀ ਮਹਾਨ ਘਟਨਾ ਇਸ ਤਰ੍ਹਾਂ ਹੋਈ। ਆਪ ਗੰਗਾ ਯਾਤਰਾ ਤੋਂ ਮੁੜ ਰਹੇ ਸਨ। ਇਕ ਬ੍ਰਹਮਚਾਰੀ ਨਾਲ ਆਪ ਦਾ ਵਿਸ਼ੇਸ਼ ਸਨੇਹ ਹੋ ਗਿਆ। ਦੋਵੇਂ ਕਾਫ਼ੀ ਸਮਾਂ ਇਕੱਠੇ ਰਹੇ, ਪੰਧ ਮੁਕਾਇਆ, ਇਕੱਠਾ ਖਾਣ-ਪੀਣ ਹੋਇਆ। ਆਪ ਉਸ ਨੂੰ ਅਪਾਣੇ ਗ੍ਰਹਿ ਵਿਖੇ ਹੀ ਲੈ ਆਏ। ਉਹ ਆਪ ਦੇ ਘਰ ਰਿਹਾ। ਕੋਈ ਗੱਲ ਹੋ ਰਹੀ ਸੀ ਕਿ ਉਸ ਨੇ ਅਚਾਨਚਕ ਪੁਛਿਆ, 'ਗੁਰੂ ਤੁਮਾਰੋ ਕਵਨ ਹੈ ਕਿਮ ਦੀਖਯਾਧਾਰੀ' ਕਿ ਤੁਹਾਡਾ ਗੁਰੂ ਕੌਣ ਹੈ ਜਿਸ ਤੋਂ ਤੁਸਾਂ ਸਿਖਿਆ ਲਈ ਹੈ ? ਤਾਂ ਸ੍ਰੀ ਅਮਰਦਾਸ ਜੀ ਨੇ ਉੱਤਰ ਦਿੱਤਾ, 'ਗੁਰੂ ਮੋਹਿ ਨ ਪਾਯੋ, ਖੋਜ ਰਹਯੋ ਅਭਿਲਾਖ ਸੌਂ, ਕੋ ਦ੍ਰਿਸਟਿ ਨ ਆਯੋ' ਕਿ ਮੈਨੂੰ ਗੁਰੂ ਪ੍ਰਾਪਤ ਨਹੀਂ ਹੋਇਆ। ਮੈਂ ਬੜੀ ਇੱਛਾ ਨਾਲ ਖੋਜ ਕਰ ਰਿਹਾ ਹਾਂ, ਪਰ ਕੋਈ ਪੂਰਾ ਗੁਰੂ ਮਿਲਿਆ ਨਹੀਂ। ਇਹ ਸੁਣ ਕੇ ਉਹ ਬ੍ਰਹਮਚਾਰੀ ਬੜਾ ਦੁੱਖੀ ਹੋਇਆ ਤੇ ਕਹਿਣ ਲਗਾ ਕਿ ਨਿਗੁਰੇ ਨਾਲ ਖਾਨ-ਪਾਣ ਦੀ ਸਾਂਝ ਕਰ ਕੇ ਮੈਂ ਆਪਣੇ ਤੀਰਥ-ਬਰਤ ਸਭ ਨਾਸ਼ ਕਰ ਲਏ ਹਨ :

ਤਪ ਤੀਰਥ ਬ੍ਰਤਿ ਘਾਲ ਬਡ ਭੀ ਬਿਫਲ ਹਮਾਰੀ।
ਨਿਗੁਰੇ ਕੋ ਸੰਗੀ ਭਯੋ ਕਿਯ ਮਾਨ ਹੁ ਪਾਨਾ।
ਪੁੰਨ ਅਕਾਰਥ ਸਭਿ ਭਏ ਮੁਝ ਚਿੰਤ ਮਹਾਨਾ।

ਅਤੇ ਟੁਣਕਾਰ ਦਿਤੀ :

ਬ੍ਰਿੱਧ ਹੋਤਿ ਨੌ ਇਮ ਰਹੇ ਨਹਿੰ ਗੁਰੂ ਬਨਾਯੋ।
ਮਹਾਂ ਕਰਮ ਖੋਟਾ ਕਿਯੋ ਮਨਮਤਿ ਬਿਰਮਾਯੋ।

ਇਹ ਕਹਿੰਦਿਆਂ, ਉਹ ਉਸੇ ਵੇਲੇ ਉਨ੍ਹਾਂ ਦੇ ਘਰੋਂ ਨਿਕਲ ਤੁਰਿਆ। ਪਰ ਸ੍ਰੀ ਅਮਰਦਾਸ ਜੀ ਨੂੰ ਬੜੀ ਚਿੰਤਾ ਲਗ ਗਈ ਤੇ ਉਹ ਰਾਤ ਭਰ ਸੌਂ ਨਾ ਸਕੇ ਤੇ ਇਹੋ ਜਾਚਨਾ ਕਰਦੇ ਰਹੇ 'ਕਰਹੁ ਸਫਲ ਮਮ ਕਾਮਨਾ ਗੁਰੁ ਦੇਹੁ ਮਿਲਾਇ।' ਉਨ੍ਹਾਂ ਨੇ ਇਹ ਵਿਚਾਰ

ਬਣਾਇਆ ਕਿ ਜੇ ਪੂਰਾ ਗੁਰੂ ਨਾ ਮਿਲਿਆ ਤਾਂ ਮੈ ਸਰੀਰ ਤਿਆਗ ਦੇਵਾਂਗਾ :

ਸਤਿਗੁਰੂ ਪੂਰਾ ਜੇ ਮਿਲਹਿ ਦੇ ਨਿਸ ਉਪਦੇਸੁ ।
ਸਫਲ ਤਪਾਦਿਕ ਹੋਤਿ ਹੈਂ ਮਿਟ ਜਾਤ ਕਲੇਸੂ ।
ਕਰਮ ਹੀਨ ਇਮ ਮੈਂ ਰਹਯੋ ਅਬਿ ਸਤਿਗੁਰੂ ਪਾਊ ।
ਨਾ ਤੁਰ ਤਜਿ ਕੈ ਅੰਨ ਜਲ ਨਿਜ ਤਨ ਬਿਨਸਾਊ ॥੪੨॥

*(ਸ੍ਰੀ ਗੁਰ ਪ੍ਰਤਾਪ ਸੂਰਜ, ਰਾਸ ੧)*

ਇਹ ਕੋਈ ਨਵੀਂ ਗੱਲ ਨਹੀਂ ਸੀ । ਅਨੇਕ ਜਿਗਿਆਸੂਆਂ ਨਾਲ ਇਸੇ ਤਰ੍ਹਾਂ ਵਾਪਰੀ ਸੀ । ਜਦੋਂ ਇਹ ਦਸ਼ਾ ਵਾਪਰਦੀ ਹੈ, ਉਦੋਂ ਪ੍ਰਭੂ ਆਪ ਹੀ ਢੋ ਢੁਕਾ ਦਿੰਦਾ ਹੈ । ਸ੍ਰੀ ਅਮਰਦਾਸ ਜੀ ਨੂੰ ਪੂਰਾ ਗੁਰੂ ਇਸ ਤਰ੍ਹਾਂ ਪ੍ਰਤੱਖ ਹੋਇਆ : ਸ੍ਰੀ ਗੁਰੂ ਅੰਗਦ ਦੇਵ ਜੀ (1504-1552 ਈ.) ਦੀ ਪੁੱਤਰੀ ਬੀਬੀ ਅਮਰੋ ਸ੍ਰੀ ਅਮਰਦਾਸ ਜੀ ਦੇ ਇੱਕ ਭਤੀਜੇ ਨਾਲ ਵਿਆਹੀ ਹੋਈ ਸੀ । ਇਹ ਬੀਬੀ ਪਿਛਲੀ ਰਾਤ ਜਾਗ ਕੇ, ਸੌਚ-ਇਸ਼ਨਾਨ ਕਰ ਕੇ, ਸਤਿ ਗੁਰੂ ਨਾਨਕ ਦੇਵ ਜੀ ਦੀ ਬਾਣੀ ਪ੍ਰੇਮ ਨਾਲ ਪੜ੍ਹਦੀ ਸੀ । ਉਸ ਸਵੇਰ ਨੂੰ ਉਸ ਨੇ ਦਹੀਂ ਦਾ ਰੇੜਕਾ ਪਾਇਆ ਤੇ ਅੰਮ੍ਰਿਤ-ਬਾਣੀ ਦਾ ਪਾਠ ਪ੍ਰੇਮ ਨਾਲ ਕਰਨ ਲਗੀ । ਆਪਣੇ ਘਰ, ਸ੍ਰੀ ਅਮਰਦਾਸ, ਰਾਤ ਦੇ ਉਨੀਂਦੇ ਵਿਚ, ਇਹ ਪਾਠ ਸੁਣਨ ਲਗੇ । ਬਾਣੀ ਉਨ੍ਹਾਂ ਦੇ ਹਿਰਦੇ ਵਿਚ ਉਤਰਦੀ ਜਾ ਰਹੀ ਸੀ । ਉਨ੍ਹਾਂ ਤੋਂ ਰਿਹਾ ਨਾ ਗਿਆ, ਉਹ ਉਠ ਕੇ ਬੀਬੀ ਪਾਸ, ਜੋ ਉਨ੍ਹਾਂ ਦੀ ਨੂੰਹ ਹੀ ਲਗਦੀ ਸੀ, ਆ ਗਏ ਤੇ ਕਿਹਾ :

'ਹੇ ਪੁਤਰੀ ! ਅਬਿ ਫੇਰ ਪਢਿ ਮੁਝ ਦੇਹੁ ਸੁਨਾਈ ।
ਮਰਯੋ ਹੁਤੋ ਮੈ, ਸੁਧਾ ਕੀ ਬੂੰਦੇ ਮੁਖ ਪਾਈ ।'

ਬੀਬੀ ਨੇ ਸੁਕਚਿਤ ਹੋ ਕੇ ਗੁਰੂ ਸ਼ਬਦ ਦਾ ਉਚਾਰਨ ਕੀਤਾ :

**ਮਾਰੂ ਮਹਲਾ ੧ ਘਰ ੧**

ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ ॥
ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ ॥੧॥
ਚਿਤ ਚੇਤਸਿ ਕੀ ਨਹੀ ਬਾਵਰਿਆ ॥
ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ ਰਹਾਉ ॥
ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ ॥
ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ ॥੨॥
ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਆਗਨਿ ਤਿਤੁ ਲਾਗਿ ਰਹੀ ॥
ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨੀ ਚਿੰਤ ਭਈ ॥੩॥
ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ ॥
ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ ॥੪॥੩॥

*(ਗੁ. ਗ੍ਰੰ. ਪੰਨਾ ੯੯0)*

ਇਹ ਸ਼ਬਦ ਸੁਣਦਿਆਂ ਹੀ ਅਮਰਦਾਸ ਜੀ ਨੂੰ ਸ਼ਾਂਤੀ ਆ ਗਈ । ਹਿਰਦਾ ਕਮਲ ਵਾਂਗ ਖਿੜ ਗਿਆ, ਮਨ ਵਿਚ ਪ੍ਰਕਾਸ਼ ਹੋ ਗਿਆ । ਆਪ ਬੀਬੀ ਅਮਰੋ ਜੀ ਨੂੰ ਪੁਛਣ ਲਗੇ ਕਿ ਇਹ ਸ਼ਬਦ ਕਿਨ੍ਹਾਂ ਦਾ ਉਚਾਰਿਆ ਹੋਇਆ ਹੈ ? ਬੀਬੀ ਜੀ ਨੇ ਦਸਿਆ ਕਿ ਇਹ ਸ਼ਬਦ ਪੂਰੇ

ਗੁਰੂ ਨਾਨਕ ਦੇਵ ਜੀ ਦਾ ਉਚਾਰਿਆ ਹੋਇਆ ਹੈ, ਜੋ ਜੋਤੀ ਜੋਤਿ ਸਮਾ ਚੁੱਕੇ ਹਨ ਅਤੇ ਮੇਰੇ ਪਿਤਾ ਸ੍ਰੀ ਗੁਰੂ ਅੰਗਦ ਦੇਵ ਨਾਮ ਨਾਲ ਹੁਣ ਉਨ੍ਹਾਂ ਦੀ ਗੱਦੀ ਤੇ ਬਿਰਾਜਮਾਨ ਹਨ। ਇਹ ਸੁਣ ਕੇ ਸ੍ਰੀ ਅਮਰਦਾਸ ਜੀ ਕਹਿਣ ਲੱਗੇ ਕਿ ਬੇਟਾ ਮੈਨੂੰ ਆਪਣੇ ਪਿਤਾ ਜੀ ਪਾਸ ਲੈ ਚਲੋ :

'ਦੁਹਿਤਾ ! ਸੁਨਿਲੀਜੈ।
ਮੇਰੇ ਪਰ ਉਪਕਾਰ ਇਹੁ ਕਰਨਾ ਹਰਿ ਕੀਜੈ।
ਲੇਹੁ ਸੰਗਿ ਤਹਿ ਕੋ ਚਲਹੁ ਦਿਹੁ ਮੋਹਿ ਮਿਲਾਈ।
ਦਰਸ਼ਨ ਕੀ ਪਯਾਸਾ ਲਗੀ ਅਬ ਰਹਯੋ ਨ ਜਾਈ ॥੧੫॥

ਤਿਆਰੀ ਹੋ ਗਈ, ਬੀਬੀ ਜੀ ਆਪ ਨੂੰ ਲੈ ਤੁਰੇ। ਦੋਵੇਂ ਖੰਡੂਰ ਸਾਹਿਬ ਜਿਥੇ ਸਤਿਗੁਰੂ ਬਿਰਾਜਮਾਨ ਸਨ, ਪਹੁੰਚ ਗਏ। ਪਹਿਲਾਂ ਬੀਬੀ ਜੀ ਆਪਣੇ ਪਿਤਾ ਜੀ ਪਾਸ ਗਏ ਤੇ ਸ੍ਰੀ ਅਮਰਦਾਸ ਜੀ ਬਾਹਰ ਠਹਿਰੇ। ਗੁਰੂ ਜੀ ਦੀ ਆਗਿਆ ਪਾ ਕੇ ਉਨ੍ਹਾਂ ਨੂੰ ਵੀ ਅੰਦਰ ਲੈ ਆਏ। ਕੁੜਮ ਆਏ ਜਾਣ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਆਦਰ ਵਿਚ ਉਠ ਖੜੇ ਹੋਏ ਤਾਂ ਸ੍ਰੀ ਅਮਰਦਾਸ ਜੀ ਨੇ ਆਪ ਦੇ ਚਰਨ ਪਕੜ ਲਏ ਤੇ ਕਿਹਾ :

'ਚਰਨ ਗਹੇ ਸ੍ਰੀ ਅਮਰ ਤਬਿ ਬੰਦਨ ਕੋ ਠਾਨੀ।
ਉਚਿਤ ਨਹੀਂ ਗੁਰ ਮਿਲਨ ਕੇ ਲਿਹੁ ਦਾਸ ਪਛਾਨੀ।'

ਸ੍ਰੀ ਸਤਿਗੁਰੂ ਜੀ ਨੇ ਸੁੱਖ-ਸਾਂਦ ਪੁੱਛੀ। ਇਤਨੇ ਵਿਚ ਰਸੋਈਏ ਨੇ ਲੰਗਰ ਲਈ ਆ ਬੇਨਤੀ ਕੀਤੀ। ਸ੍ਰੀ ਅਮਰਦਾਸ ਜੀ ਨੇ ਸਾਰੀ ਸੰਗਤ ਨਾਲ, ਪੰਗਤ ਵਿਚ, ਵੈਸ਼ਨਵ ਕਰਮ-ਕਾਂਡੀ ਦਾ ਸੁਭਾ ਤਿਆਗ ਕੇ, ਪ੍ਰਸਾਦਿ-ਭੋਜਨ ਪਾਨ ਕੀਤਾ।

(2)

ਸ੍ਰੀ ਅਮਰਦਾਸ ਜੀ ਦੇ ਜੀਵਨ ਦੇ ਥਿਤਾਂ ਅਨੁਸਾਰ ਇਸ ਤਰ੍ਹਾਂ ਭਾਗ ਬਣਦੇ ਹਨ :

ਪਹਿਲਾ ਭਾਗ ਸੰਨ 1479 ਤੋਂ 1520 ਤੀਕ
ਦੂਜਾ ਭਾਗ ਸੰਨ 1520 ਤੋਂ 1540 ਤੀਕ
ਤੀਜਾ ਭਾਗ ਸੰਨ 1540 ਤੋਂ 1552 ਤੀਕ
ਚੌਥਾ ਭਾਗ ਸੰਨ 1552 ਤੋਂ 1574 ਤੀਕ

ਪਹਿਲੇ ਭਾਗ ਵਿਚ ਆਪ ਨੇ ਸੱਚੇ ਗ੍ਰਹਿਸਤੀ ਦੀ ਸਾਧਾਰਣ ਕਿਰਤ-ਵਿਰਤੀ ਕੀਤੀ। ਦੂਜੇ ਭਾਗ ਵਿਚ ਆਪ ਨੇ ਉਚੇਚਾ ਉੱਦਮ ਕਰਕੇ ਹਰ ਵਰ੍ਹੇ ਤੀਰਥ ਯਾਤਰਾ ਕੀਤੀ ਤੇ ਹਰ ਸਾਲ ਦੇ ਛੇ ਮਹੀਨੇ ਘਰ ਰਹਿ ਕੇ ਕਾਰ-ਵਿਹਾਰ ਕੀਤਾ। ਤੀਜੇ ਭਾਗ ਵਿਚ ਆਪ ਨੇ ਗੁਰਸ਼ਰਣ ਲਈ ਅਤੇ ਪਵਿੱਤਰ ਗੁਰ ਸੇਵਾ ਕੀਤੀ ਜਿਸ ਸਦਕਾ ਆਪ ਗੁਰੂ ਪਦਵੀ ਤੇ ਪੁਜੇ। ਚੌਥੇ ਭਾਗ ਵਿਚ ਆਪ ਜਗਤ-ਗੁਰੂ ਹੋ ਕੇ ਸਤਿਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਬਿਰਾਜੇ। ਸੰਨ 1520 ਤੋਂ 1552 ਈ. ਤੀਕ ਆਪ ਪਰਮਾਰਥ ਦੇ ਮਾਰਗ ਦੇ ਪ੍ਰਯੋਗ ਕਰਦੇ ਰਹੇ। ਪਹਿਲਾਂ ਆਪ ਨੇ ਉਹ ਪ੍ਰਯੋਗ ਕੀਤਾ ਜੋ ਭਾਰਤੀ ਰਵਾਇਤ ਵਿਚ ਜਗ ਜਾਂ ਕਰਮ-ਕਾਂਡ ਅਖਵਾਉਂਦਾ ਸੀ। ਆਪ ਨੇ ਤੀਰਥਾਂ ਦਾ ਸੇਵਨ ਕੀਤਾ। ਨਿਹਕਾਮ ਕਰਮ, ਭਗਤੀ ਤੇ ਗਿਆਨ ਦੇ ਤਿੰਨ ਸਾਧਨ ਤਾਂ ਸਰਬ ਪਰਵਾਨ ਹਨ ਹੀ, ਜੱਗ ਤੇ ਤਪ ਦੇ ਹੋਰ ਭਗਤੀ ਸਾਧਨ ਪ੍ਰਸਿੱਧ ਹਨ। ਜੱਗ ਵਿਚ ਤੀਰਥ, ਵਰਤ, ਦਾਨ, ਪੁੰਨ, ਵੇਦ ਪਾਠ ਆਦਿ ਸ਼ਾਮਲ ਹਨ। ਸੰਨ 1520 ਤੋਂ 1540 ਈ. ਤੀਕ ਆਪ ਨੇ ਜਗ ਦਾ ਤਜ਼ਰਬਾ ਕੀਤਾ। ਇਨ੍ਹਾਂ ਸਾਧਨਾ ਦੀ ਪਰਮਾਰਥ ਦੇ

ਮਾਰਗ ਵਿਚ ਜੋ ਕੀਮਤ ਹੈ ਉਸ ਬਾਰੇ ਆਪ ਨੇ ਗੁਰੂ ਬਣਨ ਉਪ੍ਰੰਤ ਜੋ ਬਾਣੀ ਉਚਾਰੀ ਉਸ ਵਿਚ ਦਸਿਆ ਹੈ। ਆਪ ਦਾ ਨਿਰਣਾ ਇਹ ਹੈ ਕਿ ਇਹ ਸਾਧਨ ਪਰਮਾਰਥ ਵਿਚ ਸਹਾਈ ਨਹੀਂ ਹਨ।

**ਆਸਾ ਮਹਲਾ ੩ ਅਸਟਪਦੀ**

ਸਾਸਤੁ ਬੇਦੁ ਸਿੰਮ੍ਰਿਤਿ ਸਰੁ ਤੇਰਾ ਸੁਰਸਰੀ ਚਰਣ ਸਮਾਣੀ ॥
ਸਾਖਾ ਤੀਨਿ ਮੂਲੁ ਮਤਿ ਰਾਵੈ ਤੂੰ ਤਾਂ ਸਰਬ ਵਿਡਾਣੀ ॥੧॥
ਤਾ ਕੇ ਚਰਣ ਜਪੈ ਜਨੁ ਨਾਨਕੁ ਬੋਲੇ ਅੰਮ੍ਰਿਤ ਬਾਣੀ ॥੧॥ ਰਹਾਉ ॥
ਤੇਤੀਸ ਕਰੋੜੀ ਦਾਸ ਤੁਮਾਰੇ ਰਿਧਿ ਸਿਧਿ ਪ੍ਰਾਣ ਅਧਾਰੀ ॥
ਤਾ ਕੇ ਰੂਪ ਨ ਜਾਹੀ ਲਖਣੇ ਕਿਆ ਕਰਿ ਆਖਿ ਵੀਚਾਰੀ ॥੨॥
ਤੀਨਿ ਗੁਣਾ ਤੇਰੇ ਜੁਗ ਹੀ ਅੰਤਰਿ ਚਾਰੇ ਤੇਰੀਆ ਖਾਣੀ ॥
ਕਰਮੁ ਹੋਵੈ ਤਾ ਪਰਮ ਪਦੁ ਪਾਈਐ ਕਥੈ ਅਕਥ ਕਹਾਣੀ ॥੩॥
ਤੂੰ ਕਰਤਾ ਕੀਆ ਸਭੁ ਤੇਰਾ ਕਿਆ ਕੋ ਕਰੇ ਪਰਾਣੀ ॥
ਜਾ ਕਉ ਨਦਰਿ ਕਰਹਿ ਤੂੰ ਅਪਣੀ ਸਾਈ ਸਚਿ ਸਮਾਣੀ ॥੪॥
ਨਾਮੁ ਤੇਰਾ ਸਭੁ ਕੋਈ ਲੇਤੁ ਹੈ ਜੇਤੀ ਆਵਣ ਜਾਣੀ ॥
ਜਾ ਤੁਧੁ ਭਾਵੈ ਤਾ ਗੁਰਮੁਖਿ ਬੂਝੈ ਹੋਰ ਮਨਮੁਖਿ ਫਿਰੈ ਇਆਣੀ ॥੫॥
ਚਾਰੇ ਵੇਦ ਬ੍ਰਹਮੇ ਕਉ ਦੀਏ ਪੜਿ ਪੜਿ ਕਰੇ ਵੀਚਾਰੀ ॥
ਤਾ ਕਾ ਹੁਕਮੁ ਨ ਬੂਝੈ ਬਪੁੜਾ ਨਰਕਿ ਸੁਰਗਿ ਅਵਤਾਰੀ ॥੬॥
ਜੁਗਹ ਜੁਗਹ ਕੇ ਰਾਜੇ ਕੀਏ ਗਾਵਹਿ ਕਰਿ ਅਵਤਾਰੀ ॥
ਤਿਨ ਭੀ ਅੰਤੁ ਨ ਪਾਇਆ ਤਾ ਕਾ ਕਿਆ ਕਰਿ ਆਖਿ ਵੀਚਾਰੀ ॥੭॥
ਤੂੰ ਸਚਾ ਤੇਰਾ ਕੀਆ ਸਭੁ ਸਾਚਾ ਦੇਹਿ ਤ ਸਾਚੁ ਵਖਾਣੀ ॥
ਜਾ ਕਉ ਸਚੁ ਬੁਝਾਵਹਿ ਅਪਣਾ ਸਹਜੇ ਨਾਮਿ ਸਮਾਣੀ ॥੮॥੧॥੨੩॥

(ਗੁ. ਗ੍ਰੰ. ਪੰਨਾ ੪੨੩)

ਆਪ ਦੇ ਤਜਰਬੇ ਨੇ ਦ੍ਰਿੜ ਕਰਾਇਆ ਕਿ ਨਾਮ ਦੇ ਸਰੋਵਰ ਵਿਚ ਸੈਂਕੜੇ ਗੰਗਾ ਇਸ਼ਨਾਨ ਹਨ, ਨਾਮ ਵਿਚ ਸਿੰਮ੍ਰਿਤੀਆਂ, ਵੇਦ ਤੇ ਸ਼ਾਸਤ੍ਰ ਸਮਾਏ ਹੋਏ ਹਨ।

ਆਪ ਦੇ ਭਾਗ ਜਾਗੇ, ਆਪ ਦਾ ਰਸਤਾ ਬਦਲ ਗਿਆ। ਆਪ ਤੇ ਪ੍ਰਭੂ-ਕ੍ਰਿਪਾ ਹੋਈ ਅਤੇ ਆਪ ਗੁਰੂ-ਸੇਵਾ ਅਤੇ ਪ੍ਰਭੂ-ਸਿਮਰਨ ਦੇ ਮਾਰਗ ਵਿਚ ਆ ਗਏ। ਪੂਰੇ ਬਾਰ੍ਹਾਂ ਵਰ੍ਹੇ, ਜਦੋਂ ਆਪ ਦੀ ਉਮਰ 60 ਤੋਂ 72 ਵਰ੍ਹੇ ਸੀ, ਆਪ ਨੇ ਸੇਵਾ ਦੀ ਕਰੜੀ ਘਾਲ ਘਾਲੀ। ਆਪ ਨੇ ਪਾਣੀ ਭਰਨ ਦੀ ਸੇਵਾ ਚੁੱਕੀ। ਗੁਰੂ ਜੀ ਦੇ ਇਸ਼ਨਾਨ ਲਈ ਤੇ ਸੰਗਤ ਦੇ ਪੀਣ ਲਈ ਆਪ ਜਲ ਢੋਂਦੇ ਸਨ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਇਸ਼ਨਾਨ ਲਈ ਅੰਮ੍ਰਿਤ ਵੇਲੇ ਬਿਆਸ ਦਰਿਆ ਦਾ ਜਲ ਆਪ ਲਿਆ ਰਖਦੇ ਸਨ। ਪਹਿਲਾਂ ਪਹਿਲ ਆਪ ਅੱਧੀ ਰਾਤ ਸਮੇਂ ਹੀ ਖੰਡੂਰ ਤੋਂ ਬਿਆਸ ਦਰਿਆ ਤੇ ਜਾਂਦੇ ਜੋ ਉਥੋਂ ਤਿੰਨ ਮੀਲ ਸੀ ਅਤੇ ਗੁਰੂ ਸਾਹਿਬ ਦੇ ਜਾਗਣ ਤੋਂ ਪਹਿਲਾਂ ਜਲ ਦੀ ਗਾਗਰ ਲਿਆ ਰਖਦੇ :

ਸ੍ਰੀ ਅੰਗਦ ਜੁ ਜਾਮ ਜਾਮਨੀ ਜਗਹਿ ਮੱਜਹਿ ਥਿਤ ਤਿਸੁ ਕਾਲ।
ਤਬਿ ਤੇ ਆਗੇ ਹੀ ਉਠਿ ਕਰਿ ਕੈ ਜਲ ਆਨਹਿ ਭਰਿ ਕਲਸ ਬਿਸਾਲ।

ਅਧਿਕ ਪ੍ਰੀਤ ਕਰਿ ਸੇਵਾ ਨਾਨਹਿ ਨਰਿ ਅਕੁਲਾਵਹਿ ਬਲਹਿ ਸੰਭਾਲ ।
ਪ੍ਰਥਮ ਸ਼ਨਾਨਹਿ ਬਸਤ੍ਰ ਪਖਾਲਹਿ, ਪੁਨਹਿ ਸ਼ੁਸ਼ਕ ਕਰਿਬੇ ਹਿਤ ਡਾਲਿ ॥੬॥
*(ਸ੍ਰੀ ਗੁਰ ਪ੍ਰਤਾਪ ਸੂਰਜ, ਰਾਸ ੧)*

ਮਗਰੋਂ ਗੋਇੰਦਵਾਲ ਦਾ ਪਿੰਡ ਬੱਝ ਗਿਆ। ਗੁਰੂ ਸਾਹਿਬ ਨੇ ਆਪ ਨੂੰ ਆਗਿਆ ਕਰ ਦਿੱਤੀ ਕਿ ਆਪ ਰਾਤ ਗੋਇੰਦਵਾਲ ਹੀ ਠਹਿਰਿਆ ਕਰਨ ਤੇ ਸਵੇਰੇ ਉਥੋਂ ਜਲ ਲੈ ਕੇ ਖੰਡੂਰ ਆ ਜਾਇਆ ਕਰਨ, ਇਸ ਤਰ੍ਹਾਂ ਇਕ ਪਾਸੇ ਦਾ ਪੈਂਡਾ ਬਚ ਜਾਵੇਗਾ। ਆਪ ਕਿੰਨਾ ਹੀ ਸਮਾਂ ਇਵੇਂ ਕਰਦੇ ਰਹੇ। ਇਸ਼ਨਾਨ ਕਰਵਾਉਣ ਮਗਰੋਂ, ਆਪ ਗੁਰੂ ਜੀ ਦੇ ਬਸਤ੍ਰ ਧੋ ਕੇ ਸੁਕਾਂਦੇ। ਬੜਾ ਘਟ ਬੋਲਦੇ, ਬੜਾ ਘਟ ਖਾਂਦੇ ਤੇ ਸੌਂਦੇ। ਸਦਾ ਗੁਰੂ ਮੂਰਤਿ ਵਿਚ ਧਿਆਨ ਟਿਕਾਈ ਰਖਦੇ। ਘਰ-ਬਾਰ ਦੀ ਸੁਰਤਿ ਵਿਸਾਰ ਦਿੱਤੀ, ਖਾਣਾ-ਪੀਣਾ ਭੁਲਾ ਦਿਤਾ, ਬੰਧਪ-ਕੁਟੰਬ ਦਾ ਮੋਹ ਹਟਾ ਦਿੱਤਾ। ਇਹੋ ਕਹਿੰਦੇ :

'ਅਬਿ ਮੇਰੇ ਸਤਿਗੁਰ ਹੈਂ ਸਭਿ ਕਿਛੁ ਸਦਨ, ਕੁਟੰਬ, ਪਿਤਾ ਅਰ ਮਾਤਾ।
ਇਹੀ ਸਹਾਇਕ ਹੋਹਿਂ ਅੰਤ ਕੋ, ਰਹਿ ਏਕਲ ਜਹਿਂ ਕੋਇ ਨ ਜਾਤਿ।
ਜੀਵਤਿ ਪ੍ਰਾਨ ਅਧਾਰ ਇਹੀ ਹੈ, ਬਿਨ ਪਗ ਦੇਖੇ ਕਛੁ ਨ ਸੁਹਾਤਿ।'

ਉਧਰੋਂ ਸਤਿਗੁਰੂ ਜੀ ਦੀ ਰਹਿਮਤ ਵੀ ਹੋਣ ਲਗ ਪਈ। ਸੇਵਾ ਕਰਦਿਆਂ ਇਕ ਬਰਸ ਬੀਤਿਆ ਤਾਂ ਸਤਿਗੁਰੂ ਜੀ ਦੀ ਬਖ਼ਸ਼ਿਸ਼ ਵਜੋਂ ਇਕ ਡੇਢ ਗਜ਼ ਦਾ ਪਰਨਾ ਪਾਣੀ ਢੋਣ ਵਾਲਾ ਮਿਲਿਆ। ਆਪ ਨੇ ਸੀਸ ਤੇ ਸਜਾ ਲਿਆ ਤੇ ਕਦੇ ਨਾ ਉਤਾਰਿਆ। ਹਰ ਵਰ੍ਹੇ ਮਗਰੋਂ ਬਖ਼ਸ਼ਿਸ਼ ਦੇ ਚਿੰਨ੍ਹ ਵਜੋਂ ਆਪ ਨੂੰ ਇਹ ਦਸਤਾਰਾਂ ਜਾਂ ਪਰਨਾ ਮਿਲਦਾ ਰਿਹਾ ਤੇ ਬਾਰ੍ਹਾਂ ਵਰ੍ਹਿਆਂ ਵਿਚ ਬਾਰ੍ਹਾਂ ਪਰਨੇ ਆਪ ਦੇ ਸੀਸ ਤੇ ਸੋਭਦੇ ਸਨ। ਇਹ ਆਪ ਲਈ ਤਾਜ ਸਮਾਨ ਸਨ। ਇਹ ਸਿਦਕ ਹੀ ਗੁਰਬਾਣੀ ਦੇ ਸੇਹਲੀ, ਜਿਗਾ ਜਾਂ ਕਲਗੀ ਸੀ। ਸਿਦਕ ਹੀ ਸੇਹਲੀ ਨੂੰ ਸੰਭਾਲ ਸਕਦਾ ਸੀ। ਇਸ ਤਰ੍ਹਾਂ ਹੋਰ ਕਿਸ ਨੇ ਸੰਭਾਲਣੀ ਸੀ। ਆਪ ਦੇ ਹੀ ਨਸੀਬ ਵਿਚ ਸੀ। ਇਹ ਪ੍ਰੀਖਿਆ ਸੀ, ਗੁਰ-ਗੱਦੀ ਦੀ ਜ਼ਿੰਮੇਵਾਰੀ ਦੇ ਸੰਭਾਲਣ ਦੀ। ਇਹ ਪ੍ਰੀਖਿਆ ਸੀ ਗੁਰ-ਗੱਦੀ ਦੇ ਚਿੰਨ੍ਹ ਦੀ ਰਾਖੀ ਦੀ, ਉਸ ਦੀ ਪਵਿੱਤਰਤਾ ਦੇ ਸੰਕਲਪ ਦੀ। ਆਪ ਪੂਰੇ ਉਤਰੇ। ਪਰ ਇਹੋ ਕਰਤੱਵ ਦੂਜਿਆਂ ਲਈ ਠੱਠੇ ਦਾ ਕਾਰਨ ਸੀ। ਰਮਜ਼ਾਂ ਕੌਣ ਜਾਣੇ ?

ਹੌਲੇ ਹੌਲੇ ਆਪ ਨੂੰ ਗੁਰੂ-ਚਰਨਾਂ ਦੀ ਹੋਰ ਨਿਕਟਤਾ ਮਿਲਦੀ ਗਈ। ਹੋਰ ਸੇਵਾ ਦੀ ਬਖ਼ਸ਼ਿਸ਼ ਹੁੰਦੀ ਗਈ; ਹੋਰ ਸੇਵਾ ਕੀ ਮਿਲੀ ? ਗੁਰੂ ਜੀ ਦੇ ਬਰਤਨ ਮਾਂਜਣ ਦੀ, ਗਰਮੀ ਵਿਚ ਗੁਰੂ ਜੀ ਨੂੰ ਪੱਖਾ ਝੱਲਣ ਦੀ, ਪਿਆਸ ਸਮੇਂ ਗੁਰੂ ਜੀ ਲਈ ਜਲ ਲਿਆਉਣ ਦੀ, ਗੁਰੂ ਜੀ ਦੀ ਸੇਜ ਵਿਛਾਉਣ ਦੀ, ਤੇ ਸਭ ਤੋਂ ਸ੍ਰੇਸ਼ਟ ਸੇਵਾ ਗੁਰੂ ਜੀ ਦੇ ਪੈਰ ਦੇ ਅੰਗੂਠੇ ਦੇ ਫੋੜੇ ਨੂੰ ਮੂੰਹ ਵਿਚ ਰਖ ਕੇ, ਰੁਧਰ-ਰਾਧ ਚੂਸ ਕੇ ਸੁਖ ਪੁਚਾਉਣ ਦੀ :

ਪ੍ਰਾਤ ਸੁਧਾਰਹਿ ਸਤਿਗੁਰ ਕੇ ਸਭਿ, ਗਰਮੀ ਬਿਖੈ ਸੁ ਹਾਂਕਹਿ ਪੌਨ।
ਜਬਿ ਜਲ ਪਾਨ ਕਰਹਿਂ ਲੇ ਆਵਹਿਂ, ਸੇਜ ਸੁਧਾਰਹਿਂ ਹਿਤ ਗੁਰ ਸੌਨ।
ਚਰਨ ਅੰਗੂਠੇ ਮਹਿਂ ਬ੍ਰਿਣ ਪਾਕੋ ਨਿਜ ਆਨਨ ਮਹਿਂ ਰਾਖਹਿ ਤੇਨ।
ਮੁਖ ਕੇ ਗਰਮ ਸੁਾਸ ਤੇ ਦੁਖ ਨਹਿਂ ਯਾਂਤੇ ਧਰਹਿ ਬੈਠ ਰਹਿ ਭੌਨ ॥੯॥

ਇਤਿਹਾਸ ਵਿਚ ਆਉਂਦਾ ਹੈ ਕਿ ਸਤਿਗੁਰੂ ਅੰਗਦ ਦੇਵ ਜੀ ਦੇ ਪੈਰ ਦੇ ਅੰਗੂਠੇ ਵਿਚ ਫੋੜਾ ਸੀ ਜੋ ਉਨ੍ਹਾਂ ਦੇ ਆਪਣੇ ਹੀ ਸਰਾਪ ਨਾਲ ਹੋਇਆ ਸੀ। ਜਦੋਂ ਸਤਿਗੁਰੂ ਨਾਨਕ ਦੇਵ ਜੀ

ਨੇ ਗੁਰਤਾ ਦੇਣ ਸਮੇਂ ਆਪ ਦੇ ਚਰਨਾਂ ਤੇ ਮਥਾ ਟੇਕਿਆ ਤਦ ਆਪ ਨੇ ਆਪਣੇ ਚਰਨਾਂ ਨੂੰ ਇਹ ਸਰਾਪ ਦਿੱਤਾ ਸੀ। ਸਾਧ ਬਚਨ ਹੀ ਵਰ,ਸਰਾਪ ਹੈ। ਕਈ ਪ੍ਰਮਾਣੀਕ ਗ੍ਰੰਥਾਂ ਵਿਚ ਇਸ ਗੱਲ ਦਾ ਜ਼ਿਕਰ ਨਹੀਂ ਹੈ ਕਿ ਆਪ ਦੇ ਪੈਰ ਤੇ ਫੋੜਾ ਸੀ।

ਪਰ ਸ੍ਰੀ ਅਮਰਦਾਸ ਜੀ ਦੀ ਗੁਰੂ-ਭਗਤੀ ਤੇ ਸੇਵਾ ਰੰਗ ਲਿਆਉਣ ਲਗੀ। ਆਪਨੂੰ ਅਨੁਭਵ ਹੋਣ ਲਗਾ ਕਿ ਆਪ ਵਿਚ ਕੁੱਝ ਸ਼ਕਤੀ ਆ ਗਈ ਹੈ। ਕਿਸੇ ਸਮੇਂ ਆਪ ਗੁਰੂ ਚਰਨਾਂ ਦੇ ਫੋੜੇ ਦਾ ਧਿਆਨ ਕਰ ਕੇ ਆਪਣੇ ਆਪ ਨੂੰ ਪੁਛਣ ਲਗੇ 'ਮੋਂ ਮਹਿ ਸ਼ਕਤਿ ਕਾਮ ਕਿਸ ਆਵਹਿ, ਗੁਰ ਸ਼ਰੀਰ ਤੇ ਜੋ ਦੁਖ ਪਾਇੰ' ? ਆਪ ਨੇ ਅਰਦਾਸ ਕੀਤੀ ਤੇ ਫੋੜਾ ਠੀਕ ਹੋ ਗਿਆ ! ਗੁਰੂ ਜੀ ਨੇ ਪ੍ਰੇਮ ਵਿਚ ਉਲਾਮਾ ਦਿੱਤਾ 'ਸੁਨਿ ਪੁਰਖਾ ਤੈਂ ਕਯਾ ਇਹ ਕੀਨਸਿ ਜਰਾ ਸ਼ਕਤਿ ਭੀ ਜਰੀ ਨ ਜਾਇ' ? ਉੱਤਰ ਸੀ—'ਛਿਮਹੁ ਗੁਰੂ ਮੈਂ ਮਨਮਤਿ ਕੀਨਿ' ਤੇ ਤੰਬੀਰ ਹੋਈ 'ਕਰਹੁ ਨ ਐਸੇ ਫੇਰਿ'।

ਕੁਝ ਵੀ ਹੋਵੇ, ਸ੍ਰੀ ਅਮਰਦਾਸ ਜੀ ਵਿਚ ਸਿਧੀ ਆ ਰਹੀ ਸੀ, ਬਚਨ ਦੀ ਸਿਧੀ, ਹਰ ਤਰ੍ਹਾਂ ਦੀ ਰਿਧ-ਸਿਧ। ਸਤਿਗੁਰੂ ਜੀ ਦੀ ਬਖ਼ਸ਼ਿਸ਼ ਹੋ ਰਹੀ ਸੀ। ਇਕ ਹੋਰ ਮੌਕਾ ਆ ਬਣਿਆ। ਇਕ ਗੋਂਦੇ ਖਤਰੀ ਨੇ ਬਿਆਸ ਦੇ ਕੰਢੇ ਗੋਇੰਦਵਾਲ ਨਾਂ ਦਾ ਪਿੰਡ ਵਸਾਉਣਾ ਸ਼ੁਰੂ ਕੀਤਾ, ਪਰ ਕਿਸੇ ਕਾਰਨ ਪਿੰਡ ਵਸ ਨਾ ਸਕਿਆ। ਉਸ ਨੂੰ ਵਹਿਮ ਹੋਇਆ ਕਿ ਭੂਤ-ਪ੍ਰੇਤ ਪਿੰਡ ਵਸਣ ਨਹੀਂ ਦਿੰਦੇ। ਉਸ ਨੇ ਆ ਕੇ ਸਤਿਗੁਰੂ ਅੰਗਦ ਦੇਵ ਜੀ ਅਗੇ ਬੇਨਤੀ ਕੀਤੀ ਕਿ ਮੇਰੀ ਸਹਾਇਤਾ ਕਰੋ। ਸਤਿਗੁਰੂ ਜੀ ਨੇ ਸ੍ਰੀ ਅਮਰਦਾਸ ਜੀ ਨੂੰ ਗੋਂਦੇ ਦੇ ਨਾਲ ਜਾਣ ਦੀ ਆਗਿਆ ਕੀਤੀ। ਪਿੰਡ ਵਸ ਗਿਆ। ਭਾਈ ਗੋਂਦੇ ਨੇ ਸਤਿਗੁਰੂ ਜੀ ਲਈ ਉਥੇ ਮਹਲ ਬਣਾਏ। ਪਰ ਸਤਿਗੁਰੂ ਖੰਡੂਰ ਤੋਂ ਨਹੀਂ ਸਨ ਜਾਣਾ ਚਾਹੁੰਦੇ। ਇਸ ਲਈ ਉਨ੍ਹਾਂ ਸ੍ਰੀ ਅਮਰਦਾਸ ਜੀ ਨੂੰ ਆਗਿਆ ਕੀਤੀ ਕਿ ਤੁਸੀਂ ਗੋਇੰਦਵਾਲ ਹੀ ਰਿਹਾ ਕਰੋ। ਆਪ ਉਥੇ ਹੀ ਰਹਿਣ ਲਗ ਪਏ, ਗਿਆਰਾਂ ਸਾਲ ਸੇਵਾ ਕਰਦਿਆਂ ਹੋ ਗਏ ਸਨ। ਸ੍ਰੀ ਅਮਰਦਾਸ ਜੀ ਦੇ, ਭ੍ਰਾਤਾ ਤੇ ਆਪ ਦਾ ਜੁਆਈ ਭਾਈ ਰਾਮਾ ਜੀ ਵੀ ਤੇ ਹੋਰ ਭਤੀਜੇ ਉਥੇ ਹੀ ਆ ਕੇ ਰਹਿਣ ਲਗੇ। ਪਰ ਆਪ ਦਾ ਸੇਵਾ ਦਾ ਨੇਮ ਉਸੇ ਤਰ੍ਹਾਂ ਰਿਹਾ। ਅੰਮ੍ਰਿਤ ਵੇਲੇ ਪਾਣੀ ਗਾਗਰ ਚੁੱਕ ਕੇ ਤੁਰ ਪੈਂਦੇ, ਜਪੁਜੀ ਦਾ ਪਾਠ ਕਰਦੇ ਆਉਂਦੇ, ਜਪੁਜੀ ਦਾ ਭੋਗ ਹੁਣ ਦੇ ਗੋਇੰਦਵਾਲ-ਖੰਡੂਰ ਵਿਚਾਲੇ ਦੇ ਦਮਦਮੇ ਵਾਲੀ ਥਾਂ ਤੇ ਪਾਉਂਦੇ, ਥੋੜ੍ਹਾ ਸਾਹ ਲੈਂਦੇ ਫਿਰ ਜਲ ਚੁੱਕ ਕੇ ਤੁਰ ਪੈਂਦੇ।

ਅਜਰ ਸ਼ਕਤੀ ਦੇ ਜਰਨ ਦਾ ਇਹੋ ਸੇਵਾ ਹੀ ਤਰੀਕਾ ਸੀ। ਇਕ ਦਿਨ ਸ੍ਰੀ ਅਮਰਦਾਸ ਜੀ ਆਏ ਤਾਂ ਦੇਖਿਆ ਕਿ ਸਤਿਗੁਰੂ ਜੀ ਟਿਕਾਣੇ ਤੇ ਨਹੀਂ ਸਨ। ਨਾ ਹੀ ਹੋਰ ਸਤਿਸੰਗੀ ਸਿੱਖ ਹਨ ਬੜੇ ਹੈਰਾਨ ਹੋਏ। ਪੁੱਛਣ ਤੇ ਤਪੇ ਦੀ ਈਰਖਾ ਦਾ ਕਾਰਨ ਪਤਾ ਲਗਾ। ਗੱਲ ਇਸ ਤਰ੍ਹਾਂ ਸੀ : ਖੰਡੂਰ ਵਿਖੇ ਇਕ ਤਪਾ ਰਹਿੰਦਾ ਸੀ ਜੋ ਗੁਰੂ ਘਰ ਨਾਲ ਸੁਭਾਵ ਹੀ ਸਾੜਾ, ਈਰਖਾ ਕਰਦਾ ਸੀ। ਜਿਸ ਦਿਨ ਦੀ ਇਹ ਗੱਲ ਹੈ, ਉਹ ਸਮਾਂ ਬੜਾ ਸੋਕੇ ਦਾ ਸੀ, ਮੀਂਹ ਬੜੇ ਸਮੇਂ ਤੋਂ ਨਹੀਂ ਸੀ ਵਰ੍ਹਿਆ। ਪਿੰਡ ਖਹਿਰੇ ਜੱਟਾਂ ਦਾ ਸੀ। ਉਨ੍ਹਾਂ ਦੀਆਂ ਫ਼ਸਲਾਂ ਸੜਨ ਲਗੀਆਂ। ਉਨ੍ਹਾਂ ਨੇ ਤਪੇ ਨੂੰ ਬੇਨਤੀ ਕੀਤੀ ਕਿ ਕੋਈ ਉਪਾਉ ਕਰੋ ਤਾਂ ਜੋ ਮੀਂਹ ਪਵੇ। ਤਪੇ ਨੇ ਕਿਹਾ ਕਿ ਜੇ ਗੁਰੂ ਇਥੋਂ ਚਲਾ ਜਾਵੇ ਤਾਂ ਮੀਂਹ ਪਵੇਗਾ। ਜੱਟ ਗੁਰੂ ਜੀ ਪਾਸ ਗਏ। ਗੁਰੂ ਜੀ ਨੇ ਕਿਹਾ ਜੇ

ਤੁਹਾਡਾ ਭਲਾ ਇਸ ਵਿਚ ਹੀ ਹੈ ਤਾਂ ਅਸੀਂ ਚਲੇ ਜਾਂਦੇ ਹਾਂ। ਗੁਰੂ ਜੀ ਸੰਗਤਾਂ ਸਮੇਤ ਖਾਨ ਰਜਾਦਾ ਨਾਮ ਡੀਹ (ਥੇਹ) ਤੇ ਜਾ ਬੈਠੇ ਜੋ ਕਿ ਜੰਗਲ ਵਿਚ ਸੀ। ਸਿੱਖ ਵੀ ਆਪ ਨਾਲ ਚਲੇ ਗਏ। ਇਸ ਲਈ ਸ੍ਰੀ ਅਮਰਦਾਸ ਜਦੋਂ ਆਏ ਤਾਂ ਉਨ੍ਹਾਂ ਗੁਰੂ-ਟਿਕਾਣਾ ਖਾਲੀ ਦੇਖਿਆ। ਜਦੋਂ ਆਪ ਨੂੰ ਇਹ ਗੱਲ ਪਤਾ ਲਗੀ ਤਾਂ ਆਪ ਨੇ ਸੁਭਾਵਕ ਜੱਟਾਂ ਨੂੰ ਹੀ ਬਚਨ ਕੀਤਾ ਕਿ ਹਾਲੀ ਤੀਕ ਤੇ ਮੀਂਹ ਨਹੀਂ ਪਿਆ। ਹੁਣ ਤੁਸੀਂ ਇਸ ਤਪੇ ਨੂੰ ਬੰਨ੍ਹ ਕੇ ਧਰਤੀ ਤੇ ਘਸੀਟੋ, ਜਿਥੇ ਜਿਥੇ ਇਸ ਦਾ ਸਰੀਰ ਘਸੀਟਿਆ ਜਾਵੇ, ਮੀਂਹ ਪਵੇਗਾ। ਜੱਟਾਂ ਇਵੇਂ ਹੀ ਕੀਤਾ ਤੇ ਜਿਥੇ ਜਿਥੇ ਤਪੇ ਨੂੰ ਘਸੀਟੀ ਜਾਣ, ਮੀਂਹ ਪਾਉਂਦਾ ਜਾਵੇ। ਤਪਾ ਮਰ ਗਿਆ। ਜੱਟ ਜਾ ਕੇ ਗੁਰੂ ਜੀ ਨੂੰ ਮਨਾ ਲਿਆਏ ਤੇ ਭੁਲ ਬਖ਼ਸ਼ਾਈ। ਪਰ ਸਤਿਗੁਰੂ ਅੰਗਦ ਦੇਵ ਜੀ ਨੇ ਫਿਰ ਅਮਰਦਾਸ ਜੀ ਨੂੰ ਦਬਕਾਇਆ-ਸਮਝਾਇਆ :

ਹਮ ਪੀਛੇ ਕਯਾ ਕ੍ਰਿਤ ਤੈਂ ਨਾਨਾ। ਘਨ ਬਰਖਾਇ ਤਪਾ ਮਰਵਾਯੋ।
ਆਪਨ ਆਪ ਕੋ ਮਹਿਦ ਜਨਾਯੋ ॥੫੩॥
ਸਤਿਗੁਰ ਕੋ ਘਰ ਹੈ ਨਿਤ ਨੀਵਾਂ। ਹੋਨਿ ਹੰਕਾਰ ਥਾਂਵ ਨਹਿੰ ਥੀਵਾ।
ਪਾਪੀ ਤਪਾ ਕੁਕਰਮ ਕਰੰਤਾ। ਅੰਤ ਸਮੇਂ ਦੁਖ ਨਰਕ ਲਹੰਤਾ ॥੫੪॥
ਫਲਦਾਤਾ ਈਸ਼ੁਰ ਸਭਿ ਕਹੂੰ। ਜੀਵ ਅਬਲ ਕਿਸ ਗਿਨਤੀ ਮਾਹੂੰ।
ਕਾਰਨ ਕਰਨ ਏਕ ਜਗਨਾਥਾ। ਕਰਤਿ ਕਰਾਵਿਤ ਜੋ ਸਭਿ ਸਾਥਾ ॥੫੫॥
ਅਪਨ ਆਪ ਨਿਜ ਕ੍ਰਿਤ ਪ੍ਰਕ੍ਰਿਤ ਮਹਿੰ। ਨਹੀ ਅਰੋਪਹਿ ਕਬਿ ਸੁਧੀਰ ਲਹਿ।
ਏਕੰਕਾਰ ਆਸਰੋ ਕਰਿ ਕੈ। ਨਹੀਂ ਜਨਾਵਹਿ ਆਪਾ ਹਰਿ ਕੈ ॥੫੬॥

ਸ੍ਰੀ ਅਮਰਦਾਸ ਜੀ ਨੂੰ ਸੋਝੀ ਆਈ ਤੇ ਦੀਨਤਾ ਨਾਲ ਕਿਹਾ 'ਅਬਿ ਤ ਫੇਰ ਨੇ ਕਰਿਹੋਂ ਐਸਾ' ਤੇ ਛਿਮਾ ਕਰਾਈ।

ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪਿਆਰ ਸ੍ਰੀ ਅਮਰਦਾਸ ਜੀ ਨਾਲ ਦਿਨੋਂ ਦਿਨ ਵਧਦਾ ਗਿਆ। ਆਪ ਨੇ ਉਨ੍ਹਾਂ ਨੂੰ ਆਪਣੇ ਬਹੁਤ ਨਿਕਟ ਵਰਤੀਆਂ ਵਿਚ ਸ਼ਾਮਲ ਕਰ ਲਿਆ। ਆਪ ਨੂੰ ਤੇ ਪੂਰਾ ਪਤਾ ਹੀ ਸੀ ਕਿ ਉਹ ਆਪ ਦੀ ਗੱਦੀ ਦੇ ਵਾਰਸ ਹਨ, ਪਰ ਹੋਰ ਕਿਸੇ ਨੂੰ ਇਸ ਗੱਲ ਦਾ ਚਿੱਤ-ਚੇਤਾ ਵੀ ਨਹੀਂ ਹੋ ਸਕਦਾ ਸੀ ਕਿ ਇਤਨਾ ਨਿਮਾਣਾ ਜਿਹਾ ਤੇ ਬ੍ਰਿਧ ਅਵਸਥਾ ਦਾ ਮਹਾਨ ਪੁਰਸ਼ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਬਿਰਾਜਮਾਨ ਹੋਵੇਗਾ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਪੁੱਤਰ ਦਾਤੂ ਜੀ ਤੇ ਦਾਸੂ ਜੀ ਗੁਰ-ਗੱਦੀ ਦੀ ਪ੍ਰਾਪਤੀ ਦੀ ਪੂਰੀ ਆਸ ਲਾਈ ਬੈਠੇ ਸਨ। ਸਤਿਗੁਰੂ ਜੀ ਨੇ ਆਪ ਨੂੰ ਈਰਖਾ ਤੋਂ ਬਚਾਉਣ ਲਈ ਵੀ ਗੋਇੰਦਵਾਲ ਰਹਿਣ ਦੀ ਆਗਿਆ ਕੀਤੀ ਸੀ। ਇਕ ਬੜੀ ਵਚਿਤਰ ਘਟਨਾ ਸ੍ਰੀ ਅਮਰਦਾਸ ਜੀ ਦੇ ਪ੍ਰੇਮ ਤੇ ਸਿਦਕ ਦੀ ਦਿੱਤੀ ਹੋਈ ਹੈ। ਕਿਸੇ ਦਿਨ ਸਤਿਗੁਰੂ ਜੀ ਸਣੇ ਹੋਰ ਨਿਕਟਵਰਤੀ ਸਿੱਖਾਂ ਦੇ ਜਿਨ੍ਹਾਂ ਵਿਚ ਸ੍ਰੀ ਅਮਰਦਾਸ ਜੀ ਵੀ ਸ਼ਾਮਲ ਸਨ, ਟਹਲ ਰਹੇ ਸਨ। ਸ੍ਰੀ ਅਮਰਦਾਸ ਜੀ ਆਪ ਦੇ ਨਾਲ ਨਾਲ ਜਾ ਰਹੇ ਸਨ। ਆਪ ਦੀ ਖੱਬੀ ਬਾਂਹ ਕਿਸੇ ਤਰ੍ਹਾਂ ਸਤਿਗੁਰੂ ਜੀ ਤੋਂ ਵੀ ਅਗੇ ਵਧ ਗਈ। ਆਪ ਨੂੰ ਇਸ ਗੱਲ ਦਾ ਬੜਾ ਦੁੱਖ ਹੋਇਆ ਕਿ ਮੇਰੀ ਬਾਂਹ ਨੇ ਗੁਰੂ ਜੀ ਦਾ ਨਿਰਾਦਰ ਕੀਤਾ ਹੈ। ਆਪ ਨੇ ਉਸੇ ਵੇਲੇ ਬਾਂਹ ਘੁਟ ਕੇ ਸੀਨੇ ਨਾਲ ਲਗਾ ਲਈ ਅਤੇ ਪ੍ਰਣ ਕੀਤਾ ਕਿ ਅਗੋਂ ਕਦੇ ਇਸ ਬਾਂਹ ਦੀ ਵਰਤੋਂ ਨਹੀਂ ਕਰਾਂਗਾ, ਇਸ ਨੂੰ ਮੈਂ ਆਪਣਾ ਅੰਗ ਹੀ ਨਹੀਂ ਮੰਨਾਂਗਾ,

ਇਸ ਨੇ ਮੇਰੇ ਸਤਿਗੁਰੂ ਦਾ ਧਿਆਨ ਨਹੀਂ ਰਖਿਆ, ਇਸ ਲਈ ਇਹ ਮੇਰੇ ਸਰੀਰ ਦਾ ਭਾਗ ਨਹੀਂ ਹੋ ਸਕਦੀ। ਆਪ ਨੇ ਸਾਰਾ ਜੀਵਨ ਇਸ ਬਾਂਹ ਦੀ ਕਾਰ-ਵਿਹਾਰ ਵਿਚ ਵਰਤੋਂ ਨਾ ਕੀਤੀ। ਮਹਾਨ ਪੁਰਸ਼ਾਂ ਦੀ ਇਹੋ ਜਿਹੀ ਦ੍ਰਿੜਤਾ ਹੁੰਦੀ ਹੈ ਤੇ ਇਹੋ ਜਿਹਾ ਸਿਦਕ :

ਛਾਤੀ ਸੰਗਿ ਲਾਇ ਸੇ ਲੀਨਸਿ। ਤਿਸ ਛਿਨ ਨੇਮ ਏਵ ਕਰਿ ਲੀਨਸਿ।
ਅਬਿ ਇਸ ਕੋ ਅਪਨੀ ਨਹਿੰ ਜਾਨੋ। ਕੀਨੋ ਗੁਰ ਅਪਰਾਧ ਪਛਾਨੋ ॥੩॥
ਕਾਰਜ ਇਸ ਕੇ ਸਾਥ ਨ ਕਰੌਂ। ਨਹਿੰ ਮਮਤਾ ਕੋ ਮਨ ਮਹਿੰ ਧਰੌਂ।
ਜਬਿ ਲਗ ਮਹਿੰ ਮਹਿੰ ਤਨ ਕੌ ਧਾਰੌਂ। ਤਿਸ ਕੇ ਸੰਗ ਨ ਕਛੂ ਸੁਧਾਰੌਂ ॥੩੨॥

*(ਸ੍ਰੀ ਗੁਰੂ ਪ੍ਰਤਾਪ ਸੂਰਜ, ਰਾਸ ੧)*

ਸ੍ਰੀ ਅਮਰਦਾਸ ਜੀ ਇਕ ਸਵੇਰ ਨੂੰ ਗੁਰੂ ਜੀ ਦੇ ਇਸ਼ਨਾਨ ਲਈ ਜਲ ਲਿਆਉਣ ਲਈ ਉੱਠੇ।

ਘੜਾ ਸ਼ਯਾਮ ਇਕ ਨਿਸਾ ਮਹਿੰ ਪਸਰਯੋ ਅੰਧਕਾਰਾ।
ਕੋ ਕੋ ਬਰਖੈ ਬੂੰਦ ਧਰਿ ਕਰਦਮੂ ਕਰਿ ਡਾਰਾ।
ਸਰਦ ਕਾਲ ਪਾਲਾ ਪਰੇ ਤਨ ਸੁਕਚਹਿੰ ਸਾਰੇ।
ਭੂਲ ਭਲਾਈ ਕੈ ਅਗਨਿ ਸ਼ੀਤਹਿ ਨਿਵਾਰੇ।੨।
ਰਹੀ ਜਾਮ ਜਬ ਜਮਨੀ ਭਾ ਮਜੱਲ ਕਾਲਾ।
ਚਲੇ ਕਲਸ ਲੇ ਹਾਥ ਮਹਿ ਆਲਸ ਕੋ ਟਾਲਾ।

ਸਾਰੀ ਰਾਤ ਬਿਜਲੀ ਕੜਕਦੀ ਰਹੀ ਸੀ, ਨਿਕਾ ਨਿਕਾ ਮੀਂਹ ਵਰ੍ਹ ਰਿਹਾ ਸੀ, ਸਖ਼ਤ ਸਰਦੀ ਸੀ, ਸਾਰੇ ਲੋਕੀ ਗਰਮ ਬਿਸਤਰਿਆਂ ਵਿਚ ਆਰਾਮ ਕਰਨਾ ਲੋਚ ਰਹੇ ਸਨ, ਸ੍ਰੀ ਅਮਰਦਾਸ ਜੀ ਗਾਗਰ ਲਈਂ ਪਾਣੀ ਨੂੰ ਜਾ ਰਹੇ ਸਨ। ਆਪ ਨੇ ਬਿਆਸ ਤੋਂ ਪਾਣੀ ਭਰ ਲਿਆ ਤੇ ਖੰਡੂਰ ਵੱਲ ਤੁਰ ਪਏ। ਖੰਡੂਰ ਦੇ ਬਾਹਰ ਨੇੜੇ ਪੁਜ ਗਏ। ਬਾਹਰਵਾਰ ਹੀ ਜੁਲਾਹਿਆਂ ਦਾ ਘਰ ਸੀ। ਜੁਲਾਹਿਆਂ ਨੇ ਇਕ ਕਿੱਕਰ ਦੀ ਕਿੱਲੀ ਕਪੜਾ ਤਨਣ ਲਈ ਗੱਡੀ ਹੋਈ ਸੀ। ਆਪ ਦਾ ਪੈਰ ਕਿੱਲੀ ਨਾਲ ਅੜ ਗਿਆ ਤੇ ਡਿਗ ਪਏ ਪਰ ਪਾਣੀ ਦੀ ਗਾਗਰ ਨਾ ਉਲਟਣ ਦਿੱਤੀ। ਖੜਾਕ ਹੋਣ ਨਾਲ ਜੁਲਾਹਾ ਜਾਗ ਪਿਆ। ਉਸ ਨੇ ਰਾਤ ਦੇ ਹਨੇਰੇ ਵਿਚ ਸਮਝਿਆ ਕਿ ਬਾਹਰ ਕੋਈ ਚੋਰ ਹੈ। ਉਸ ਨੇ ਆਵਾਜ਼ ਦਿੱਤੀ ਤੇ ਜੁਲਾਹੀ ਨੇ ਕਿਹਾ ਕਿ ਚੋਰ ਨਹੀਂ ਹੈ, ਅਮਰੂ ਨਿਥਾਵਾਂ ਹੋਣਾ ਹੈ :

ਸੁਨਹਿ ਜੁਲਾਹੀ ਨੇ ਭਨਯੋ ਔਰਨ ਅਸ ਕੋਊ।
ਨਿਰਥਾਵਾਂ ਅਮਰੂ ਫਿਰਹਿ ਇਸ ਛਿਨ ਵੇ ਸੋਊ ॥੯॥
ਨਿਸ ਦਿਨ ਇਸ ਕੋ ਚੈਨ ਨਹਿ ਇਤ ਉਤ ਨਿਤ ਡੋਲੈ।
ਖਾਇ ਪੇਟ ਨਿਤ ਭਰਤਿ ਹੈ ਕਿਹ ਸੌ ਨਹਿੰ ਬੋਲੈ।
ਕੁਲ ਗ੍ਰਹਿ ਤਜ ਉਪਹਾਸ ਸਹਿ ਹਰਿ ਤਪੈ ਨਜੀਕਾ।
ਜਗ ਕੀ ਲਾਜ ਨ ਕੁਛ ਕਰਹਿ ਕਹਿ ਬੁਰਾ ਕਿ ਨੀਕਾ ॥੧੦॥

ਸ੍ਰੀ ਅਮਰਦਾਸ ਜੀ ਨੇ ਇਹ ਗੱਲ ਸੁਣੀ ਅਤੇ ਕਿਹਾ ਕਿ ਮੈਂ ਨਿਥਾਵਾਂ ਨਹੀਂ ਹਾਂ, ਗੁਰੂ ਮੇਰੀ ਥਾਂ ਹੈ, ਤੂੰ ਕਮਲੀ ਹੈਂ ਜੋ ਇਹ ਗੱਲ ਕਹਿੰਦੀ ਹੈਂ। ਇਹ ਬਚਨ ਹੋਣ ਦੀ ਦੇਰ ਸੀ ਕਿ ਜੁਲਾਹੀ ਕਮਲੀ ਹੋ ਗਈ। 'ਸਾਧ ਬਚਨ ਅਟਲਾਧਾ ਹੈ'।

ਸਤਿਗੁਰੂ ਜੀ ਨੇ ਇਸ਼ਨਾਨ ਕਰ ਲਿਆ। ਦੀਵਾਨ ਸਜਿਆ। ਆਪ ਨੇ ਸ੍ਰੀ ਅਮਰਦਾਸ ਜੀ ਨੂੰ ਬੁਲਾ ਭੇਜਿਆ ਤੇ ਰਾਤ ਦੀ ਸਾਰੀ ਵਾਰਤਾ ਪੁਛੀ। ਉਧਰੋਂ ਜੁਲਾਹੀ ਵੀ ਕਮਲੀ ਹੋ ਗਈ, ਜੁਲਾਹਾ ਵੀ ਜੁਲਾਹੀ ਨੂੰ ਨਾਲ ਲਈ ਆ ਪੁੱਜਾ ਤੇ ਖਿਮਾ ਦੀ ਜਾਚਨਾ ਕੀਤੀ। ਸ੍ਰੀ ਅਮਰਦਾਸ ਜੀ ਨੇ ਬੇਨਤੀ ਕੀਤੀ ਕਿ ਮੈਂ ਨਿਥਾਵਾ ਸਾਂ, ਪਰ ਜਦੋਂ ਦਾ ਮੈਂ ਆਪ ਦੀ ਸੇਵਾ ਵਿਚ ਆਇਆ ਹਾਂ, ਮੈਂ ਨਿਥਾਵਾਂ ਨਹੀਂ ਰਿਹਾ। ਮੈਂ ਗੁਰੂ ਘਰ ਦਾ ਨਿਰਾਦਰ ਨਹੀਂ ਸੀ ਕਰ ਸਕਿਆ। ਇਸ ਲਈ ਮੈਂ ਜੁਲਾਹੀ ਨੂੰ ਕਮਲੀ ਕਿਹਾ :

ਮੋਹਿ ਨਿਥਾਵਾਂ ਇਨ ਕਹਯੋ ਸੋਚ ਬਖਾਨੀ।
ਜਬ ਲੌ ਆਤਮ ਰੂਪ ਕੋ ਮਨ ਲੇਯ ਨ ਜਾਨੀ ॥੨੦॥
ਥਾਉਂ ਪਾਇ ਕਰਿ ਥਿਰਹਿ ਨਹਿੰ ਤਬ ਲੱਗ ਨਿਥਾਵਾ।
ਭਟਕਤਿ ਮ੍ਰਿਗ ਤ੍ਰਿਸਨਾ ਬਿਖੈ ਕਿਤ ਸਾਂਤਿ ਨਾ ਪਾਵਾ ॥
ਜਬ ਤੁਮਰੀ ਸੇਵਾ ਰੁਚਿਰ ਕਿਯ ਤਰਕ ਜੁਲਾਹੀ।
ਸਹੀ ਗਈ ਨਹਿ ਮੋਹਿ ਤੇ-ਬੌਰੀ-ਤਬ ਪ੍ਰਾਹੀ ॥੨੧॥

ਇਹ ਗੱਲ ਸੁਣ ਕੇ ਸਤਿਗੁਰ ਮੁਗਧ ਹੋ ਗਏ ਅਤੇ ਉਨ੍ਹਾਂ ਨੂੰ ਗਲਵਕੜੀ ਪਾ ਲਈ ਤੇ ਆਪਣੇ ਸੇਵਕ ਨੂੰ ਆਪਣਾ ਰੂਪ ਦੱਸਿਆ ਅਤੇ ਉਨ੍ਹਾਂ ਨੂੰ ਵਰ ਬਖ਼ਸ਼ਣ ਲਗ ਪਏ :

ਤੁਮਹੋ ਨਿਥਾਵਨ ਥਾਨ। ਕਰਿ ਹੋ ਨਿਮਾਨਹਿ ਮਾਨ।
ਬਿਨ ਓਟ ਕੀ ਤੁਮ ਓਟ। ਨਿਧਰੇਨ ਕੀ ਧਿਰ ਕੋਟ ॥੨੩॥
ਬਿਨ ਜੋਰ ਕੇ ਤੁਮ ਜੋਰ। ਸਮ ਕੋ ਨਾ ਹੈ ਤੁਮ ਹੋਰ।
ਬਿਨ ਧੀਰ ਕੋ ਬਰਧੀਰ। ਸਭਿ ਤੀਰ ਕੋ ਬਡ ਪੀਰ ॥੨੪॥
ਤੁਮ ਹੋ ਸੁ ਗਈ ਬਹੋੜ। ਨਰ ਬੰਧ ਕੋ ਤਿਹ ਛੋੜ।
ਘੜ ਭੰਨਿਬੇ ਸਮਰਥ। ਜਗ ਜੀਵਕਾ ਤੁਮ ਹਥ ॥੨੫॥

ਇਹ ਬਖ਼ਸ਼ਿਸ਼ ਕਰਦਿਆਂ ਆਪ ਨੇ ਸ੍ਰੀ ਅਮਰਦਾਸ ਜੀ ਦੇ ਸੀਸ ਤੋਂ ੧੧ ਬਰਸਾਂ ਦੇ ਬੱਧੇ ਪਰਨਿਆਂ ਦਾ ਮੁਕਟ ਉਤਾਰ ਦਿੱਤਾ ਤੇ ਉਨ੍ਹਾਂ ਨੂੰ ਇਸ਼ਨਾਨ ਕਰਾ ਕੇ ਨਵੇਂ ਸੁੰਦਰ ਬਸਤਰ ਪਹਿਨਾਏ ਗਏ ਤੇ ਐਲਾਨ ਕੀਤਾ :

ਮੈਂ ਅਪਨੇ ਅਸਥਾਨ ਬਿਠਾਵੋਂ। ਗੁਰਤਾ ਗਾਦੀ ਦੇ ਹਰਖਾਵੋਂ।
ਸਤਿ ਸੰਗਤਿ ਕੋ ਦਯੋ ਸੁਨਾਇ। ਇਹੁ ਮੇਰੋ ਅਬ ਰੂਪ ਸੁਹਾਇ ॥੩੨॥
ਇਸ ਮਹਿੱਮੇ ਮਹਿ ਭੇਦ ਨਾ ਕੋਈ। ਅਹੈ ਏਕ ਕੀ ਦੇਹ ਜੁ ਦੋਈ ॥
ਬਿਦਤਿ ਭਏ ਗੁਰ ਸੰਗਤਿ ਮਾਂਹਿ। ਗੁਰੂ ਸ੍ਰੀ ਅਮਰ ਅਪਰ ਹੁਇ ਨਾਹਿ ॥੩੩॥

ਕੁਝ ਸਮਾਂ ਸ੍ਰੀ ਅਮਰਦਾਸ ਜੀ ਨੂੰ ਗੋਇੰਦਵਾਲ ਰਹਿਣ ਦੀ ਆਗਿਆ ਹੋ ਗਈ। ਦੁਵੱਲੀ ਤੜਪ ਰਹੀ। ਸਤਿਗੁਰੂ ਜੀ ਵੀ ਗੋਇੰਦਵਾਲ ਮਿਲਣ ਲਈ ਜਾਂਦੇ ਰਹੇ। ਸ੍ਰੀ ਅਮਰਦਾਸ ਜੀ ਵੀ ਆਉਂਦੇ ਰਹੇ।

ਥੋੜੇ ਚਿਰ ਮਗਰੋਂ ਹੀ ਸਤਿਗੁਰੂ ਜੀ ਨੇ ਜੋਤੀ ਜੋਤਿ ਸਮਾਉਣ ਦੀ ਤਿਆਰੀ ਕਰ ਲਈ ਅਤੇ ਗੁਰਤਾ ਦੀ ਜ਼ਿੰਮੇਵਾਰੀ ਗੁਰੂ ਅਮਰਦਾਸ ਜੀ ਨੂੰ ਸੌਂਪ ਦਿੱਤੀ। ਆਪ ਨੇ ਫੁਰਮਾਇਆ :

ਸੁਨਿ ਪੁਰਖਾ ਸ੍ਰੀ ਅਮਰ ਸੁ ਪਯਾਰੇ।
ਅਬਿ ਤੁਮ ਬੈਠਹੁ ਥਾਨ ਹਮਾਰੇ ।੪।

ਰਾਜ ਜੋਗਾ ਕੋ ਮਰਦ ਸਿੰਘਾਸਨ। ਤਿਸ ਪਰ ਸ਼ੋਭਹੁ ਕਰਿਹੁ ਪ੍ਰਕਾਸ਼ਨ।
ਕਹਿ ਪਹਿਰਾਏ ਬਸਤ੍ਰ ਨਵੀਨ। ਤਿਲਕ ਭਾਲ ਨਿਜ ਕਰ ਸੌਂ ਕੀਨਿ ॥੯॥
ਭਗਤਿ ਵਿਰਾਗ ਜੋਗ ਤਤਗਯਾਨਾ। ਇਨ ਚਾਰਨ ਕੋ ਦੀਨਿ ਖਜਾਨਾ।
ਮਨ ਬਾਛਤ ਦਿਹੁ ਜ਼ਗ ਮਹਿ ਦਾਨ। ਤੋਟ ਨ ਦਿਨ ਪ੍ਰਤਿ, ਬਧਹਿ ਨਿਧਾਨ ।੧੦।
ਤਾਰਕ ਮੰਤ੍ਰ ਸਭਿਨਿ ਪਰ ਛਾਯਾ। ਵਾਹਿਗੁਰੂ ਮੁਖ ਜਾਪ ਜਪਾਯਾ।
ਠਾਂਢੀ ਤੋਹਿ ਅੱਗ੍ਰ ਨੌਂ ਨਿਧਿ। ਦੂਜੀ ਦਿਸ਼ ਪਿਖ ਅਸ਼ਟ ਦਸੋ ਸਿਧਿ ॥੧੧॥
ਸਨਮੁਖ ਖਰੀ ਲਛਮੀ ਤੇਰੇ। ਸੁਰ, ਗੰਧ੍ਰਬ, ਕਿੰਨਰ ਗਨ ਹੇਰੇ।
ਬਿਦਯਾਧਰ ਆਦਿਕ ਸਭਿ ਆਏ। ਆਗਯਾਕਾਰੀ ਤੁਵ ਸਮੁਦਾਏ ॥੧੨॥

ਗੁਰੂ ਅਮਰਦਾਸ ਜੀ ਨੇ ਬਖ਼ਸ਼ਿਸ਼ ਲਈ ਧੰਨਵਾਦ ਕੀਤਾ ਅਤੇ ਕਿਹਾ ਕਿ ਮੈਨੂੰ ਕੇਵਲ ਆਪ ਦੀ ਪਰੇਮਾ ਭਗਤੀ ਦੀ ਲੋੜ ਹੈ, ਹੋਰ ਰਿਧੀਆਂ ਸਿਧੀਆਂ ਦੀ ਲੋੜ ਨਹੀਂ ਹੈ। ਸਤਿਗੁਰੂ ਅੰਗਦ ਦੇਵ ਜੀ ਨੇ ਪੰਜ ਪੈਸੇ ਤੇ ਨਾਰੀਅਲ ਪੇਸ਼ ਕੀਤੇ, ਪਰਦਖਣਾ ਕੀਤੀ ਤੇ ਆਪ ਦੇ ਅੱਗੇ ਮੱਥਾ ਟੇਕਿਆ। ਆਪਣੇ ਬੱਚਿਆਂ ਨੂੰ ਮੱਥਾ ਟੇਕਣ ਲਈ ਕਿਹਾ, ਉਨ੍ਹਾਂ ਆਗਿਆ ਨਾ ਮੰਨੀ। ਸਰਬੱਤ ਸੰਗਤ ਨੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਸੀਸ ਨਿਵਾਇਆ ਤੇ ਪਰਦਖਣਾ ਕੀਤੀ।

(3)

(i)

ਸ੍ਰੀ ਅਮਰਦਾਸ ਜੀ ਗੁਰ-ਗੱਦੀ ਤੇ ਬਿਰਾਜਮਾਨ ਤਾਂ ਕਰ ਦਿੱਤੇ ਗਏ ਪਰ ਇਸ ਗੱਲ ਤੇ ਸਤਿਗੁਰੂ ਜੀ ਨੂੰ ਬੜੀ ਹੈਰਾਨੀ ਸੀ ਕਿ ਉਹ ਕਿਵੇਂ ਆਪਣੇ ਸਤਿਗੁਰੂ ਜੀ ਦੇ ਸਿੰਘਾਸਨ ਤੇ ਬੈਠਣ, ਕਲ੍ਹ ਤੇ ਉਹ ਪਾਣੀ ਢੋਣ ਦੀ ਸੇਵਾ ਕਰਦੇ ਸਨ; ਅਤੇ ਸੰਗਤਾਂ ਨੂੰ ਵੀ ਬੜੀ ਹੈਰਾਨੀ ਸੀ ਕਿ ਕਲ ਦਾ ਮਸਤ ਹਾਲ ਸੇਵਾਦਾਰ ਅੱਜ ਉਨ੍ਹਾਂ ਦਾ ਗੁਰੂ ਹੈ ਅਤੇ ਸਾਰੀ ਸੰਗਤ ਉਸ ਅੱਗੇ ਸੀਸ ਨਿਵਾ ਰਹੀ ਹੈ। ਪਰ ਯਥਾਰਥ ਯਥਾਰਥ ਸੀ। ਇਸੇ ਤਰ੍ਹਾਂ ਉਲਟੀ ਗੰਗਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਵਹਾਈ ਸੀ। ਸੋ ਇਹ ਨਵੀਂ ਗੱਲ ਨਹੀਂ ਸੀ, ਵਚਿਤ੍ਰ ਜ਼ਰੂਰ ਸੀ।

ਸਤਿਗੁਰੂ ਅਮਰਦਾਸ ਜੀ ਲਈ ਵੈਰਾਗਵਾਨ ਹੋਣਾ ਸੁਭਾਵਕ ਸੀ। ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾ ਜਾਣ ਮਗਰੋਂ ਸ੍ਰੀ ਗੁਰੂ ਅੰਗਦ ਦੇਵ ਜੀ ਵੈਰਾਗਵਾਨ ਰਹੇ ਤੇ ਇਥੋਂ ਤੀਕ ਕਿਹਾ ਕਿ :

'ਜਿਸ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ।
ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ।'

ਸ੍ਰੀ ਗੁਰੂ ਅਮਰਦਾਸ ਜੀ ਵੀ ਬੜੇ ਵੈਰਾਗਵਾਨ ਹੋਏ। ਉਹ ਗੋਇੰਦਵਾਲ ਆ ਕੇ ਆਪਣੇ ਅਸਥਾਨ ਦੇ ਚੁਬਾਰੇ ਵਿਚ ਆ ਕੇ ਬੈਠ ਗਏ। ਦੋ, ਚਾਰ ਦਿਨ ਸੰਗਤ ਨੂੰ ਦਰਸ਼ਨ ਨਹੀਂ ਹੋਏ। ਸੰਗਤਾਂ ਵਿਆਕੁਲ ਹੋ ਰਹੀਆਂ ਸਨ। ਨਵੇਂ ਥਾਪੇ ਗਏ ਗੁਰੂ ਦੇ ਦਰਸ਼ਨ ਪਹਿਲੀ ਵਾਰੀ ਕਰਨ ਲਈ ਅਨੇਕ ਸੰਗਤਾਂ ਭੇਟਾ ਸਹਿਤ ਪੁਜੀਆਂ। ਕੇਵਲ ਇਕ ਭਾਈ ਬੱਲੂ ਜੋ ਆਪ ਦੀ ਹਰ ਤਰ੍ਹਾਂ ਸੇਵਾ ਕਰਦਾ ਸੀ, ਹੀ ਆਪ ਦੇ ਪਾਸ ਜਾ ਸਕਦਾ ਸੀ :

ਬੱਲੂ ਤੇ ਨਿਤ ਪ੍ਰਤਿ ਸਭਿ ਸੇਵਾ ਹੋਇ ਪ੍ਰਸੰਨ ਸਤਿਗੁਰ ਕਰਵਾਇ।
ਪ੍ਰੇਮ ਜੁਗਤਿ ਸੋ ਨੀਕੇ ਕਰਤਾ, ਸਨਮੁਖ ਖਰੋ ਰਹੈ ਹਿਤ ਲਾਇ।

ਜਬਿ ਕੁਝ ਟਹਿਲ ਕਰਹਿ ਫੁਰਮਾਵਨਿ ਤਬਿ ਸੋ ਕਰਤਿ ਸੁਧਾਰ ਬਨਾਇ ।
ਨਾਂਹਿ ਤ ਠਾਂਡੋ ਰਹੈ ਅਗਾਰੀ, ਇਵ ਸਤਿਗੁਰ ਕੇ ਚਿਤ ਨੋ ਭਾਇ ॥੧੬॥

*(ਸ੍ਰੀ ਗੁਰ ਪ੍ਰਤਾਪ ਸੂਰਜ, ਰਾਜ ੧)*

ਸਿੱਖ ਸੰਗਤਾਂ ਦੀ ਵਿਆਕੁਲਤਾ ਦੇਖ ਕੇ, ਬਾਬਾ ਬੁੱਢਾ ਜੀ ਆਦਿ ਸਿੱਖਾਂ ਨੇ ਭਾਈ ਬੱਲੂ ਨੂੰ ਬੇਨਤੀ ਕੀਤੀ ਕਿ ਸਤਿਗੁਰੂ ਜੀ ਨੂੰ ਦਰਸ਼ਨ ਦੇਣ ਲਈ ਸੰਗਤ ਦੀ ਬੇਨਤੀ ਪੁਚਾਵੇ । ਉਸ ਨੇ ਸਤਿਗੁਰੂ ਜੀ ਨੂੰ ਬੇਨਤੀ ਪੁਚਾ ਦਿੱਤੀ । ਸਤਿਗੁਰੂ ਜੀ ਨੇ ਭਾਈ ਬੱਲੂ ਨੂੰ 'ਤਨਹੁ ਚੰਦੋਵਾ ਸੁੰਦਰ ਊਪਰ ਫਰਸ਼ ਕਰਹੁ ਇਸਥਾਨਿ' ਦੀ ਆਗਿਆ ਕੀਤੀ । ਸਤਿਗੁਰੂ ਜੀ ਨੇ ਦਰਸ਼ਨ ਦਿੱਤੇ । ਸੰਗਤਾਂ ਗਦ ਗਦ ਹੋ ਗਈਆਂ :

ਗੁਰਤਾ ਗਾਦੀ ਪਰ ਥਿਰੇ ਤ੍ਰਿਤੀਓ ਰੂਪ ਨਵੀਨ ।
ਬੁੱਢੇ ਆਦਿਕ ਸਿੱਖਯ ਸਭਿ ਉਸਤਤਿ ਕਰਤਿ ਪ੍ਰਬੀਨ ।
ਕਲ ਜੁਗ ਨਰ ਤਾਰਨ, ਲਖਿਇਹ ਕਾਰਨ, ਤਨ ਕੋ ਧਾਰਨ ਕੀ ਨ ਪ੍ਰਭੋ ।
ਸਿਖਨ ਹਿਤਕਾਰੀ, ਜਮ ਭੈ ਹਾਰੀ, ਭਗਤ ਇਥਾਰੀ, ਆਪ ਬਿਭੋ ।
ਦਾਸਨ ਸੁਖਦਾਤਾ, ਪੁਰਖ ਬਿਧਾਤਾ, ਅਨਭੈ ਰਾਤਾ, ਰੂਪ ਥਿਰੇ ।
ਜੋ ਜੈ ਗੁਰਦੇਵਾ, ਅਲਖ ਅਭੇਵਾ, ਸੁਰਨਰ ਦੇਵਾ, ਦੇਵ ਹਰੇ ॥੨੬॥

ਸਿੱਖਾਂ ਨੇ ਬੇਨਤੀ ਕੀਤੀ ਕਿ ਆਪ ਨਾਨਕ-ਜੋਤਿ ਦਾ ਤੀਜਾ ਸਰੂਪ ਹੋ । ਸਾਨੂੰ ਆਪ ਦੇ ਲੜ ਲਗਾਇਆ ਗਿਆ ਹੈ । ਆਪ ਸਦਾ ਦਰਸ਼ਨ ਦੀਦਾਰ ਬਖਸ਼ਦੇ ਰਹਵੋ । ਸਤਿਗੁਰੂ ਜੀ ਨੇ ਨਿਤਾਪ੍ਰਤੀ ਉਸੇ ਤਰ੍ਹਾਂ ਛਤਰ-ਸਹਿਤ ਦਰਸ਼ਨ ਦੇਣੇ ਸ਼ੁਰੂ ਕਰ ਦਿੱਤੇ ।

(ii)

ਸੰਸਾਰ ਦੇ ਧਾਰਮਿਕ ਇਤਿਹਾਸ ਵਿਚ ਵੀ ਇਹ ਵਚਿੱਤਰ ਘਟਨਾ ਸੀ ਕਿ ਕੋਈ ਮਹਾਨ ਪੁਰਸ਼ 72 ਸਾਲ ਦੀ ਆਯੂ ਵਿਚ ਸਤਿਗੁਰ ਦੀ ਗੱਦੀ ਬਿਰਾਜਮਾਨ ਹੋਵੇ ਅਤੇ ਸਾਰੀ ਉਮਰ ਸਿੱਖੀ ਸੇਵਕੀ ਦੀ ਅਗਵਾਈ ਕਰੇ । ਪਰ ਆਪ ਦਾ ਹੀ ਬਚਨ ਹੈ :

ਗੁਰਮੁਖਿ ਬੁੱਢੇ ਕਦੇ ਨਾਹੀ ਜਿਨਾ ਅੰਤਰਿ ਸੁਰਤਿ ਗਿਆਨੁ ।
ਸਦਾ ਸਦਾ ਹਰਿ ਗੁਣ ਰਵਹਿ ਅੰਤਰ ਸਹਜ ਧਿਆਨੁ ।
ਓਇ ਸਦਾ ਅਨੰਦਿ ਬਿਬੇਕ ਰਹਹਿ ਦੁਖਿ ਸੁਖਿ ਏਕ ਸਮਾਨਿ ।
ਤਿਨਾ ਨਦਰੀ ਇਕੋ ਆਇਆ ਸਭੁ ਆਤਮ ਰਾਮੁ ਪਛਾਨੁ ॥੪੪॥

*(ਸਲੋਕ ਵਾਰਾਂ ਤੇ ਵਧੀਕ ਮ: ੩, ਪੰਨਾ ੧੪੧੮)*

ਸਚਮੁਚ ਜੋ ਧਾਰਮਿਕ ਤੇ ਸਮਾਜਕ ਘਾਲਣਾ ਪੂਰੇ 22 ਸਾਲ ਤੇ ਇਸ ਤਰ੍ਹਾਂ 94 ਸਾਲ ਦੀ ਆਯੂ ਤੀਕ, ਆਪ ਨੇ ਘਾਲੀ, ਉਸ ਦੀ ਹੋਰ ਕਿਤੇ ਮਿਸਾਲ ਨਹੀਂ ਹੈ । ਆਪ ਦਾ ਜੀਵਨ ਬੜਾ ਨੇਮ ਵਿਚ ਬੱਝਾ ਹੋਇਆ ਸੀ, ਅਹਾਰ ਬੜਾ ਅਲਪ ਸੀ, ਨਾਮ-ਭਗਤੀ ਵਿਚ ਸਦਾ ਚੇਤੰਨ ਸਨ, ਨੇਮ ਸਿਰ ਦੀਵਾਨ ਵਿਚ ਦਰਸ਼ਨ ਦੇ ਕੇ ਕੀਰਤਨ ਸੁਣਦੇ, ਉਪਦੇਸ਼ ਦਿੰਦੇ :

ਜਾਮ ਨਿਸਾ ਬਾਕੀ ਰਹੇ, ਹੁਇ ਅੰਮ੍ਰਿਤ ਵੇਲਾ ।
ਤਬ ਜਾਗਹਿੰ ਸ੍ਰੀ ਸਤਿਗੁਰੂ ਲਖਿ ਭਜਨ ਸੁਹੇਲਾ ।

ਬੱਲੂ ਆਗਯਾ ਲੇਹਿ ਤਬ ਜਲ ਕੋ ਉਠਿ ਜਾਵੈ।
ਸਲਿਤਾ ਤੇ ਭਰਿ ਕਲਸ ਕੋ ਮਜਨ ਕਰਿਵਾਵੈ ॥੨॥

ਆਪ ਆ ਕੇ ਸਿੰਘਾਸਨ ਤੇ ਬਿਰਾਜਮਾਨ ਹੁੰਦੇ ਅਤੇ ਦੀਵਾਨ ਸਜਦਾ :

ਪ੍ਰਾਤਿ ਹੋਤਿ ਲਗ ਇਸੀ ਬਿਧਿ ਇਸਥਿਰਤਾ ਪਾਵੈ।
ਬਹੁਰ ਰਬਾਬੀ ਆਇ ਕਰਿ ਗੁਰ ਸਬਦ ਸੁ ਗਾਵੈ।
ਅਨਿਕ ਰੀਤਿ ਕੇ ਰਾਗ ਕੋ ਸੁਨਿ ਅਨਦ ਬਿਲੰਦੇ।
ਮਨੋ ਮਧੁਰ ਘਨ ਗਰਜ ਤੇ ਜਯੋ ਮੋਰ ਸੁਹੰਦੇ ॥੫॥

ਦਿਨ ਚੜਦੇ ਨਾਲ ਸੰਗਤਾਂ ਦਰਸ਼ਨ ਕਰਦੀਆਂ ਤੇ ਹਲਤ ਪਲਤਸਵਾਰ ਲੈਂਦੀਆਂ, ਨਾਮ ਸਿਮਰਨ ਵਿਚ ਲਗਦੀਆਂ :

ਦਿਵਸ ਚੜ੍ਹੇ ਇਸ ਰੀਤਿ ਸੌਂ ਹੁਇ ਅਨੰਦ ਬਿਲਾਸਾ।
ਤਬ ਸੰਗਤਿ ਸਗਰੀ ਮਿਲਹਿ ਹੁਇ ਪਰਮ ਪ੍ਰਕਾਸ਼ਾ।
ਦਰਸ਼ਨ ਲਹੈ ਪੁਨੀਤਬਹੁ ਜ਼ਨ ਸ਼ਾਂਤਿ ਸਰੂਪਾ।
ਪਰਮ ਬ੍ਰਿੱਧ, ਕਟ ਲਘੁ ਜਿਨਹੁ ਗੁਰ ਤ੍ਰਿਤੀ ਅਨੂਪਾ ॥੬॥

ਦੁਪਹਿਰ ਨੂੰ ਲੰਗਰ ਵਿਚ ਸੰਗਤਾਂ ਨਾਲ ਆਪਣਾ ਸਾਦਾ ਭੋਜਨ ਰਲ ਕੇ ਕਰਦੇ। ਸਿੱਖ ਛੱਤੀ ਪ੍ਰਕਾਰ ਦੀਆਂ ਨਿਆਮਤਾਂ ਛਕਦੇ, ਸਤਿਗੁਰੂ ਜੀ ਓਗਰਾ, ਦਲੀਆ, ਖਿਚੜੀ ਆਦਿ ਛਕਦੇ। ਲੂਣ ਨਹੀਂ ਸਨ ਵਰਤਦੇ :

ਸਿਖੱਯਨ ਮਹਿ ਸਤਿਗੁਰ ਸ਼ੁਭਤਿ ਬੈਠੇ ਤਿਸ ਕਾਲਾ।
ਮਨਹੁ ਮੁਨਿਨਿ ਮਹਿ ਬਨ ਬਿਖੈ ਰਘੁਬੀਰ ਕ੍ਰਿਪਾਲਾ।
ਲਵਨ ਬਿਨਾ ਹੋਇ ਓਗਰਾ ਸਤਿਗੁਰੁ ਸੋ ਖਾਵੈ।
ਅਲਪ ਅਹਿਹੰ ਰਹਿੰ ਛੁਧਾ ਜੁਤਿ ਨਹਿ, ਉਦਰ ਭਰਾਵੈ ॥੧੫॥

ਚੌਥੇ ਪਹਰ ਵਿਚ ਦੀਵਾਨ ਜੁੜਦਾ, ਕਥਾ-ਵਾਰਤਾ ਹੁੰਦੀ। ਪੁਰਾਤਨ ਗ੍ਰੰਥਾਂ ਤੇ ਗੁਰਬਾਣੀ ਦਾ ਇਕਠਾ ਵਿਚਾਰ ਹੁੰਦਾ। ਸਤਿਗੁਰੂ ਜੀ ਸ਼ੰਕੇ ਨਵਿਰਤ ਕਰਦੇ, ਜਿਗਿਆਸੂਆਂ ਨੂੰ ਉਪਦੇਸ਼ ਬਖ਼ਸ਼ਦੇ। ਇਤਿਹਾਸ ਦੀ ਵਿਚਾਰ ਹੁੰਦੀ, ਫਿਰ ਰਬਾਬੀ ਸ਼ਬਦ ਦਾ ਉਚਾਰਨ ਕਰਦੇ।

ਸਤਿਗੁਰੂ ਜੀ ਕੇਵਲ ਇਕੋ ਜੋੜਾ ਬਸਤ੍ਰਾਂ ਦਾ ਰਖਦੇ ਸਨ। ਉਹ ਧੋਂਦੇ ਤੇ ਪਾਉਂਦੇ ਸਨ :

ਅਪਰ ਬਸਤ੍ਰ ਨਹਿੰ ਢਿਗ ਰਖਹਿ ਜਬ ਦੂਸਰ ਲੇਈ।
ਪੂਰਬ ਊਪਰ ਹੋਇ ਸੋ ਕਿਸਿ ਰੰਕਹਿ ਦੇਈ।

ਇਸੇ ਤਰ੍ਹਾਂ ਆਪ ਦਾ ਹੁਕਮ ਸੀ ਕਿ ਅੰਨ ਵੀ ਬਚਾ ਕੇ ਨਹੀਂ ਰਖਣਾ।

'ਦੁਤਿਯ ਰਹਿ ਨਹਿ ਸਦਨ ਮੈਂ, ਐਸੇ ਕਰਿ ਦੀਨਾ।
ਖੈਬੇ ਹੇਤ ਜੁ ਅੰਨ ਹੁਇ, ਨਿਤਿ ਆਇ ਨਵੀਨਾ ॥੨੧॥
ਜਿਤਿਕ ਦੇਗ ਮਹਿੰ ਲਗਹਿ ਤਸਿ ਸੋ ਸਰਬ ਪਕਾਵੈ ॥
ਸਿਖ ਸੰਗਤਿ ਗਨ ਰੰਕ ਜੋ ਮਨ ਭਾਵਿਤ ਖਾਵੈਂ।
ਬਚਹਿ ਸ਼ੇਖ਼ ਸੋ ਨਹਿੰ ਰਖਹਿੰ ਦੇਵਹਿ ਕੁਸ ਤਾਈ।

ਕਿਧੋਂ ਪੁਰੀ ਨਹਿ ਪਸ਼ੂ ਗਨ ਤਿਨ ਸਕਲ ਖੁਲਾਈ ॥੨੨॥'

ਆਪ ਜੀ ਨੇ ਇਕ ਨੇਮ ਇਹ ਬਣਾਇਆ ਕਿ ਜੋ ਭੀ ਆਪ ਦੇ ਦਰਸ਼ਨ ਲਈ ਆਵੇ, ਪਹਿਲਾਂ ਲੰਗਰ ਵਿਚ ਭੋਜਨ ਖਾਵੇ ਤੇ ਇਸ ਤਰ੍ਹਾਂ ਜਾਤ-ਪਾਤ, ਛੂਤ-ਛਾਤ, ਊਚ-ਨੀਚ ਦੇ ਭੇਦ-ਭਾਵ ਤੋਂ ਉਪਰ ਉਠੇ ਤੇ ਸੰਗਤ ਦਾ ਰੂਪ ਹੋਵੇ :

ਪ੍ਰਥਮ ਦੇਗ ਮਹਿੰ ਜਾਇ ਕੇ ਭੋਜਨ ਕੋ ਖਾਵੈ।
ਪੁਨ ਦਰਸ਼ਨ ਗੁਰ ਕੋ ਕਰਹਿ ਚਲਿ ਕਰਿ ਢਿਗ ਜਾਵੈ।
ਜੋ ਨਹਿੰ ਅਰਹਿ ਅਹਾਰ ਕੋ ਸੁਚ ਸੰਜਮਵੰਤਾ।
ਤਿਸ ਕੋ ਦਰਸ਼ਨ ਹੋਤਿ ਨਹਿੰ ਹਟਿ ਕਰ ਗਮਨੰਤਾ।੨੭।
ਆਸ਼੍ਰਮ ਬਰਨ ਜਿ ਭੇਦ ਮਹਿੰ ਨਹਿ ਮਿਲਹਿੰ ਹਦੂਰਾ।
ਖਾਵਹਿੰ ਕੁਨਕਾ ਦੇਗ ਕੋ ਦਰਸਹਿੰ ਗੁਰ ਪੂਰਾ।

ਅਨੇਕ ਸਿੱਖ-ਦਰਸ਼ਨ ਲਈ ਨਿਤ ਆਉਂਦੇ। ਕਈ ਸਿੱਖਾਂ ਨੇ ਗੋਇੰਦਵਾਲ ਵਿਖੇ ਹੀ ਆਪਣਾ ਵਾਸਾ ਕਰ ਲਿਆ। ਗੋਇੰਦਵਾਲ ਸਿੱਖੀ ਦਾ ਨਵਾਂ ਕੇਂਦਰ ਸੀ। ਨਗਰ ਵਧਣ ਲਗਾ।

(iii)

ਜਦੋਂ ਨਗਰ ਦਾ ਵਾਧਾ ਹੋਣ ਲਗਾ, ਤਦ ਇਮਾਰਤੀ ਲੱਕੜ ਦੀ ਲੋੜ ਪਈ। ਸੰਗਤਾਂ ਨੇ ਸਤਿਗੁਰੂ ਜੀ ਨੂੰ ਇਮਾਰਤੀ ਲੱਕੜ ਦਾ ਪ੍ਰਬੰਧ ਕਰਾਉਣ ਲਈ ਬੇਨਤੀ ਕੀਤੀ। ਆਪ ਨੇ ਆਪਣੇ ਭ੍ਰਾਤਾ ਦੇ ਪੁੱਤਰ ਸਾਵਣ ਮਲ ਨੂੰ ਆਪਣੀ ਸ਼ਕਤੀ ਦੇ ਕੇ ਹਰੀਪੁਰ, ਜ਼ਿਲ੍ਹਾ ਕਾਂਗੜਾ ਦੇ ਪਹਾੜੀ ਇਲਾਕੇ ਵਿੱਚੋਂ ਲੱਕੜੀ ਭਿਜਵਾਉਣ ਲਈ ਟੋਰਿਆ। ਉਸ ਨੂੰ ਆਗਿਆ ਸੀ ਕਿ ਲੱਕੜ ਦੀਆਂ ਗੇਲੀਆਂ ਬਿਆਸ ਦਰਿਆ ਦੁਆਰਾ ਭੇਜੇ। ਸਤਿਗੁਰੂ ਦੀ ਬਖ਼ਸ਼ਿਸ਼ ਉਸ ਦੇ ਨਾਲ ਸੀ। ਪਰ ਸਾਵਣ ਮਲ ਹੈਰਾਨ ਸੀ ਕਿ ਧਨ ਤੋਂ ਬਿਨਾਂ ਲੱਕੜ ਕਿਵੇਂ ਮਿਲੇਗੀ।

ਉਹ ਹਰੀਪੁਰ ਪੁਜ ਗਿਆ। ਸਾਵਣ ਮਲ ਨੇ ਗੁਰੂ-ਬਖ਼ਸ਼ੀ ਸ਼ਕਤੀ ਨਾਲ ਰਾਜੇ ਦੇ ਮ੍ਰਿਤਕ ਪੁੱਤਰ ਨੂੰ ਸੁਰਜੀਤ ਕਰ ਦਿੱਤਾ। ਫਿਰ ਕੀ ਸੀ, ਰਾਜਾ ਤੇ ਪ੍ਰਜਾ ਸਭ ਸਿੱਖ ਹੋ ਗਏ। ਰਾਜੇ ਨੇ ਸੇਵਕਾਂ ਨੂੰ ਹੁਕਮ ਦੇ ਕੇ ਸੈਂਕੜੇ ਗੇਲੀਆਂ ਕਟਵਾ ਕੇ ਭਿਜਵਾ ਦਿੱਤੀਆ। ਸਾਵਣ ਮਲ ਦੀ ਬੜੀ ਮਾਨਤਾ ਹੋ ਗਈ। ਉਹ ਰਾਜੇ ਦਾ ਗੁਰੂ ਹੋ ਗਿਆ। ਜਦੋਂ ਉਹ ਮੁੜਨ ਲੱਗਾ ਤਾਂ ਰਾਜਾ, ਰਾਣੀਆਂ ਤੇ ਹੋਰ ਲੋਕ ਉਸ ਦੇ ਨਾਲ ਹੀ ਗੁਰੂ-ਦਰਸ਼ਨਾਂ ਲਈ ਤਿਆਰ ਹੋ ਪਏ :

ਸਭਨੇ ਗੋਇੰਦਵਾਲ ਆ ਕੇ ਗੁਰੂ ਦਰਸ਼ਨ ਕੀਤੇ।

ਗੁਰੂ ਜੀ ਦਾ ਇਹ ਫੁਰਮਾਨ ਸੀ ਕਿ ਸਭ ਇਸਤ੍ਰੀਆਂ ਘੁੰਡ ਉਤਾਰ ਕੇ ਦੀਵਾਨ ਵਿਚ ਆਇਆ ਕਰਨ ਤੇ ਖੁਲ੍ਹੇ ਗੁਰੂ-ਦਰਸ਼ਨ ਕਰਿਆ ਕਰਨ। ਹੋਰ ਰਾਣੀਆਂ ਤੇ ਇਹ ਗੱਲ ਪਰਵਾਨ ਕਰ ਲਈ ਪਰ ਇਕ ਰਾਣੀ ਘੁੰਡ ਸਹਿਤ ਹੀ ਦਰਬਾਰ ਵਿਚ ਆਈ। ਗੁਰੂ ਜੀ ਨੇ ਸੁਭਾਵਿਕ ਤੌਰ ਤੇ ਕਿਹਾ 'ਇਹ ਕਮਲੀ ਕਿਸ ਕਾਰਨ ਆਈ ਜੇ ਹਮਰੇ ਦਰਸ਼ਨ ਨਹਿ ਭਾਇ' ਤੇ ਰਾਣੀ ਕਮਲੀ ਹੋ ਗਈ ਅਤੇ ਨੰਗੀ ਜੰਗਲਾਂ ਵਿਚ ਰਹਿਣ ਲ੍ਗੀ। ਰਾਜਾ ਹੋਰ ਰਾਣੀਆਂ ਸਹਿਤ ਪਰਤ ਗਿਆ। ਮਗਰੋਂ ਇਸ ਰਾਣੀ ਦਾ ਉਧਾਰ ਸਤਿਗੁਰੂ ਦੇ ਸਿੱਖ ਭਾਈ 'ਸੱਚਿਨ ਸੱਚ' (ਇਹ ਸਿੱਖ

ਦੀ ਅਲ ਸੀ ਕਿਉਂਕਿ ਉਹ ਹਰ ਗੱਲ ਨਾਲ ਸੱਚਿਨ ਸੱਚ ਕਹਿੰਦਾ ਸੀ) ਦੁਆਰਾ ਗੁਰੂ ਬਖ਼ਸ਼ਿਸ਼ ਨਾਲ ਹੋਇਆ। ਸਤਿਗੁਰੂ ਜੀ ਨੇ ਉਸ ਰਾਣੀ ਦੀ ਸ਼ਾਦੀ ਵੀ ਭਾਈ 'ਸੱਚਿਨ-ਸੱਚ' ਨਾਲ ਹੀ ਕਰ ਦਿੱਤੀ।

(iv)

ਦਾਤੂ ਨੇ ਨਿਜ ਬਲ ਕੋ ਧਾਰੇ। ਲੇ ਸਭਿ ਤੇ ਬਾਂਧੀ ਦਸਤਾਰੇ।੧੮।
ਬੈਠਹਿ ਨਿਤ ਗਾਦੀ ਪਰ ਸੋਇ। ਪੂਜਾ ਕਰਨਿ ਆਇ ਨਹਿ ਕੋਇ।
ਉਪਦੇਸ਼ਿਤ ਸੰਗਤਿ ਕੋ ਰਹਯੋ। ਤਊ ਨ ਗੁਰ ਇਸ ਕੋ ਕਿਨ ਕਹਯੋ ॥੧੯॥
ਆਇ ਨ ਨਹੀਂ ਕੋ ਮਾਥ ਨਿਵਾਵੈ। ਮਿਲਹਿ ਨ, ਕੁਛ ਅਕੋਰ ਅਰਪਾਵੈ।
ਯਾਂ ਤੇ ਰਿਸ ਕਰਿ ਦੁਖਹਿ ਘਨੇਰਾ। ਹੋਰਿ ਈਰਖਾ ਸਹਤ ਬਡੇਰਾ ॥੨੦॥

*(ਸ੍ਰੀ ਗੁਰ ਪ੍ਰਤਾਪ ਸੂਰਜ, ਰਾਸ ੧)*

ਸਤਿਗੁਰੂ ਅੰਗਦ ਦੇਵ ਜੀ ਦੇ ਸਾਹਿਬਜ਼ਾਦੇ ਦਾਤੂ ਜੀ ਨੇ ਆਪਣੀ ਥਾਂ ਗੁਰੂ ਹੋਣ ਦਾ ਦਾਹਵਾ ਕਰ ਦਿੱਤਾ। ਗੱਦੀ ਤੇ ਬੈਠਦਾ ਪਰ ਸੰਗਤਾਂ ਕੇਵਲ ਗੁਰੂ ਅਮਰਦਾਸ ਜੀ ਨੂੰ ਹੀ ਮੰਨਦੀਆਂ।

ਈਰਖਾ ਵਿਚ ਸੜਦੇ-ਬਲਦੇ ਦਾਤੂ ਜੀ ਗੋਇੰਦਵਾਲ ਗਏ। ਸਤਿਗੁਰੂ ਜੀ ਦਾ ਦੀਵਾਨ ਲੱਗਾ ਹੋਇਆ ਸੀ। ਦਾਤੂ ਜੀ ਤੋਂ ਹੋਰ ਤੇ ਕੁਝ ਸਰ ਨਾ ਸਕਿਆ :

ਅਪਰ ਕਛੂ ਤਹਿਂ ਹੋਇ ਨ ਸਕਈ।
ਪਹੁੰਚ ਨਿਕਟ ਗੁਰ ਤਨ ਕੋ ਤਕਈ।
ਰਿਸ ਕਰਿ ਉਹ ਮਹਿ ਲਾਤ ਪ੍ਰਹਾਰੀ।
ਜਿਮਿ ਲਛਮੀ ਪਤਿ ਕੋ ਭ੍ਰਿਗੁ ਮਾਰੀ ॥੩੨॥

ਛਾਤੀ ਵਿਚ ਲੱਤ ਵਜਣ ਨਾਲ ਸਤਿਗੁਰੂ ਬੇਹੋਸ਼ ਹੋ ਕੇ ਸਿੰਘਾਸਨ ਤੋਂ ਡਿਗ ਪਏ, ਪਰ ਜਦੋਂ ਆਪ ਨੂੰ ਹੋਸ਼ ਆਈ ਤਦ ਦਾਤੂ ਜੀ ਦੀ ਲੱਤ-ਪੈਰ ਫੜ ਕੇ ਘੁਟਣ ਲੱਗ ਪਏ :

ਕਰ ਕਮਲਨ ਸੋਂ ਮਰਦਨ ਕਰੇ। ਬਿਨਤੀ ਸਹਤ ਸੁ ਬਾਕ ਉਚਰੇ।
ਇਕ ਤੇ ਸੇਵਾ ਕਰਤ ਰਹਯੋ ਹੋਂ। ਦੁਤੀਏ ਬਯ ਤੇ ਬ੍ਰਿਧ ਭਯੋ ਹੋਂ ॥੩੪॥
ਯਾਂ ਤੇ ਅਧਿਕ ਸਰੀਰ ਕਠੋਰਾ। ਤੁਮਰੋ ਚਰਨ ਮ੍ਰਿਦੁਲਨਹਿਂ ਥੋਰਾ।
ਹੁਯੋ ਹੋਇਗੋ ਕਸ਼ਟ ਮਹਾਨਾ। ਛਿਮਹੁ ਭਯੋ ਅਪਰਾਧ ਅਜਾਨਾ ॥੩੫॥
ਸ੍ਰੀ ਗੁਰ ਕੇ ਸੁਤ ਹੋ ਬਡਭਾਗੇ। ਮਧ ਹਿਤ ਕਰ ਇਤਨੋ ਦੁਖ ਲਾਗੇ।
ਤੁਮ ਕੋ ਦੇਖਿ ਨ ਅੱਗ੍ਰ ਖਰੋਵਾ। ਹੁਤੋ ਮਾਨ ਮਮ ਜੋ ਤੁਮ ਖੋਵਾ ॥੩੬॥

ਦਾਤੂ ਜੀ ਹਾਲੀ ਵੀ ਗੁੱਸੇ ਵਿਚ ਹੀ ਸਨ। ਉਹ ਕਹਿਣ ਲਗੇ 'ਦਸਤਾਰ ਮੈਨੂੰ ਬੰਨ੍ਹੀ ਗਈ ਸੀ, ਤੂੰ ਕੀ ਪਾਖੰਡ ਖਿਲਾਰ ਰਿਹਾ ਹੈਂ, ਗੁਰੂ ਮੈਂ ਹਾਂ' :

ਸੁਨਿ ਦਾਤੂ ਕਰਿਕ੍ਰੋਧ ਉਚਾਰਯੋ।
ਇਹ ਕੈਸੇ ਤੋਂ ਡਿੰਭ ਪਸਾਰਯੋ।
ਗੁਰਤਾ ਗਾਦੀ ਹੈ ਹਮ ਪਾਹੀ।
ਹੈਂ ਬਾਂਧੀ ਸਿਰ ਪਾਰ ਸੁ ਨਾਹੀਂ ॥੩੮॥

ਸਤਿਗੁਰੂ ਜੀ ਉੱਠੇ ਅਤੇ ਆਪਣੇ ਅਸਥਾਨ ਤੇ ਜਾ ਕੇ ਲੇਟ ਗਏ।

(v)

ਸ੍ਰੀ ਗੁਰ ਅਮਰ ਬਿਚਾਰਿ ਕੇ—ਕਲਹਿ ਬੁਰੀ ਬਹੁ—ਮਾਨਿ।
ਨਿਸ ਆਧੀ ਮਹਿਂ ਨਿਕਸਿ ਕਰਿ ਵਹਿਰ ਕੀਨਿ ਪ੍ਰਸਥਾਨ।

ਸ੍ਰੀ ਦਾਤੂ ਜੀ ਦੇ ਵਰਤਾਰੇ ਤੋਂ ਵੈਰਾਗਮਾਨ ਹੋ ਕੇ ਸਤਿਗੁਰੂ ਜੀ ਆਪਣੇ ਅਸਥਾਨ ਤੋਂ ਅੱਧੀ ਰਾਤ ਵੇਲੇ ਨਿਕਲ ਤੁਰੇ ਅਤੇ ਬਾਸਰਕੇ ਦੇ ਨੇੜੇ ਪੁਜ ਗਏ। ਪਿੰਡ ਤੋਂ ਬਾਹਰ ਹੀ ਇਕ ਗਵਾਲੇ ਦੇ ਕੋਠੇ ਵਿਚ ਬੈਠ ਗਏ। ਕੋਠੇ ਦੇ ਬਾਹਰ ਆਪ ਨੇ ਇਹ ਫੁਰਮਾਨ ਲਿਖਵਾ ਦਿੱਤਾ :

ਇਸ ਦਰ ਜੋ ਨਰ ਕਰਹਿ ਉਪਾਏ।
ਤਿਸ ਕੇ ਗੁਰ ਨਹਿਂ ਸਿੱਖ ਹਮਾਰੇ ॥੩॥
ਲੋਕ ਪ੍ਰਲੋਕ ਦੋਨ ਹੀ ਖੋਵੈ।
ਨਹੀਂ ਸਹਾਇਕ ਹਮ ਤਬ ਹੋਵੈਂ।

ਇਧਰ ਗੋਇੰਦਵਾਲ ਵਿਖੇ ਸੰਗਤ ਬੜੀ ਪ੍ਰੇਸ਼ਾਨ ਹੋਈ ਕਿ ਸਤਿਗੁਰੂ ਕਿਥੇ ਚਲੇ ਗਏ ਹਨ। ਅਨੁਮਾਨ ਤੇ ਸਹਿਲ ਹੀ ਸੀ ਕਿ ਸ੍ਰੀ ਦਾਤੂ ਜੀ ਦੇ ਵਰਤਾਰੇ ਤੋਂ ਵੈਰਾਗਵਾਨ ਹੋ ਕੇ ਸਤਿਗੁਰੂ ਜੀ ਕਿਤੇ ਚਲੇ ਗਏ ਹਨ। ਸੰਗਤਾਂ ਨੇ ਜਾ ਕੇ ਬਾਬਾ ਬੁੱਢਾ ਜੀ ਨੂੰ ਸਾਰੀ ਵਾਰਤਾ ਦੱਸੀ। ਬਾਬਾ ਬੁੱਢਾ ਜੀ ਗੋਇੰਦਵਾਲ ਆਏ। ਉਨ੍ਹਾਂ ਨੇ ਸਤਿਗੁਰੂ ਜੀ ਦਾ ਪਤਾ ਲਗਾਉਣ ਲਈ ਉਪਾਉ ਸੋਚਣੇ ਸ਼ੁਰੂ ਕੀਤੇ। ਉਨ੍ਹਾਂ ਨੂੰ ਸ੍ਰੀ ਗੁਰੂ ਜੀ ਦੀ ਘੋੜੀ ਦਾ ਪਤਾ ਲਗਾ ਜੋ ਸਿਵਾਏ ਗੁਰੂ ਸਾਹਿਬ ਦੇ ਹੋਰ ਕਿਸੇ ਨੂੰ ਆਪਣੇ ਤੇ ਸਵਾਰ ਨਹੀਂ ਹੋਣ ਦਿੰਦੀ ਸੀ। ਬਾਬਾ ਬੁੱਢਾ ਜੀ ਨੇ ਸਲਾਹ ਦਿੱਤੀ ਕਿ ਇਸ ਘੋੜੀ ਨੂੰ ਖੁਲ੍ਹਾ ਛੱਡ ਦਿਓ ਤੇ ਇਸ ਦੇ ਪਿਛੇ ਪਿੱਛੇ ਹੋ ਜਾਓ। ਇਵੇਂ ਕੀਤਾ ਗਿਆ। ਘੋੜੀ ਸਿੱਧੀ ਉਸ ਅਸਥਾਨ ਤੇ ਆਣ ਕੇ ਰੁਕੀ ਜਿਥੇ ਕੋਠੇ ਅੰਦਰ ਗੁਰੂ ਜੀ ਬੈਠੇ ਸਨ। ਸੰਗਤਾਂ ਨੇ ਕੋਠੇ ਦੇ ਦਰਵਾਜ਼ੇ ਤੇ ਗੁਰੂ ਸਾਹਿਬ ਦਾ ਹੁਕਮ ਵੀ ਡਿੱਠਾ। ਸਾਰੀ ਸੰਗਤ ਨੇ ਉਸ ਕੋਠੇ ਦੀ ਪ੍ਰਕਰਮਾ ਕੀਤੀ। ਹੁਕਮ ਦੇਖ ਕੇ ਬੜੀ ਨਿਰਾਸਤਾ ਹੋਈ। ਬਾਬਾ ਬੁਢਾ ਜੀ ਨੇ ਇਕ ਰਾਹ ਕੱਢਿਆ। ਉਨ੍ਹਾਂ ਨੇ ਦਰਵਾਜ਼ਾ ਖੋਲ੍ਹਿਆ ਤੇ ਪਿਛਲੇ ਪਾਸੇ ਤੋਂ ਸੰਨ੍ਹ ਮਾਰ ਦਿੱਤੀ। ਸੰਗਤ ਅੰਦਰ ਚਲੀ। ਸਤਿਗੁਰੂ ਜੀ ਨੇ ਇਹ ਵਾਕ ਉਚਾਰੇ 'ਕਿਮਿ ਤੈਂ ਟਾਰ੍ਯੋ ਹੁਕਮ ਹਮਾਰਾ ?'

ਬਾਬਾ ਬੁੱਢਾ ਜੀ ਦਾ ਉੱਤਰ ਸੀ :

'ਸ੍ਰੀ ਗੁਰੂ ! ਹਮ ਨਹਿਂ ਆਇਸ਼ ਟਾਰੀ
ਤਜਿ ਦਰ, ਫੋਰਯੋ ਦ੍ਵਾਰ ਪਿਛਾਰੀ।
ਸਭਿ ਸਿੱਖਯਨ ਮਨ ਬਯਾਕੁਲ ਹੇਰਾ।
ਦੁਰੇ ਆਪ ਕਰਿ ਜਗਤ ਅੰਧੇਰਾ ॥੨੬॥
ਇਹ ਬਿਧਿ ਕਯੋ ਕਰਿ ਬਨਹਿ ਗੁਸਾਈ।
ਛਪਹੁ ਆਪ ਸੰਗਤਿ ਦੁਖ ਪਾਈ।
ਸਰਬ ਸ਼ਕਤਿ ਜੁਤਿ ਸਮਰਥ ਪੂਰਨ।
ਕਰਹੁ ਜਿ ਚਿਤ ਮਹਿ ਕਰਿ ਹੋ ਤੂਰਨ ॥੨੭॥'

ਸਤਿਗੁਰੂ ਜੀ ਬਾਬਾ ਬੁਢਾ ਜੀ ਦੇ ਪਰਉਪਕਾਰ ਤੇ ਪ੍ਰਸੰਨ ਹੋਏ। ਦਰਵਾਜ਼ਾ ਖੁਲ੍ਹ ਗਿਆ। ਸੰਗਤਾਂ ਨੇ ਰਜ ਕੇ ਦਰਸ਼ਨ ਕੀਤਾ।

ਬ੍ਰਿਧ ਨੇ ਕਹਯੋ ਤੁਰੰਗਨਿ ਖਰੀ। ਜਿਸ ਨੇ ਰਾਵਰਿ ਕੀ ਸੁਧਿ ਕਰੀ।
ਉਠਹੁ, ਅਰੂਢਹੁ ਚਲਹੁ ਕ੍ਰਿਪਾਲਾ। ਸਦਨ ਆਪਣੇ ਗੋਇੰਦਵਾਲਾ ॥੪੩॥
ਸਤਿਗੁਰੂ ਜੀ ਗੋਇੰਦਵਾਲ ਆ ਗਏ। ਦੀਵਾਨ ਸਜਣ ਲਗੇ।

ਸੰਨ੍ਹ ਸਾਹਿਬ ਦੇ ਦਰਸ਼ਨ ਹੁਣ ਵੀ ਕਰਾਏ ਜਾਂਦੇ ਹਨ। ਸਤਿਗੁਰੂ ਦੀ ਹਰ ਕਰਣੀ ਸਾਖੀ ਹੈ, ਉਪਦੇਸ਼ ਹੈ। ਸੰਨ੍ਹ ਤੇ ਆਪਣੇ ਮਨ ਨੂੰ ਮਾਰਨੀ ਪੈਂਦੀ ਹੈ ਤਾਂ ਜੋ ਗੁਰੂ ਦੇ ਸਾਖਿਆਤ ਦਰਸ਼ਨ ਹੋ ਸਕਣ। ਆਪਣੇ ਮਨ ਤੀਕ ਪਹੁੰਚ ਕਠਨ ਹੈ। ਮਨ ਹੀ ਕੋਠਾ ਹੈ, ਜਿਸ ਵਿਚ ਗੁਰੂ ਜੋਤੀ ਹੈ, ਨਾਮ ਹੈ। ਇਸ ਤੀਕ ਪਹੁੰਚ ਕਠਨ ਹੈ, ਇਹ ਕਾਬੂ ਨਹੀਂ ਰਹਿੰਦਾ। ਜਿਹੜੇ ਸੰਨ੍ਹ ਮਾਰ ਕੇ ਇਸ ਦੇ ਅੰਦਰ ਦਾਖ਼ਲ ਹੋ ਜਾਂਦੇ ਹਨ, ਉਹ ਪ੍ਰਭੂ ਨੂੰ ਮਿਲਦੇ ਹਨ :

ਗੁਰੂ ਕੁੰਜੀ ਪਹੁ ਨਿਵਲ ਮਨੁ ਕੋਠਾ ਤਨੁ ਛਤੁ।
ਗੁਰ ਬਿਨ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ।

(4)

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਮੇਂ ਦੇ ਮੁੱਖੀ ਤੇ ਪ੍ਰਸਿੱਧ ਸਿੱਖ, ਜਿਨ੍ਹਾਂ ਤੇ ਸਤਿਗੁਰੂ ਜੀ ਦੀ ਬਖ਼ਸ਼ਿਸ਼ ਸੀ, ਸਤਿਗੁਰੂ ਅਮਰਦਾਸ ਜੀ ਦੇ ਦਰਸ਼ਨਾਂ ਨੂੰ ਆਉਣ ਲਗ ਪਏ। ਉਨ੍ਹਾਂ ਨਾਲ ਹੋਰ ਵੀ ਸਿੱਖ ਹੋਣ ਲਗੇ ਜੋ ਪਹਿਲੀ ਵਾਰੀ ਹੀ ਗੁਰੂ-ਘਰ ਦੇ ਨਿਕਟੀ ਹੋਏ, ਇਸ ਤਰ੍ਹਾਂ ਸਿੱਖੀ ਦੇ ਪਰਿਵਾਰ ਦਾ ਘੇਰਾ ਵਧਣ ਲਗਾ।

(i)

ਭਾਈ ਪਾਰੋ ਜੀ ਡੱਲੇ ਦੇ ਰਹਿਣ ਵਾਲੇ, ਜੁਲਕਾ ਜਾਤਿ ਦੇ, ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪ੍ਰਸਿੱਧ ਸਿੱਖ ਸਨ। ਉਨ੍ਹਾਂ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪਰਮ ਹੰਸ ਦਾ ਲਕਬ ਦਿੱਤਾ ਸੀ। ਕਿਉਂਕਿ ਆਪ ਨੇ ਸਤਿਗੁਰੂ ਜੀ ਤੋਂ 'ਪਰਮ ਹੰਸ' ਦੀ ਹੀ ਵਿਆਖਿਆ ਪੁੱਛੀ ਸੀ ਤੇ ਗੁਰੂ ਜੀ ਨੇ ਫੁਰਮਾਇਆ ਸੀ, 'ਹੰਸ ਇਸ ਕੋ ਤਾਈ ਕਹੀਤਾ ਹੈ, ਜੋ ਸਮੁੰਦਰ ਕੇ ਬੀਚ ਜਾਇ ਕੇ ਮੋਤੀ ਚੁਗਦੇ ਹੈਨਿ, ਜਲ ਤੇ ਦੁੱਧ ਇਕੱਠਾ ਕਰ ਕੇ ਓਨਾ ਦੇ ਅਗੇ ਰਖੀਤਾ ਹੈ ਤਾਂ ਓਨਾ ਦੀ ਚੁੰਝ ਖਟੀ ਹੋਤੀ ਹੈ। ਚੁੰਝ ਵਿਚ ਪਾਉਂਦੇ ਹਨ ਤਾਂ ਦੁੱਧ ਦੀਆਂ ਫੁਟੀਆਂ ਭਿੰਨ ਹੋ ਜਾਤੀਆਂ ਹੈਨਿ, ਤਾਂ ਓਹੁ ਦੁੱਧ ਦੀਆਂ ਫੁੱਟੀਆਂ ਖਾ ਜਾਂਦੇ ਹੈਨਿ ਤੇ ਜਲ ਨੂੰ ਛਡ ਦੇਤੇ ਹੈਨਿ, ਤੇ ਪਰਮਹੰਸ ਓਹੁ ਕਹੀਦੇ ਹੈਨ ਜੋ ਗੁਰਾਂ ਦਾ ਸਬਦੁ ਹੈ ਸੋਈ ਮਾਣਕ ਮੋਤੀ ਹੈਨਿ। ਇਨ ਕੇ ਪੜਨ ਸੁਣਨੇ ਕਰ ਉਨ ਕੀ ਬੁਧਿ ਬੀਚ ਬੀਚਾਰੁ ਆਨ ਪ੍ਰਾਪਤ ਹੁੰਦਾ ਹੈ। ਸੋਈ ਉਨ ਕੀ ਚੁੰਝ ਹੈ। ਦੇਹ ਅਰੁ ਆਤਮਾ ਜੋ ਇਕਠੇ ਪਏ ਭਾਸਤੇ ਹੈਨਿ, ਏਕਠਾ ਪੁਤਲਾ ਕਾ ਪੁਤਲਾ, ਸੋ ਵਿਚਾਰ ਕਰਕੇ ਜਾਣੀਤਾ ਹੈ ਜੋ ਦੇਹ ਅਨਿਤ ਹੈ, ਜੜ੍ਹ ਹੈ, ਦੁਖ ਰੂਪ ਹੈ ਤੇ ਆਤਮਾ ਸਤ ਹੈ ਚੇਤੰਨ ਹੈ ਅਨੰਦ ਰੂਪ ਹੈ। ਏਹੁ ਭਰਮ ਕਰ ਕੇ ਦੇਹ ਦੇ ਧਰਮ ਆਤਮਾ ਬਿਖੇ ਪਏ ਭਾਸਤੇ ਹੈਨਿ, ਮਰਨ ਦੇਹ ਕਾ ਧਰਮ ਹੈ ਅਤੇ ਏਹੁ ਕਹਿੰਦਾ ਹੈ ਜੋ ਮ ਮਰਨਾ ਹੈ ਜੈਸੇ ਕਮਲ ਜਲ ਮੈ ਹੋਤਾ ਹੈ, ਤੇ ਧਿਆਨ ਉਸਕਾ ਸੂਰਜ ਵਲ ਹੋਤਾ ਹੈ, ਤਾਂ

ਜਲ ਕਾ ਉਸ ਨੂੰ ਸਪਰਸ਼ ਨਹੀਂ ਹੋਤਾ, ਤੈਸੇ ਪਰਮਹੰਸ ਵਿਚੇ ਜਗਤ ਦੇ ਰਹਿੰਦੇ ਹੈਨਿ ਤੇ ਧਿਆਨ ਓਨਾ ਦਾ ਆਤਮਾ ਵਲਿ ਹੁੰਦਾ ਹੈ, ਤਾਂ ਦੇਹ ਦੇ ਦੁਖਾਂ ਸੁਖਾਂ ਦਾ ਹਰਖ ਸੋਗੁ ਨਹੀਂ ਕਰਦੇ, ਤੇ ਵਰਤਣਿ ਹੋਰਨਾਂ ਅਗਿਆਨੀਆਂ ਦੀ ਨਿਆਂਈਂ ਕਰਦੇ, ਤੇ ਜਗਤ ਨੂੰ ਸੁਪਨ ਵਤਿ ਜਾਣਦੇ ਹੈਨਿ, ਤਾਂ ਓਨਾ ਦਾ ਬੰਧਨ ਨਹੀਂ ਹੁੰਦਾ।' ਇਹੋ ਭਾਈ ਪਾਰੋ ਪਰਮਹੰਸ ਦੀ ਵਰਤਣ ਹੋ ਗਈ ਸੀ।

ਇਹ ਭਾਈ ਪਾਰੋ ਪਰਮਹੰਸ ਸਤਿਗੁਰੂ ਅਮਰਦਾਸ ਜੀ ਦੇ ਰੋਜ਼ ਦਰਸ਼ਨ ਕਰਨ ਆਉਣ ਲਗਾ। ਇਹ ਨਿਝਕ ਹੋ ਕੇ ਆਪਣੀ ਘੋੜੀ ਬਾੜ੍ਹ ਵਾਲੇ ਬਿਆਸਾ ਦਰਿਆ ਵਿਚ ਪਾ ਦਿੰਦਾ ਤੇ ਨਿਰਸੰਸੇ ਪਾਰ ਹੋ ਜਾਦਾ। ਇਸੇ ਤਰ੍ਹਾਂ ਪਾਰੋਂ ਉਰਾਰ ਹੋ ਜਾਂਦਾ :

ਦੁਇ ਦਿਨ ਘਰ, ਪੁਨ ਸਤਿਗੁਰ ਪਾਸ।
ਆਵਹਿ, ਰਹੈ, ਦਰਸ ਕੀ ਪਯਾਸ।

(ii)

ਇਕ ਦਿਨ ਦਿੱਲੀ ਦੇ ਇਸ ਨਵਾਬ ਨੇ ਭਾਈ ਪਾਰੋ ਨੂੰ ਬਾੜ ਵਾਲੇ ਦਰਿਆ ਨੂੰ ਪਾਰ ਕਰਦਾ ਦੇਖਿਆ। ਉਹ ਹਾਥੀ ਤੋਂ ਉੱਤਰ ਆਇਆ ਤੇ ਭਾਈ ਜੀ ਦੀ ਪੈਰੀਂ ਪੈ ਗਿਆ ਤੇ ਉਨ੍ਹਾਂ ਦੇ ਗੁਰੂ ਦੇ ਦਰਸ਼ਨ ਦੀ ਜਾਚਨਾ ਕੀਤੀ, ਜਿਸ ਦੇ ਸਿਦਕ ਵਿਚ ਉਹ ਦਰਿਆ ਪਾਰ ਕਰਦੇ ਸਨ। ਭਾਈ ਪਾਰੋ ਜੀ ਉਸ ਨੂੰ ਸਤਿਗੁਰੂ ਜੀ ਪਾਸ ਲੈ ਗਏ ਅਤੇ ਉਹ ਕਈ ਦਿਨ ਉਥੇ ਟਿਕਿਆ :

ਪਾਰੋ ਧੰਨ ਧੰਨ ਉਪਕਾਰੀ।
ਤਰਹੁ ਆਪ ਅਪਰਨ ਦੇ ਤਾਰੀ।

(iii)

ਭਾਈ ਪਾਰੋ ਪਰਮਹੰਸ ਦੀ ਕ੍ਰਿਪਾ ਨਾਲ ਹੀ ਡੱਲੇ ਦੇ ਭਾਈ ਲਾਲੂ ਜੀ ਦੀ ਸ਼ਰਨ ਆਏ ਅਤੇ ਆਪ ਤੇ ਬਖ਼ਸ਼ਿਸ਼ ਹੋਈ :

ਏਕ ਦਿਵਸ ਗੁਰ ਹੋਇ ਕ੍ਰਿਪਾਲੂ।
ਲਾਲੂ ਕੋ ਬਖਸ਼ਿਸ਼ ਬਿਸਾਲੂ।
ਜੇਤਿਕ ਗੁਪਤ ਲੋਕ ਜਗ ਮਾਂ ਹੀ।
ਦ੍ਰਿਸਟਿ ਨਪਰੈ ਫਿਰਹਿ ਸਭਿ ਜਾਹੀ ॥੩੪॥
ਤਿਨ ਸਭਿ ਕੋ ਗੁਰ ਤਿਸੇ ਬਨਾਯੋ।
ਅਪਾਰ ਹੁਕਮ ਤੇ ਤਾਂਹਿ ਪੁਜਾਯੋ।
ਸੰਗਤਿ ਗੁਪਤਨਿ ਕੀ ਹੁਇ ਜੇਤੀ।
ਲਾਲੋ ਕੇ ਪਗ ਪੂਜਹਿ ਤੇਤੀ ॥੩੫॥

ਇਸੇ ਤਰ੍ਹਾਂ ਡੱਲੇ ਦੇ ਹੀ ਹੋਰ ਬਹਤਰ ਸਿੱਖਾਂ ਦਾ ਉਧਾਰ ਸਤਿਗੁਰੂ ਜੀ ਨੇ ਕੀਤਾ। ਖਾਨ ਛੁਰਾ (ਜਾਂ ਖਾਨੂ ਛੁਰਾ), ਦੀਪਾ, ਮਾਲੂ ਸ਼ਾਹੀ, ਕਿਦਾਰੀ ਆਦਿ ਸਿੱਖਾਂ ਨੂੰ ਸਤਿਗੁਰੂ ਜੀ ਨੇ ਗਿਆਨ ਦੀ ਬਖਸ਼ਿਸ਼ ਕੀਤੀ।

(iv)

ਸੁਲਤਾਨ ਪੁਰ ਵੀ ਸਿੱਖੀ ਦਾ ਕੇਂਦਰ ਸੀ। ਸਤਿਗੁਰੂ ਨਾਨਕ ਦੇਵ ਜੀ ਨੇ ਇਥੋਂ ਹੀ ਗੁਰੂ ਸੰਦੇਸ਼ ਦੇ ਪਰਸਾਰਨ ਦਾ ਆਰੰਭ ਕੀਤਾ ਸੀ। ਲਾਗ਼ ਤੁਰੀ ਆਉਂਦੀ ਸੀ। ਸੁਲਤਾਨਪੁਰ ਦੇ ਮੇਹੇਸ਼ਾ ਨਾਮੀ ਮਹਾਨ ਧਨੀ ਸਤਿਗੁਰੂ ਅਮਰਦਾਸ ਜੀ ਦੀ ਸ਼ਰਨ ਆਏ। ਸਤਿਗੁਰੂ ਜੀ ਦੀ ਬਖ਼ਸ਼ਿਸ਼ ਹੋਈ।

ਆਗ਼ੇ ਤੇ ਦਸ ਗੁਨ ਧਨ ਪੈਹੈਂ
ਲੋਕ ਪ੍ਰਲੋਕ ਸਫ਼ਲ ਤੁਵ ਹੈਵ ਹੈਂ।

(v)

ਭਾਈ ਲਾਲੂ ਜੀ ਸਤਿਗੁਰੂ ਦੀ ਸ਼ਰਨ ਆਏ। ਇਨ੍ਹਾਂ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪਰਉਪਕਾਰ ਦਾ ਉਪਦੇਸ਼ ਦਿੱਤਾ ਸੀ ਤੇ ਦੱਸਿਆ ਸੀ 'ਪਰਉਪਕਾਰ ਭੀ ਤਿੰਨ ਪ੍ਰਕਾਰ ਦਾ ਹੈ : ਇਕ ਜੋ ਆਪਣੇ ਪਾਸ ਪਦਾਰਥ ਹੋਵਨਿ ਸੋ ਆਪ ਭੀ ਜੁਗਤ ਨਾਲ ਵਰਤਣੇ ਤੇ ਨਾਲੇ ਗਰੀਬਾਂ ਨੂੰ, ਅਨਾਥਾਂ ਨੂੰ, ਭਜਨ ਕਰਨ ਵਾਲਿਆਂ ਨੂੰ ਵੰਡ ਖਾਈਐ। ਬਹੁੜ ਜੋ ਆਪਣੇ ਸਰੀਰ ਥੀ ਕਿਸੇ ਦੀ ਸੇਵਾ ਟਹਿਲ ਕਰੀਐ ਤੇ ਰਸਨਾ ਕਰਕੇ ਭੀ ਜੇ ਬਚਨ ਮੰਨੀਦਾ ਹੋਵੇ ਤਾਂ ਭੀ ਕਿਸੇ ਦਾ ਭਲਾ ਕਰੀਐ। ਬਹੁੜ ਗਿਆਨ ਧਿਆਨ ਭੀ ਰਸਨਾ ਕਰ ਉਪਦੇਸ਼ ਕੀਏ ਤੇ ਮਨ ਕਰਕੈ ਭੀ ਸਭਸ ਦਾ ਭਲਾ ਮੰਗੀਐ।'

ਇਹੁ ਸਤਿਗੁਰੂ ਅਮਰਦਾਸ ਜੀ ਪਾਸ ਭੀ ਆਏ ਤੇ ਇਹੋ ਉਪਦੇਸ਼ ਆਪ ਨੂੰ ਫਿਰ ਦ੍ਰਿੜ ਹੋਇਆ।

(vi)

ਭਾਈ ਜੱਗਾ ਸਤਿਗੁਰੂ ਜੀ ਪਾਸ ਹਾਜ਼ਰ ਹੋਇਆ ਤੇ ਕਹਿਣ ਲੱਗਾ ਕਿ ਮੈਂ ਆਪਣਾ ਕਲਿਯਾਣ ਚਾਹੁੰਦਾ ਹਾਂ ਅਤੇ ਘਰ, ਕੁਟੰਭ, ਸੰਬੰਧੀਆਂ ਨੂੰ ਬੰਧਨ ਰੂਪ ਮੰਨਦਾ ਹਾਂ। ਆਪ ਮੈਨੂੰ ਠੀਕ ਮਾਰਗ ਦਾ ਉਪਦੇਸ਼ ਬਖ਼ਸ਼ੋ। ਸਤਿਗੁਰੂ ਜੀ ਨੇ ਉਪਦੇਸ਼ ਕੀਤਾ :

ਗੁਰਮੁਖ ਗ੍ਰਿਹਸਤਿ ਬਿਖੇ ਕਰਿ ਭਗਤਿ।
ਪਾਇ ਮੁਕਤਿ, ਨਹਿ ਜਨਮਤਿ ਜਗਤਿ।
ਜਿਮਿ ਜਲ ਮਹਿ ਅਲੇਪ ਅਰਬਿੰਦ।
ਰਾਖਹਿ ਊਰਧ ਧਯਾਨ ਦਿਨਿੰਦ ॥੧੯॥

ਆਪ ਜੀ ਨੇ ਸਤਿਗੁਰੂ ਨਾਨਕ ਦੇਵ ਜੀ ਦਾ ਮਾਰਗ 'ਜਲੁ ਮਹਿ ਕਮਲੁ ਨਿਰਾਲਮੁ' ਦ੍ਰਿੜ ਕਰਾਇਆ ਅਤੇ ਦੱਸਿਆ ਕਿ ਸਮਾਜਿਕ ਜੀਵਨ ਵਿਚ ਲੈਣ-ਦੇਣ ਹੈ। ਜਿਵੇਂ ਗਊ ਦੀ ਸੇਵਾ ਕੋਈ ਕਰਦਾ ਹੈ ਤਾਂ ਉਸ ਤੋਂ ਦੁੱਧ ਲੈ ਲੈਂਦਾ ਹੈ। ਤਿਵੇਂ ਪਰਿਵਾਰ, ਸਾਥੀਆਂ, ਸੰਗਤ ਦੀ ਸੇਵਾ ਕਰਨੀ ਉਚਿਤ ਹੈ :

ਤਨ ਤੇ ਕ੍ਰਿਤਿ ਕਰਹੁ ਸੰਤ ਸੇਵਾ। ਮਨ ਤੇ ਭਗਤਿ ਕਰਿਹੁ ਹਰਿ ਦੇਵਾ।
ਇਸ ਤੇ ਸ਼ੀਘ੍ਰ ਲਹੈਂ ਕਲੱਯਾਨ। ਤਜਹੁ ਨ ਸਦਨ ਨਾਨਿ ਗੁਰਧਯਾਨ ॥੨੩॥

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਮਗਰੋਂ ਕੁਝ ਉਦਾਸੀਨ ਪਰਵਿਰਤੀ ਸਿੱਖੀ ਵਿਚ ਆ ਗਈ ਸੀ। ਬਾਬਾ ਸ੍ਰੀ ਚੰਦ ਜੀ ਦਾ ਵੀ ਕੁਝ ਪ੍ਰਭਾਵ ਸੀ। ਜੋਗਮਤਿ ਪਹਿਲਾਂ ਹੀ ਇਸੇ ਪੱਖ ਦਾ ਸੀ।

ਪਰ ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਤ੍ਰਾਣ ਲਗਾ ਕੇ ਸਿੱਖੀ ਨੂੰ ਇਸ ਰੁੱਚੀ ਤੋਂ ਬਚਾਇਆ। ਆਪ ਨੇ ਗ੍ਰਹਿਸਤ ਜੀਵਨ ਨੂੰ ਪ੍ਰਧਾਨਤਾ ਦਿੱਤੀ ਤੇ ਵਿਚੇ ਗ੍ਰਸਤਿ-ਉਦਾਸ ਦਾ ਪ੍ਰਚਾਰ ਕੀਤਾ।

(vii)

ਭਾਈ ਖਾਨੂੰ ਅਤੇ ਮਾਈਆ ਪਿਤਾ ਪੁੱਤਰ ਤੇ ਭਾਈ ਗੋਬਿੰਦ ਭੰਡਾਰੀ ਨੂੰ ਆਪ ਨੇ ਨੌਧਾ ਭਗਤੀ ਬਾਰੇ ਉਪਦੇਸ਼ ਦਿੱਤਾ ਅਤੇ ਇਸ ਦੇ ਰੂਪ ਦੱਸੇ। "ਨੌਧਾ ਭਗਤਿ ਨੌ ਪ੍ਰਕਾਰ ਦੀ ਹੈ, ਪਰੁ ਜੋ ਨਵਾਂ ਵਿਚੋਂ ਇਕ ਭੀ ਪਰਾਪਤਿ ਹੋਵੇ ਸੋ ਭੀ ਕਲਿਆਨੁ ਕਰਦੀ ਹੈ, ਜੇ ਨਵਾਂ ਹੀ ਪ੍ਰਕਾਰਾਂ ਦੀ ਪ੍ਰਾਪਤਿ ਹੋਵੇ ਤਾਂ ਵਾਹਿਗੁਰੂ ਵਿਚ ਮਿਲਾਇ ਦਿੰਦੀ ਹੈ। ਪ੍ਰਿਥਮੇ ਏਹੁ ਭਗਤਿ ਹੈ ਜੋ ਸਤਿਗੁਰਾਂ ਦੇ ਵਚਨ ਸ਼ਰਧਾ ਸੰਜੁਗਤਿ ਸ੍ਵਣ ਕਰਨੇ। ਦੂਜੀ ਏਹੁ ਭਗਤਿ ਹੈ ਜੋ ਆਪ ਕਥਾ ਕੀਰਤਨ ਕਰਨਾ। ਤੀਜੀ ਏਹਿ ਭਗਤਿ ਹੈ ਜੋ ਰਾਮ ਨਾਮ ਬਿਨਾਂ ਆਪਣਾ ਸਮਾਂ ਨਾ ਗੁਜਾਰਨਾ ਸਾਸਿ ਸਾਸਿ ਸਿਮਰਨੁ ਕਰਨਾ। ਚੌਥੀ ਏਹੁ ਭਗਤਿ ਹੈ ਜੋ ਪਰਮੇਸੁਰ ਦੇ ਚਰਨਾਂ ਦਾ ਧਿਆਨ ਕਰਨਾ ਤੇ ਸੰਤਾਂ ਦੇ ਚਰਨ ਧੋਵਣੇ ਤੇ ਸੰਤਾਂ ਨੂੰ ਪਾਣੀ ਪਖੇ ਚਾਪੀ ਦੀ ਟਹਲ ਕਰਨੀ। ਪੰਜਵੀਂ ਸੰਤਾਂ ਸਾਧਾਂ ਨੂੰ ਉਤਮ ਪ੍ਰਸ਼ਾਦ ਦੀ ਤੇ ਵਸਤ੍ਰਾਂ ਦੀ ਟਹਲ ਕਰਨੀ। ਛਿਵੀਂ ਗੁਰਾਂ ਦੇ ਚਰਨਾਂ ਦੀ ਗੁਰਾਂ ਦੇ ਦੁਆਰਿਆਂ ਦੀ ਸਦਾ ਬੰਦਨਾ ਕਰਨੀ ਤੇ ਪ੍ਰਦਖਣਾ ਕਰਨੀ। ਸਤਵੀਂ ਭਗਤਿ ਆਪ ਨੂੰ ਦਾਸ ਜਾਣਨਾ ਤੇ ਮਹਾਰਾਜ ਨੂੰ ਸੁਆਮੀ ਜਾਣਨਾ; ਸਭ ਤਨੁ ਮਨੁ ਧਨੁ ਪਰਮੇਸਰ ਦਾ ਜਾਣਨਾ; ਅਠਵੀਂ ਏਹੁ ਭਗਤਿ ਹੈ ਜੋ ਮਹਾਰਾਜ ਨੂੰ ਆਪਣਾ ਸਖਾ ਮਿਤ੍ਰ ਜਾਣਨਾ; ਜੋ ਮੀਤ ਮੀਤ ਦਾ ਭਲਾ ਹੀ ਚਿਤਵਤਾ ਹੈ, ਤਾਂ ਮੇਰੇ ਮਹਾਰਾਜ ਮਿਤ੍ਰ ਹੈਨਿ, ਜੋ ਕਰਨਗੇ ਸੋ ਮੇਰਾ ਭਲਾ ਹੀ ਕਰਨਗੇ। ਤੇ ਨਵੀਂ ਇਹ ਭਗਤਿ ਹੈ : ਤਨੁ ਮਨੁ ਧਨੁ ਸਭ ਵਾਹਿਗੁਰੂ ਨੂੰ ਸੌਂਪ ਛਡੇ, ਆਪਣਾ ਕਛੁ ਨਾ ਜਾਣਨਾ।"

(viii)

ਸਤਿਗੁਰੂ ਜੀ ਡੱਲੇ ਪਿੰਡ ਗਏ, ਪ੍ਰਿਥੀਮਲ ਤੇ ਤੁਲਸਾ, ਦੋਵੇਂ ਭੱਲਾ ਜਾਤਿ ਦੇ, ਆਪ ਪਾਸ ਹਾਜ਼ਰ ਹੋਏ ਅਤੇ ਕਹਿਣ ਲੱਗੇ 'ਏਕੋ ਜਾਤਿ ਹਮਾਰ ਤੁਮਾਰੀ'। ਤਾਂ ਸਤਿਗੁਰੂ ਜੀ ਨੇ ਉਪਦੇਸ਼ ਦਿੱਤਾ :

ਉਪਜਹਿ ਜੇ ਸਰੀਰ ਜਗ ਮਾਂ ਹੀ।
ਇਸ ਕੀ ਜਾਤਿ ਸਾਚ ਸੋ ਨਾਂ ਹੀ।
ਬਿਨਸਿ ਜਾਤ ਇਹੁ ਜਰਜਰਿ ਹੋਇ।
ਆਗੇ ਜਾਹਿ ਜਾਤ ਨਹਿ ਕੋਇ ॥੧੧॥

ਆਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹੀ ਵਿਚਾਰ ਦੀ ਵਿਆਖਿਆ ਕਰ ਰਹੇ ਸਨ :

ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ,
ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ।

ਆਪ ਨੇ ਉਨ੍ਹਾਂ ਸਿੱਖਾਂ ਨੂੰ ਨਾਮ ਸਿਮਰਨ ਵਿਚ ਜੋੜਿਆ ਤੇ ਜਾਤਿ-ਅਭਿਮਾਨ ਤਿਆਗਣ ਲਈ ਕਿਹਾ :

**ਰਾਗ ਭੈਰਉ ਮਹਲਾ ੩**

ਜਾਤਿ ਕਾ ਗਰਬੁ ਨ ਕਰੀਅਹੁ ਕੋਈ ॥ ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ ॥੧॥
ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ॥ ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ ॥੧॥ ਰਹਾਉ ॥
ਚਾਰੇ ਵਰਨ ਆਖੈ ਸਭੁ ਕੋਈ ॥ ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ ॥੨॥
ਮਾਟੀ ਏਕ ਸਗਲ ਸੰਸਾਰਾ ॥ ਬਹੁ ਬਿਧਿ ਭਾਂਡੇ ਘੜੈ ਕੁਮਾਰਾ ॥੩॥
ਪੰਚ ਤਤੁ ਮਿਲਿ ਦੇਹੀ ਕਾ ਆਕਾਰਾ ॥ ਘਟਿ ਵਧਿ ਕੋ ਕਰੈ ਬੀਚਾਰਾ ॥੪॥
ਕਹਤੁ ਨਾਨਕ ਇਹੁ ਜੀਉ ਕਰਮ ਬੰਧੁ ਹੋਈ ॥ ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ ॥੫॥

*(ਗੁ. ਗ੍ਰੰ. ਪੰਨਾ ੧੧੨੮)*

(ix)

ਡੱਲੇ ਵਿਖੇ ਹੋਰ ਕਈ ਸਿੱਖ ਆਪ ਪਾਸ ਹਾਜ਼ਰ ਹੋਏ। ਆਪ ਨੇ ਭਾਈ ਮੱਲਣ ਨੂੰ ਉਪਦੇਸ਼ ਦਿੱਤਾ :

........ਤਿਆਗ ਹੰਕਾਰਾ।
ਸੰਤਨ ਸੇਵੋ ਹੋਹਿਂ ਸੁਖਾਰਾ।
ਸ਼ਰਧਾ ਧਰਿ ਅਹਾਰ ਕਰਿਵਾਵਹੁ। ਚਰਨਪਖਾਰਹੁ ਰੁਚਿ ਤ੍ਰਿਪਤਾਵਹੁ ॥੧੫॥
ਬਸਤ੍ਰ ਬਨਾਇ ਗੁਰਨ ਹਿਤ ਦੇਹੋ। ਛੁਧਤਿ ਨਗਨ ਤੇ ਆਸ਼ਿਖ ਲੇਹੋ।
ਸਤਿਨਾਮੁ ਸਿਮਰਹੁ ਤਜਿ ਕਾਨ।
ਹੋਹਿ ਅੰਤ ਕੋ ਤੁਵ ਕਲਯਾਣ ॥੧੬॥

ਕਿਰਤ ਕਰਨੀ, ਨਾਮ ਜਪਣਾ, ਵੰਡ ਛਕਣਾ; ਇਹ ਮਾਰਗ ਸਤਿਗੁਰੂ ਨਾਨਕ ਦੇਵ ਜੀ ਨੇ ਦਰਸਾਇਆ ਸੀ। ਸਿੱਖੀ ਨੂੰ ਆਪ ਇਸੇ ਪਾਸੇ ਲੈ ਜਾ ਰਹੇ ਸਨ।

ਭਾਈ ਉਗ੍ਰਸੈਨ, ਰਾਮੂ, ਦੀਪਾ, ਨਗੌਰੀ ਨੂੰ ਉਪਦੇਸ਼ ਹੋਇਆ :

ਸਿਖ ਜਿਸ ਸਮੇਂ ਆਇ ਕਰਿ ਮਿਲੇ।
ਦੇਹੁ ਤਯਾਰ ਕਰਿ ਭੋਜਨ ਭਲੇ ॥੧੮॥
ਅੰਮ੍ਰਿਤ ਵੇਲਾ ਕਰਿਹੁ ਸ਼ਨਾਨ।
ਗੁਰ ਕੇ ਸ਼ਬਦ ਪਠਹੁ ਕਰਿ ਧਯਾਨ।
ਅਰਥ ਵਿਚਾਰ ਉਚਾਰਨ ਕਰੀਅਹਿ।
ਕਿਥੋਂ ਸੁਨੋ ਕਰਿ ਨਿਰਨੈ ਧਰੀਅਹਿ।

ਸ਼ਬਦ ਦੀ ਵਿਚਾਰ ਨੂੰ ਆਪ ਨੇ ਜ਼ਰੂਰੀ ਦਰਸਾਇਆ। ਹੱਥੀਂ ਸੇਵਾ ਉੱਤਮ ਦੱਸੀ। ਭਾਈ ਗੋਪੀ, ਰਾਮੂ, ਮੋਹਨ ਤੇ ਅਮਰੂ ਦੇ ਬੇਨਤੀ ਕਰਨ ਤੇ ਆਪ ਨੇ ਇਹ ਉਪਦੇਸ਼ ਦ੍ਰਿੜ ਕਰਾਇਆ :

ਸ੍ਰੀ ਗੁਰੂ ਅਮਰਦਾਸ ਤਬਿ ਕਹਯੋ।
ਹਉਮੈ ਕਰਿ ਬੰਧਨ ਕੋ ਲਹਯੋ ॥੨੫॥

ਜਦੋਂ ਉਨ੍ਹਾਂ ਪੁੱਛਿਆ ਕਿ ਹਉਮੈ ਤੋਂ ਛੁਟਕਾਰਾ ਕਿਵੇਂ ਹੋ ਸਕਦਾ ਹੈ ਤਦ ਆਪ ਨੇ ਫੁਰਮਾਇਆ :

ਕਹਯੋ ਕਿ ਜਾਨਹੁ ਤਨ ਕੋ ਕੂਰਾ । ਬਿਨਸੈ ਹੋਇ ਸਮਾਂ ਜਬਿ ਪੂਰਾ ।
ਸਨੇ ਸਨੇ ਇਸ ਤੇ ਬ੍ਰਿਤਿ ਛੋਰਿ । ਕਰਹੁ ਲਗਾਵਨ ਆਤਮ ਓਰਿ ॥੨੮॥
ਸਹਿਨ ਸ਼ੀਲਤਾ ਛਿਮਾ ਧਰੀਜੈ । ਕਿਸ ਕੇ ਸੰਗ ਨ ਦ੍ਵੈਸ਼ ਰਚੀਜੈ ।
ਬਾਕ ਕਠੋਰ ਅਨਾਦਰ ਕਰੇ । ਸੁਨਿ ਕਰਿ ਤਪਹਿ ਨ ਰਿਧਿ ਕਬਿ ਧਰੇ ॥੨੯॥

ਭਾਈ ਗੰਗੂ ਤੇ ਸਹਾਰੂ ਨੂੰ ਇਹ ਉਪਦੇਸ਼ ਦੀ ਦਾਤ ਹੋਈ :

ਵੰਡ ਖਾਹੁ ਧਰਿ ਭਾਉ ਪ੍ਰਬੀਨ ।
ਮਧੁਰ ਗਿਰਾ ਸਭਿ ਸੰਗ ਉਚਾਰਹੁ ।
ਕਹਿਨ ਕਠੋਰ ਨਹੀਂ ਰਿਸ ਧਾਰਹੁ ॥੩੧॥

ਖਾਨ ਛੁਰਾ, ਬੇਗਾਪਾਯੀ, ਨੰਦ ਸੂਦਨਾ, ਉਗਰੂ, ਤਾਰੂ, ਝੰਡਾ ਤੇ ਪੂਰੋ ਨੂੰ ਉਪਦੇਸ਼ ਮਿਲਿਆ :

ਪ੍ਰਥਮ ਜੁਗਨ ਮਹਿਂ ਜੱਗ ਕਰੰਤੇ ।
ਹੋਮਤਿ ਦੇਵਤਾਨ ਤ੍ਰਿਪਤੰਤੇ ।
ਤਿਹ ਸਮ ਫਲ ਸਿਖ ਦੇਹੁ ਅਹਾਰਾ ।
ਭਾਉ ਕਰਿਹੁ ਲਿਹੁ ਭਗਤਿ ਅਧਾਰਾ ॥੩੬॥
ਜੀਵਤ ਰਹੇ ਸਰਵ ਸੁਖ ਪਾਵੋ ।
ਵਾਹਿਗੁਰੂ ਉਰ ਬਿਖੈ ਬਸਾਵੋ ।
ਗ੍ਰਿਹਸਤ ਬਿਖੇ ਸੁਖ ਲਹੋ ਸੁਖਾਰੇ ।
ਜਥਾ ਕਰਨ ਤਪ ਬਿਪਨ ਮਝਾਰੇ ॥੩੭॥

ਭਾਈ ਮਲੱਯਵਰ ਤੇ ਸਹਾਰੂ ਜੋ ਛੀਂਬੇ ਸਨ, ਨੂੰ ਉਪਦੇਸ਼ ਹੋਇਆ :

ਸਿੱਖਨ ਸੇਵਾ ਕਰਹੁ ਵਿਸ਼ੇਸ਼ ॥੩੮॥
ਸੀਵਹੁ ਬਸਤ੍ਰ ਅੰਗ ਪਹਿਰਾਵੋ । ਹੁਇ ਮਲੀਨ ਜੇ ਮੈਲ ਗਵਾਵੋ ।
ਉਜਲ ਆਛੇ ਕਰਿ ਕਰਿ ਦੇਹੁ । ਉਚ ਉਜਲਤਾ ਪੁਨ ਤੁਮ ਲੇਹੁ ॥੩੯॥

ਭਾਈ ਪਾਧਾ ਬੂਲਾ ਬ੍ਰਹਮਣ ਨੂੰ ਇਹ ਉਪਦੇਸ਼ ਪ੍ਰਾਪਤ ਹੋਇਆ :

ਕਰਯੋ ਬਚਨ ਪਠਿ ਸਤਿਗੁਰ ਸਾਨੀ । ਕੀਜਹਿ ਕਥਾ ਪ੍ਰੇਮ ਕੋ ਠਾਨੀ ॥੪੨॥
ਸਤਿ ਸੰਗਤਿ ਮਹਿ ਕਰਹਿ ਸੁਨਾਵਨਿ । ਗੁਰਮਤਿ ਸਿਖਨ ਕੋ ਸਿਖਰਾਵਨਿ ।
ਪੋਥੀ ਲਿਖਹ ਸੁਫਲ ਗੁਰੁਬਾਨੀ । ਗੁਰ ਨਮਿੱਤ ਦੀਜਹਿ ਸਿਖ ਜਾਨੀ ॥੪੩॥
ਇਕ ਸਮੇਂ ਸਾਰੀ ਡੱਲੇ ਵਾਲੀ ਸੰਗਤ ਨੂੰ ਇਹ ਉਪਦੇਸ਼ ਦ੍ਰਿੜ ਕਰਾਇਆ :
ਦਿਨ ਗੁਰਪੁਰਬ ਦਰਸ ਸੰਕ੍ਰਾਂਤਿ । ਦੀਪਮਾਲ ਆਦਿਕ ਬਖੱਯਾਤਿ ।
ਹੋਹਿ ਦੁਸਹਿਰਾ ਮਿਲਿ ਇਕ ਥਾਇ । ਕਰਿਹੁ ਕਰਾਹੁ ਉਛਾਹ ਬਧਾਇ ॥੪੬॥
ਗੁਰ ਨਮਿੱਤ ਕਰਿ ਦਿਹੁ ਬਰਤਾਈ । ਸ਼ਬਦ ਕੀਰਤਨ ਕਰੋ ਬਨਾਈ ।
ਸਿਖ ਗਰੀਬ ਹੋਇ ਬਸਤ੍ਰ ਬਿਹੀਨ । ਦੀਜਹਿ ਤਿਸਹਿ ਸਿਵਾਇ ਨਵੀਨ ॥੪੭॥

ਪਿਖਹੁ ਛੁਧਿਤਿ ਕੋ ਦੇਹੁ ਅਹਾਰੋ । ਮਿਲਿ ਕਰਿ ਸਕਲ ਏਵ ਪ੍ਰਤਿਪਾਰੋ ।
ਕਿਹ ਸਿਖ ਕੋ ਕਾਰਜ ਅਰਿ ਜਾਇ ।
ਨਹਿ ਤਿਸਤੇ ਕਯੋਹੂ ਬਨਿਆਇ ॥੪੮॥
ਮਿਲਹੁ ਸਕਲ ਮਹਿਂ ਕਰਿ ਅਰਦਾਸ । ਜਥਾ ਸ਼ਕਤਿ ਲੀਜਹਿ ਸਭਿ ਪਾਸਿ ।
ਇਕਠੋ ਕਰਿ ਧਨ ਦਿਹੁ ਤਿਸੁ ਤਾਂਈ । ਜਿਸ ਤੇ ਕਾਰਜ ਕੋ ਬਨ ਜਾਈ ॥੪੯॥

ਇਸ ਤਰ੍ਹਾਂ ਸਿੱਖੀ ਦਾ ਘੇਰਾ ਵਧਦਾ ਗਿਆ, ਸੰਗਤਾਂ ਬਣਦੀਆਂ ਗਈਆਂ, ਸਿੱਖੀ ਜੱਥੇਬੰਦ ਹੁੰਦੀ ਗਈ, ਸਿੱਖ ਦੀ ਸਿੱਖ ਨਾਲ ਸਾਂਝ ਵਧਦੀ ਗਈ, ਸਿੱਖ ਸਿੱਖ ਦਾ ਸਹਾਈ ਹੁੰਦਾ ਗਿਆ, ਇਕ ਨਵਾਂ ਸਮਾਜ ਉਸਰਦਾ ਗਿਆ ।

(5)

ਜਿਉਂ ਜਿਉਂ ਗੁਰ-ਸੋਭਾ ਵਧਦੀ ਗਈ, ਗੋਇੰਦਵਾਲ ਵਿਚ ਤੇ ਆਸੇ-ਪਾਸੇ ਈਰਖਾਲੂ ਦੰਭ ਵੀ ਉਠ ਖੜੇ ਹੋਏ, ਵਿਰੋਧ ਹੋਣ ਲੱਗਾ। ਪਰ ਗੁਰੂ ਜੀ ਨੇ ਧੀਰਜ ਨਾਲ ਸਭ ਕੁਝ ਸਹਾਰਿਆ ।

(i)

ਗੋਂਦਵਾਲ ਸ਼ੋਭਾ ਨਿਰਖਿ ਸ਼ੇਖਨਿ ਰਚੇ ਨਿਕੇਤ ।
ਅਕਬਰ ਸਾਥ ਰਹਤਿ ਵਹੀ ਸਭਿ ਭਾਯਨਿ ਰੰਮੇਤ ॥੨੪॥

ਪਰ ਜਦੋਂ ਇਹ ਸ਼ੇਖ਼ ਗੁਰੂ ਸੋਭਾ ਦੇਖਣ, ਸ਼ਬਦ-ਕੀਰਤਨ ਦੀ ਧੁਨੀ ਇਨ੍ਹਾਂ ਦੀ ਕੰਨੀ ਪਵੇ, ਤਾਂ ਇਹ ਸੜਨ, ਇਨ੍ਹਾਂ ਨੇ ਗੁਰ-ਸਿੱਖਾਂ ਨਾਲ ਸ਼ਰਾਰਤ ਸ਼ੁਰੂ ਕੀਤੀ। ਜਦੋਂ ਸਿੱਖ ਲੰਗਰ ਲਈ ਪਾਣੀ ਲਿਆਉਣ ਤਾਂ ਸ਼ੇਖ਼ਾਂ ਦੇ ਪੁੱਤਰ ਉਨ੍ਹਾਂ ਦੇ ਘੜੇ ਭੰਨ ਦੇਣ। ਗੁਰੂ ਸਾਹਿਬ ਨੇ ਆਗਿਆ ਕੀਤੀ ਕਿ ਪਾਣੀ ਮਸ਼ਕਾਂ ਵਿਚ ਲਿਆਓ। ਉਹ ਮਸ਼ਕਾਂ ਤੀਰਾਂ ਨਾਲ ਵਿੰਨ੍ਹਣ ਲੱਗੇ। ਗੁਰੂ ਜੀ ਨੇ ਗਾਗਰਾਂ ਦੇ ਵਰਤਣ ਦੀ ਆਗਿਆ ਦਿੱਤੀ। ਉਹ ਗਾਗਰਾਂ ਵੀ ਤੋੜਨ ਲੱਗੇ। ਸਿੱਖਾਂ ਨੇ ਗੁਰੂ ਜੀ ਪਾਸ ਸ਼ਿਕਾਇਤ ਕੀਤੀ ਤਾਂ ਗੁਰੂ ਜੀ ਚੁਪ ਰਹੇ।

ਉਦੋਂ ਹੀ ਸੰਨਿਆਸੀਆਂ ਦੀ ਇਕ ਟੋਲੀ ਉਥੇ ਆ ਗਈ। ਸ਼ੇਖ਼ਾਂ ਦੇ ਬਾਲਕਾਂ ਨੇ ਉਨ੍ਹਾਂ ਨਾਲ ਵੀ ਘੜੇ ਤੋੜਨ ਦੀ ਛੇੜ ਛਾੜ ਕੀਤੀ। ਉਨ੍ਹਾਂ ਦੇ ਮਹੰਤ ਨੇ ਸ਼ਸਤਰ ਪਕੜ ਕੇ ਬਹੁਤ ਸਾਰੇ ਬਾਲਕ ਤੇ ਹੋਰ ਮਾਰ ਮੁਕਾਏ।

ਸ਼ਾਹੀ ਖ਼ਜ਼ਾਨਾ ਉਥੋਂ ਖਚਰਾਂ ਤੇ ਲੱਦਿਆ ਲੰਘਿਆ ਸ਼ੇਖਾਂ ਨੇ ਖਚਰਾਂ ਘਰੀਂ ਲੁਕਾ ਲਈਆਂ। ਸ਼ਾਹੀ ਨੌਕਰਾਂ ਨੇ ਸ਼ੇਖ਼ਾਂ ਨੂੰ ਸਜ਼ਾ ਦਿੱਤੀ।

ਜਪਤ ਕਰਯੋ ਘਰ ਬਾਹਰ ਤਿਨਕੋ ।
ਗੁਰ ਸੋ ਬੈਰ ਹੁਤੋ ਥੋ ਜਿਨਕੋ ।
ਕੇਤਕਿ ਫਾਂਸੀ ਕੀਨ ਉਠਾਈ ।
ਕੇਤਕ ਕੀ ਤਥਿ ਪਤਿ ਉਤਰਾਈ ॥੪੦॥

(ii)

ਅਕਬਰ ਦਾ ਵਜ਼ੀਰ ਬੀਰਬਲ ਕਿਤੇ ਚੜ੍ਹਾਈ ਕਰਕੇ ਜਾ ਰਿਹਾ ਸੀ। ਉਸ ਨ ਗੋਇੰਦਵਾਲ

ਤੇ ਕਰ ਲੱਗਾ ਦਿੱਤਾ। ਸਿੱਖਾਂ ਨੇ ਕਿਹਾ ਕਿ ਇਥੇ ਗੁਰੂ ਨਾਨਕ ਦੇਵ ਜੀ ਦੀ ਗੱਦੀ ਹੈ :

ਸ੍ਰੀ ਨਾਨਕ ਗਾਦੀ ਇਸ ਥਾਏ ॥੪੦॥
ਤ੍ਰਿਤੀ ਥਾਨ ਗੁਰੂ ਅਮਰ ਸੁਹਾਏ।
ਸਿਖ ਸੰਗਤਿ ਉਪਦੇਸ਼ ਦ੍ਰਿੜਾਏ।
ਦੇਗ ਚਲਾਵਤਿ ਭੋਜਨ ਦੇਤਿ।
ਨਹਿ ਸੰਚੈ ਕੁਛ ਰਖੈਂ ਨਿਕੇਤ ॥੪੧॥

ਪਰ ਬੀਰਬਲ ਕਹਿਣ ਲੱਗਾ :

ਜੇਤਿਕ ਖਤ੍ਰੀ ਕੇ ਘਰ ਹੇਰਿ।
ਸਭਿ ਮਿਲਿ ਸਚਿ ਰਜਪਤਣ ਲਯਾਵਹਿਂ।

ਬੀਰਬਲ ਨੂੰ ਕਾਹਲੀ ਵਿਚ ਅਗੇ ਤੁਰਨਾ ਪਿਆ ਤੇ ਉਹ ਕਰ ਨਾ ਵਸੂਲ ਕਰ ਸਕਿਆ। ਮੁੜ ਕੇ ਉਹ ਪਰਤ ਕੇ ਨਹੀਂ ਆਇਆ।

(iii)

ਗੋਇੰਦਵਾਲ ਵਿਖੇ ਮਰਵਾਹੇ ਜਾਤ ਦੇ ਖਤ੍ਰੀਆਂ ਦਾ ਪ੍ਰੋਹਤ ਇਕ ਤਪਾ ਵੀ ਆ ਰਿਹਾ :

ਸਭਿ ਜਗ ਸਤਿਗੁਰ ਕੇ ਗੁਨ ਗਾਵੈ।
ਦਰਸ ਪਰਸ ਮਨ ਬਾਂਛਤ ਪਾਵੈ।
ਤਪਾ ਹੁਤੋ ਇਕ ਗੋਇੰਦ ਵਾਲ।
ਸੁਨਿ ਜਸ ਜਰੈ ਹੋਤਿ ਬੇਹਾਲ ॥੨॥

ਸਤਿਗੁਰੂ ਜੀ ਨੇ ਜੱਗ ਕੀਤਾ। ਤਪੇ ਨੂੰ ਵੀ ਸੱਦਾ ਦਿੱਤਾ। ਪਰ ਤਪੇ ਨੇ ਸੱਦਾ ਨਾ ਮੰਨਿਆ। ਜਦੋਂ ਤਪੇ ਨੂੰ ਪਤਾ ਲੱਗਾ ਕਿ ਗੁਰੂ ਜੀ ਹਰ ਭੋਜਨ ਪਾਉਣ ਵਾਲੇ ਨੂੰ ਇਕ ਮੋਹਰ ਵੀ ਦਿੰਦੇ ਹਨ, ਤਦ ਉਸ ਨੇ ਆਪਣੇ ਪੁੱਤਰ ਨੂੰ ਜੱਗ ਵਿਚ ਭੇਜ ਦਿੱਤਾ। ਪੁੱਤਰ ਕੰਧ ਟਪ ਕੇ ਜੱਗ ਅਸਥਾਨ ਵਿਚ ਪਰਵੇਸ਼ ਕਰਦਿਆਂ ਆਪਣੀ ਟੰਗ ਤੁੜਾ ਬੈਠਾ। ਤਪੇ ਦਾ ਪਾਜ ਉਘੜ ਗਿਆ।

ਸ੍ਰੀ ਗੁਰੂ ਰਾਮਦਾਸ ਜੀ ਨੇ ਮਗਰੋਂ ਇਸ ਘਟਨਾ ਦਾ ਵਰਣਨ ਇਉਂ ਕੀਤਾ ਹੈ :

**ਸਲੋਕ ਮ: ੪**

ਤਪਾ ਨ ਹੋਵੈ ਅੰਦ੍ਰਹੁ ਲੋਭੀ ਨਿਤ ਮਾਇਆ ਨੋ ਫਿਰੈ ਜਜਮਾਲਿਆ।
ਅਗੋ ਦੇ ਸਦਿਆ ਸਤੈ ਦੀ ਭਿਖਿਆ ਲਏ ਨਾਹੀ ਪਿਛੋ ਦੇ ਪਛੁਤਾਇ ਕੈ ਆਣਿ ਤਪੈ ਪੁਤੁ ਵਿਚਿ ਬਹਾਲਿਆ ॥
ਪੰਚ ਲੋਗ ਸਭਿ ਹਸਣ ਲਗੇ ਤਪਾ ਲੋਭਿ ਲਹਰਿ ਹੈ ਗਾਲਿਆ ॥
ਜਿਥੈ ਥੋੜਾ ਧਨੁ ਵੇਖੈ ਤਿਥੈ ਤਪਾ ਭਿਟੈ ਨਾਹੀ ਧਨਿ ਬਹੁਤੈ ਡਿਠੈ ਤਪੈ ਧਰਮੁ ਹਾਰਿਆ ॥
ਭਾਈ ਏਹੁ ਤਪਾ ਨ ਹੋਵੀ ਬਗੁਲਾ ਹੈ ਬਹਿ ਸਾਧ ਜਨਾ ਵੀਚਾਰਿਆ ॥
ਸਤ ਪੁਰਖ ਕੀ ਤਪਾ ਨਿੰਦਾ ਕਰੈ ਸੰਸਾਰੈ ਕੀ ਉਸਤਤੀ ਵਿਚਿ ਹੋਵੈ ਏਤੁ ਦੋਖੈ ਤਪਾ ਦਯਿ ਮਾਰਿਆ ॥

ਮਹਾ ਪੁਰਖਾਂ ਕੀ ਨਿੰਦਾ ਕਾ ਵੇਖੁ ਜਿ ਤਪੇ ਨੋ ਫਲੁ ਲਗਾ ਸਭੁ ਗਇਆ ਤਪੇ ਕਾ ਘਾਲਿਆ ॥
ਬਾਹਰਿ ਬਹੈ ਪੰਚਾ ਵਿਚਿ ਤਪਾ ਸਦਾਏ ॥
ਅੰਦਰਿ ਬਹੈ ਤਪਾ ਪਾਪ ਕਮਾਏ ॥
ਹਰਿ ਅੰਦਰਲਾ ਪਾਪੁ ਪੰਚਾ ਨੋ ਉਘਾ ਕਰਿ ਵੇਖਾਲਿਆ ॥
ਧਰਮਰਾਇ ਜਮਕੰਕਰਾ ਨੋ ਆਖਿ ਛਡਿਆ
ਏਸੁ ਤਪੇ ਨੋ ਤਿਥੈ ਖੜਿ ਪਾਇਹੁ ਜਿਥੈ ਮਹਾ ਮਹਾਂ ਹਤਿਆਰਿਆ ॥
ਫਿਰਿ ਏਸੁ ਤਪੇ ਦ ਮੁਹਿ ਕੋਈ ਲਗਹੁ ਨਾਹੀ ਏਹੁ ਸਤਿਗੁਰਿ ਹੈ ਫਿਟਕਾਰਿਆ ॥
ਹਰਿ ਕੈ ਦਰਿ ਵਰਤਿਆ ਸੁ ਨਾਨਕਿ ਆਖਿ ਸੁਣਾਇਆ ॥
ਸੋ ਬੂਝੈ ਜੁ ਦਯਿ ਸਵਾਰਿਆ ॥੧॥

*(ਗੁ. ਗ੍ਰੰ. ਪੰਨਾ ੩੧੫)*

(iv)

ਗੋਇੰਦਵਾਲ ਵਿਖੇ ਗੁਰੂ ਜੀ ਦਾ ਪ੍ਰਤਾਪ ਦੇਖ ਕੇ, ਉਥੋਂ ਦੇ ਬ੍ਰਾਹਮਣਾਂ ਨੇ ਇਕੱਠੇ ਹੋਇ ਕੇ ਵਿਚਾਰਿਆ :

ਇਹ ਤੋ ਰੀਤਿ ਬੁਰੀ ਜਗ ਪਰੀ ।
ਅਬਿ ਦਿਜ ਕੋ ਨਹਿੰ ਮਾਨਹਿ ਕੋਈ ।
ਖੱਤ੍ਰੀ ਧਰਮ ਨਸ਼ਟਿ ਸਭਿ ਹੋਇ ॥੩੧॥
ਚਤੁਰ ਬਹਨ ਕੋ ਇਕ ਮਤਿ ਕਰਯੋ ।
ਭ੍ਰਿਸ਼ਟ ਹੋਇ ਜਗ ਧਰਮ ਪ੍ਰਹਰਯੋ ।
ਇਕ ਥਲ ਭੋਜਨ ਸਭ ਕੋ ਖਾਈ ।
ਸ਼ੰਕਿਰ ਬਰਨ ਪ੍ਰਜਾ ਅਬਿ ਭਈ ॥੩੨॥
ਦੇਵ ਪਿਤਰ ਕੀ ਮਕਤਾ ਛੋਰੀ ।
ਸਭਿ ਮਿਰਯਾਦਾ ਜਗਤ ਕੀ ਤੋਰੀ ।

ਜਦੋਂ ਬਾਦਸ਼ਾਹ ਅਕਬਰ ਲਾਹੌਰ ਆਇਆ, ਤਦ ਇਹ ਸਾਰੇ ਬ੍ਰਾਹਮਣ ਤੇ ਖਤਰੀ ਫਰਿਆਦੀ ਹੋਏ । ਉਨ੍ਹਾਂ ਬਾਦਸ਼ਾਹ ਨੂੰ ਕਿਹਾ :

ਤੁਮ ਮਿਰਯਾਦਾ ਰਾਖਨ ਹਾਰੇ ।
ਬਿਗਰਤਿ ਕੋ ਜਗ ਦੇਤਿ ਸੁਧਾਰੇ ।
ਗੋਇੰਦਵਾਲ ਅਮਰ ਗੁਰ ਹੋਵਾ ।
ਭੇਦ ਬਰੰਨ ਚਾਰਹੁ ਕਾ ਖੋਵਾ ॥੩੫॥
ਰਾਮ ਗਾਇਤ੍ਰੀ ਮੰਤ੍ਰ ਨ ਜਪੈ ।
ਵਾਹਿਗੁਰੂ ਕੀ ਥਾਪਨਾ ਥਪੈ ।
ਜੁਗਚਾਰਹੁ ਮਹਿ ਕਹੀ ਨਾ ਹੋਈ ।
ਜਿਮਿਮਿਰਯਾਦ ਬਿਗਾਰੀ ਸੋਈ ॥੩੬॥

ਸ਼ੁਤਿ ਸਿੰਮ੍ਰਿਤਿ ਕੇ ਰਾਹੁ ਨਾ ਚਾਲੇ ।
ਮਨ ਕੋ ਮਤਿ ਕਰਿ ਭਏ ਨਿਰਾਲੇ ।
ਹਮਰੀ ਕਰਹੁ ਅਦਾਲਤ ਏਹੀ ।
ਦ੍ਰਿੜ ਹੁਇ ਧਰਮ ਸੁ ਰਾਜ ਬ੍ਰੇਧੇਹੀ ।।੩੭।।

ਅਕਬਰ ਨੇ ਬ੍ਰਾਹਮਣਾਂ ਨੂੰ ਨਿਆਂ ਦੀ ਆਸ ਦਿਤੀ ਅਤੇ ਸਤਿਗੁਰੂ ਜੀ ਨੂੰ ਸੱਦਾ ਭੇਜਿਆ । ਸਤਿਗੁਰੂ ਜੀ ਨੇ ਸ੍ਰੀ ਰਾਮਦਾਸ ਜੀ ਨੂੰ ਅਦਾਲਤ ਵਿਚ ਭੇਜ ਦਿੱਤਾ ।

ਸ੍ਰੀ ਰਾਮਦਾਸ ਜੀ ਨੂੰ ਬ੍ਰਾਹਮਣਾਂ ਦੇ ਸ਼ੰਕੇ ਸੁਣਾਏ ਗਏ, ਉਨ੍ਹਾਂ ਨੇ ਗਾਇਤ੍ਰੀ ਦਾ ਪਾਠ ਅਰਥਾਂ ਸਹਿਤ ਸੁਣਾਇਆ ਅਤੇ ਉਸ ਦੀ ਹੈਰਾਨ ਕਰਨ ਵਾਲੀ ਵਿਆਖਿਆ ਕਰ ਦਸੀ । ਬ੍ਰਾਹਮਣ ਬੜੇ ਝੂਠੇ ਹੋਏ । ਅਕਬਰ ਨੇ ਸ੍ਰੀ ਰਾਮਦਾਸ ਨੂੰ ਬੜੇ ਮਾਣ-ਸਤਿਕਾਰ ਨਾਲ ਵਿਦਾ ਕੀਤਾ ।

ਅਕਬਰ ਨੇ ਨਾਲ ਸਲਾਹ ਦਿੱਤੀ ਕਿ ਸ੍ਰੀ ਸਤਿਗੁਰੂ ਜੀ ਤੀਰਥਾਂ ਦੀ ਯਾਤਰਾ ਕਰਨ । ਇਸ ਨਾਲ ਬਹੁਤ ਭੁਲੇਖੇ ਦੂਰ ਹੋ ਜਾਣਗੇ । ਸਤਿਗੁਰੂ ਅਮਰਦਾਸ ਜੀ ਨੇ ਤੀਰਥਾਂ ਦੀ ਯਾਤਰਾ ਗੁਰੂ ਦਾ ਸੰਦੇਸ਼ ਪੁਚਾਣ ਲਈ ਅਤੇ ਉਪਦੇਸ਼ ਦ੍ਰਿੜ ਕਰਾਣ ਲਈ ਕੀਤੀ । ਤੀਰਥਾਂ ਤੇ ਜਾਣ ਲਈ ਜੋ ਜਗਾਤ ਜਾਂ ਕਰ ਲਗਦਾ ਸੀ, ਉਹ ਆਪ ਨੇ ਦੇਣ ਤੋਂ ਇਨਕਾਰ ਕਰ ਦਿੱਤਾ ।

ਆਪ ਜੀ ਦੀ ਤੀਰਥ ਯਾਤਰਾ ਦਾ ਹਾਲ ਵੀ ਸ੍ਰੀ ਗੁਰੂ ਰਾਮਦਾਸ ਜੀ ਨੇ ਮਗਰੋਂ ਅੰਕਤ ਕੀਤਾ ਹੈ ।

**ਤੁਖਾਰੀ ਮਹਲਾ ੪**

ਨਾਵਣੁ ਪੁਰਬੁ ਅਭੀਚ ਗੁਰ ਸਤਿਗੁਰ ਦਰਸੁ ਭਇਆ ।
ਦੁਰਮਤਿ ਮੈਲੁ ਹਰੀ ਅਗਿਆਨੁ ਅੰਧੇਰੁ ਗਇਆ ।
ਗੁਰਦਰਸੁ ਪਾਇਆ ਅਗਿਆਨੁ ਗਵਾਇਆ ਅੰਤਰਿ ਜੋਤਿ ਪ੍ਰਗਾਸੀ ।।
ਜਨਮ ਮਰਣ ਦੁਖ ਖਿਨ ਮਹਿ ਬਿਨਸੇ ਹਰਿ ਪਾਇਆ ਪ੍ਰਭੁ ਅਬਿਨਾਸੀ ।।
ਹਰਿ ਆਪਿ ਕਰਤੈ ਪੁਰਬੁ ਕੀਆ ਸਤਿਗੁਰੂ ਕੁਲਖੇਤਿ ਨਾਵਣਿ ਗਇਆ ।।
ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ ।।੧।।
ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ।।
ਅਨਦਿਨੁ ਭਗਤਿ ਬਣੀ ਖਿਨੁ ਖਿਨੁ ਨਿਮਖ ਵਿਖਾ ।।
ਹਰਿ ਹਰਿ ਭਗਤਿ ਬਣੀ ਪ੍ਰਭ ਕੇਰੀ ਸਭ ਲੋਕੁ ਵੇਖਣਿ ਆਇਆ ।।
ਜਿਨ ਦਰਸੁ ਸਤਿਗੁਰ ਗੁਰੂ ਕੀਆ ਤਿਨ ਆਪਿ ਹਰਿ ਮੇਲਾਇਆ ।।
ਤੀਰਥ ਉਦਮੁ ਸਤਿਗੁਰੂ ਗੁਰੂ ਕੀਆ ਸਭ ਲੋਕ ਉਧਰਣ ਅਰਥਾ ।।
ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ।।੨।।
ਪ੍ਰਥਮ ਆਏ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ ।।
ਖਬਰਿ ਭਈ ਸੰਸਾਰਿ ਆਏ ਤ੍ਰੈ ਲੋਆ ।।
ਦੇਖਣਿ ਆਏ ਤੀਨਿ ਲੋਕ ਸੁਰਿ ਨਰ ਮੁਨਿ ਜਨ ਸਭਿ ਆਇਆ ।।
ਜਿਨ ਪਰਸਿਆ ਗੁਰ ਸਤਿਗੁਰੂ ਪੂਰਾ ਤਿਨ ਕੇ ਕਿਲਵਿਖ ਨਾਸ ਗਵਾਇਆ ।।

ਜੋਗੀ ਦਿਗੰਬਰ ਸੰਨਿਆਸੀ ਖਟੁ ਦਰਸਨ ਕਰਿ ਗਏ ਗੋਸਟਿ ਢੋਆ ॥
ਪ੍ਰਥਮ ਆਏ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ ॥੩॥
ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ ॥
ਜਾਗਾਤੀ ਮਿਲੇ ਦੇ ਭੇਟ ਗੁਰ ਪਿਛੈ ਲੰਘਾਇ ਦੀਆ ॥
ਸਭ ਛੁਟੀ ਸਤਿਗੁਰੂ ਪਿਛੈ ਜਿਨਿ ਹਰਿ ਹਰਿ ਨਾਮੁ ਧਿਆਇਆ ॥
ਗੁਰ ਬਚਨਿ ਮਾਰਗਿ ਜੋ ਪੰਥਿ ਚਾਲੇ ਤਿਨ ਜਮੁ ਜਾਗਾਤੀ ਨੇੜਿ ਨ ਆਇਆ ॥
ਸਭ ਗੁਰੂ ਗੁਰੂ ਜਗਤੁ ਬੋਲੈ ਗੁਰ ਕੈ ਨਾਇ ਲਇਐ ਸਭਿ ਛੁਟਕਿ ਗਇਆ ॥
ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ ॥੪॥
ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ ॥
ਸਭ ਮੋਹੀ ਦੇਖਿ ਦਰਸਨੁ ਗੁਰ ਸੰਤ ਕਿਨੈ ਆਢੁ ਨ ਦਾਮੁ ਲਇਆ ॥
ਆਢੁ ਦਾਮੁ ਕਿਛੁ ਪਇਆ ਨ ਬੋਲਕ ਜਾਗਾਤੀਆ ਮੋਹਣ ਮੁੰਦਣਿ ਪਈ ॥
ਭਾਈ ਹਮ ਕਰਹ ਕਿਆ ਕਿਸੁ ਪਾਸਿ ਮਾਂਗਹ ਸਭ ਭਾਗਿ ਸਤਿਗੁਰ ਪਿਛੈ ਪਈ ॥
ਜਾਗਾਤੀਆ ਉਪਾਵ ਸਿਆਣਪ ਕਰਿ ਵੀਚਾਰੁ ਡਿਠਾ ਭੰਨਿ ਬੋਲਕਾ ਸਭਿ ਉਠਿ ਗਇਆ ॥
ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ ॥੫॥
ਮਿਲਿ ਆਏ ਨਗਰ ਮਹਾਜਨਾ ਗੁਰ ਸਤਿਗੁਰ ਓਟ ਗਹੀ ॥
ਗੁਰੁ ਸਤਿਗੁਰੁ ਗੁਰੁ ਗੋਵਿਦੁ ਪੁਛਿ ਸਿਮ੍ਰਿਤਿ ਕੀਤਾ ਸਹੀ ॥
ਸਿਮ੍ਰਿਤਿ ਸਾਸਤ੍ਰ ਸਭਨੀ ਸਹੀ ਕੀਤਾ ਸੁਕਿ ਪ੍ਰਹਿਲਾਦਿ ਸ੍ਰੀ ਰਾਮਿ ਕਰਿ ਗੁਰ ਗੋਵਿੰਦ ਧਿਆਇਆ ॥
ਦੇਹੀ ਨਗਰਿ ਕੋਟਿ ਪੰਚ ਚੋਰ ਵਟਵਾਰੇ ਤਿਨ ਕਾ ਥਾਉ ਥੇਹੁ ਗਵਾਇਆ ॥
ਕੀਰਤਨ ਪੁਰਾਣ ਨਿਤ ਪੁੰਨ ਹੋਵਹਿ ਗੁਰ ਬਚਨਿ ਨਾਨਕਿ ਹਰਿ ਭਗਤਿ ਲਹੀ ॥
ਮਿਲਿ ਆਏ ਨਗਰ ਮਹਾਜਨਾ ਗੁਰ ਸਤਿਗੁਰ ਓਟ ਗਹੀ ॥੬॥੪॥੧੦॥

*(ਗੁ. ਗ੍ਰੰ. ਪੰਨਾ ੧੧੧੬-੧੭)*

(6)

ਗੋਇੰਦਵਾਲ ਸਿੱਖੀ ਦਾ ਕੇਂਦਰ ਬਣ ਗਿਆ। ਨਿਤਾਪ੍ਰਤੀ ਦੇ ਵਿਵਹਾਰ ਵਿਚ ਕਈ ਤਰ੍ਹਾਂ ਦੀ ਅਮੋਲਕ ਸਿਖਿਆ ਸਤਿਗੁਰੂ ਦਿੰਦੇ ਰਹੇ। ਸਤਿਗੁਰੂ ਜੀ ਦਾ ਸਿੱਧਾਂਤ ਹੀ ਸੀ 'ਪਰਥਾਇ ਸਾਖੀ ਮਹਾਂਪੁਰਖ ਬੋਲਦੇ ਸਾਂਝੀ ਸਗਲ ਜਹਾਨੈ'। ...ਜੀਵਨ ਨੂੰ ਸਾਵਾਂ ਪੱਧਰਾ ਤੇ ਸੁਖਾਵਾਂ ਬਣਾਉਣਾ, ਹਲਤ ਪਲਤ ਨੂੰ ਸੰਵਾਰਨਾ, ਜੀਵਨ ਲਕਸ਼ ਨੂੰ ਪ੍ਰਾਪਤ ਕਰਨਾ ਹੀ ਸਿਖੀ ਦੀ ਸਿੱਖਿਆ ਦੇ ਉਦੇਸ਼ ਸਨ। ਆਪ ਸਦਾ ਗ੍ਰਹਿਸਤ ਜੀਵਨ ਦੀ ਪ੍ਰਧਾਨਤਾ ਤੇ ਬਲ ਦਿੰਦੇ, ਨਾਮ, ਸੇਵਾ ਦੇ ਸਿੱਧਾਂਤ ਦ੍ਰਿੜ੍ਹ ਕਰਾਉਂਦੇ, ਸਰੀਰ ਤੇ ਮਨੁੱਖ ਜਨਮ ਦੇ ਮੌਕੇ ਦੀ ਮਹਾਨਤਾ ਦੱਸਦੇ। ਅਨੇਕ ਭੇਖ ਦੇ ਸੰਤ ਮਹਾਤਮਾ ਵੀ ਆਪ ਦੇ ਦਰਬਾਰ ਵਿਚ ਆਉਂਦੇ, ਵਿਚਾਰ ਸੁਣਦੇ, ਆਪ ਬੜੇ ਪਿਆਰ ਨਾਲ ਗ੍ਰਹਿਸਤ ਧਰਮ ਦੀ ਮਹਾਨਤਾ ਦੱਸਦੇ।

(i)

ਜੋਗੀ ਕਿੰਗਰੀਨਾਥ ਆਪਣੀ ਟੋਲੀ ਸਮੇਤ ਆਪ ਦੇ ਦੀਵਾਨ ਵਿਚ ਹਾਜ਼ਰ ਹੋਇਆ। ਕਿੰਗਰੀਨਾਥ ਨੇ ਜੋਗਮਤ ਦੀ ਮਹਾਨਤਾ ਦੱਸੀ ਅਤੇ ਆਪਣੇ ਭੇਖ ਦੀਆਂ ਮੁੰਦ੍ਰਾਂ ਦੀ ਵਿਆਖਿਆ ਦੱਸੀ। ਸਤਿਗੁਰੂ ਜੀ ਨੇ ਉਨ੍ਹਾਂ ਨੂੰ ਸਚੇ ਜੋਗ ਦੀ ਇਹ ਵਿਆਖਿਆ ਦੱਸੀ :

**ਰਾਗ ਰਾਮਕਲੀ ਮਹਲਾ ੩ ਅਸਟਪਦੀ**

ਸਰਮੈ ਦੀਆ ਮੁੰਦ੍ਰਾ ਕੰਨੀ ਪਾਇ ਜੋਗੀ ਖਿੰਥਾ ਕਰਿ ਤੂ ਦਇਆ ॥
ਆਵਣੁ ਜਾਣੁ ਬਿਭੂਤਿ ਲਾਇ ਜੋਗੀ ਤਾ ਤੀਨਿ ਭਵਣ ਜਿਣਿ ਲਇਆ ॥੧॥
ਐਸੀ ਕਿੰਗੁਰੀ ਵਜਾਇ ਜੋਗੀ ॥
ਜਿਤੁ ਕਿੰਗੁਰੀ ਅਨਹਦੁ ਵਾਜੈ ਹਰਿ ਸਿਉ ਰਹੈ ਲਿਵਲਾਇ ॥੧॥ ਰਹਾਉ ॥
ਸਤੁ ਸੰਤੋਖੁ ਪਤੁ ਕਰਿ ਝੋਲੀ ਜੋਗੀ ਅੰਮ੍ਰਿਤ ਨਾਮੁ ਭੁਗਤਿ ਪਾਈ ॥
ਧਿਆਨ ਕਾ ਕਰਿ ਡੰਡਾ ਜੋਗੀ ਸਿੰਙੀ ਸੁਰਤਿ ਵਜਾਈ ॥੨॥
ਮਨੁ ਦ੍ਰਿੜੁ ਕਰਿ ਆਸਣਿ ਬੈਸੁ ਜੋਗੀ ਤਾ ਤੇਰੀ ਕਲਪਣਾ ਜਾਈ ॥
ਕਾਇਆ ਨਗਰੀ ਮਹਿ ਮੰਗਣਿ ਚੜਹਿ ਜੋਗੀ ਤਾ ਨਾਮੁ ਪਲੈ ਪਾਈ ॥੩॥
ਇਤੁ ਕਿੰਗੁਰੀ ਧਿਆਨੁ ਨ ਲਾਗੈ ਜੋਗੀ ਨਾ ਸਚੁ ਪਲੈ ਪਾਇ ॥
ਇਤੁ ਕਿੰਗੁਰੀ ਸਾਂਤਿ ਨ ਆਵੈ ਜੋਗੀ ਅਭਿਮਾਨੁ ਨ ਵਿਚਹੁ ਜਾਇ ॥੪॥
ਭਉ ਭਾਉ ਦੁਇ ਪਤ ਲਾਇ ਜੋਗੀ ਇਹੁ ਸਰੀਰੁ ਕਰਿ ਡੰਡੀ ॥
ਗੁਰਮੁਖਿ ਹੋਵਹਿ ਤਾ ਤੰਤੀ ਵਾਜੈ ਇਨ ਬਿਧਿ ਤ੍ਰਿਸਨਾ ਖੰਡੀ ॥੫॥
ਹੁਕਮੁ ਬੁਝੈ ਸੋ ਜੋਗੀ ਕਹੀਐ ਏਕਸ ਸਿਉ ਚਿਤੁ ਲਾਏ ॥
ਸਹਸਾ ਤੂਟੈ ਨਿਰਮਲੁ ਹੋਵੈ ਜੋਗ ਜੁਗਤਿ ਇਵ ਪਾਏ ॥੬॥
ਨਦਰੀ ਆਵਦਾ ਸਦੁ ਕਿਛੁ ਬਿਨਸੈ ਹਰਿ ਸੇਤੀ ਚਿਤੁ ਲਾਇ ॥
ਸਤਿਗੁਰ ਨਾਲਿ ਤੇਰੀ ਭਾਵਨੀ ਲਾਗੈ ਤਾ ਇਹ ਸੋਝੀ ਪਾਇ ॥੭॥
ਏਹੁ ਜੋਗੁ ਨ ਹੋਵੈ ਜੋਗੀ ਜਿ ਕੁਟੰਬੁ ਛੋਡਿ ਪਰਭਵਣੁ ਕਰਹਿ ॥
ਗ੍ਰਿਹ ਸਰੀਰ ਮਹਿ ਹਰਿ ਹਰਿ ਨਾਮੁ ਗੁਰ ਪਰਸਾਦੀ ਆਪਣਾ ਹਰਿ ਪ੍ਰਭੁ ਲਹਹਿ ॥੮॥
ਇਹੁ ਜਗਤੁ ਮਿਟੀ ਕਾ ਪੁਤਲਾ ਜੋਗੀ ਇਸੁ ਮਹਿ ਰੋਗੁ ਵਡਾ ਤ੍ਰਿਸਨਾ ਮਾਇਆ ॥
ਅਨੇਕ ਜਤਨ ਭੇਖ ਕਰੇ ਜੋਗੀ ਰੋਗੁ ਨ ਜਾਇ ਗਵਾਇਆ ॥੯॥
ਹਰਿ ਕਾ ਨਾਮੁ ਅਉਖਧੁ ਹੈ ਜੋਗੀ ਜਿਸ ਨੋ ਮੰਨਿ ਵਸਾਏ ॥
ਗੁਰਮੁਖਿ ਹੋਵੈ ਸੋਈ ਬੂਝੈ ਜੋਗ ਜੁਗਤਿ ਸੋ ਪਾਏ ॥੧੦॥
ਜੋਗੈ ਕਾ ਮਾਰਗੁ ਬਿਖਮੁ ਹੈ ਜੋਗੀ ਜਿਸ ਨੋ ਨਦਰਿ ਕਰੇ ਸੋ ਪਾਏ ॥
ਅੰਤਰਿ ਬਾਹਰਿ ਏਕੋ ਵੇਖੈ ਵਿਚਹੁ ਭਰਮੁ ਚੁਕਾਏ ॥੧੧॥
ਵਿਣੁ ਵਜਾਈ ਕਿੰਗੁਰੀ ਵਾਜੈ ਜੋਗੀ ਸਾ ਕਿੰਗੁਰੀ ਵਜਾਇ ॥
ਕਹੈ ਨਾਨਕੁ ਮੁਕਤਿ ਹੋਵਹਿ ਜੋਗੀ ਸਾਚੇ ਰਹਹਿ ਸਮਾਇ ॥੧੨॥੧॥੧੦॥

*(ਪੰਨਾ ੯੦੮-੦੯)*

(ii)

ਇਕ ਦਿਨ ਸਤਿਗੁਰੂ ਜੀ ਘੋੜੇ ਤੇ ਸਵਾਰ ਜਾ ਰਹੇ ਸਨ। ਇਕ ਕੰਧ ਮੀਂਹ ਦੀ ਮਾਰ

ਨਾਲ ਖੁਰੀ ਹੋਈ ਪਾਸੋਂ ਆਪ ਘੋੜਾ ਦੌੜਾ ਕੇ ਲੰਘੇ ਕਿਉਂਕਿ ਉਹ ਡਿਗਣ ਵਾਲੀ ਪ੍ਰਤੀਤ ਹੁੰਦੀ ਸੀ। ਜਦੋਂ ਆਪ ਆਪਣੇ ਅਸਥਾਨ ਤੇ ਪੁਜ ਗਏ ਤਾਂ ਨਾਲ ਆ ਰਹੇ ਸਿੱਖਾਂ ਨੇ ਸ਼ੰਕਾ ਕੀਤੀ ਕਿ ਆਪ ਨੂੰ ਜਰਜਰੀ ਦੀਵਾਰ ਪਾਸੋਂ ਘੋੜਾ ਦੌੜਾ ਕੇ ਲੰਘਣ ਦੀ ਕੀ ਲੋੜ ਪ੍ਰਤੀਤ ਹੋਈ ਜਦੋਂ ਕਿ ਆਪ ਦਾ ਕਥਨ ਹੈ ਕਿ ਮੌਤ ਸਿਮਰਨ ਵਾਲਿਆਂ ਦੇ ਨੇੜੇ ਨਹੀਂ ਆਉਂਦੀ ਅਤੇ ਗੁਰੂ ਨਾਨਕ ਦੇਵ ਜੀ ਦਾ ਬਚਨ ਹੈ ਕਿ :

ਮਰਨੇ ਕੀ ਚਿੰਤਾ ਨਹੀਂ ਜੀਵਨ ਕੀ ਨਹੀਂ ਆਸ

ਫਿਰ ਮੌਤ ਆਪ ਦੇ ਅਧੀਨ ਹੈ, ਆਪ ਬੜਾ ਲੰਮਾ ਜੀਵਨ ਵੀ ਦੇਖ ਚੁੱਕੇ ਹੋ, ਆਪ ਨੂੰ ਹਉਮੈ ਵੀ ਨਹੀਂ ਹੈ, ਹੰਕਾਰ ਵੀ ਨਹੀਂ ਹੈ, ਆਪ ਕਿਉਂ ਤੌਖਲੇ ਨਾਲ ਜਰਜਰੀ ਕੰਧ ਪਾਸੋਂ ਲੰਘੇ ਹੋ ?

ਸਤਿਗੁਰੂ ਜੀ ਨੇ ਉੱਤਰ ਦਿੱਤਾ ਕਿ ਮੈਂ ਆਪਣੇ ਸਿੱਖਾਂ ਨੂੰ ਕੇਵਲ ਇਹ ਦੱਸਣਾ ਚਾਹੁੰਦਾ ਸਾਂ ਕਿ ਇਹ ਦੇਹੀ ਬੜੀ ਅਮੋਲਕ ਹੈ, ਦੇਵਤੇ ਵੀ ਇਸ ਨੂੰ ਲੋਚਦੇ ਹਨ, ਇਹ ਭਗਤੀ ਲਈ ਮਹਾਨ ਮੌਕਾ ਹੈ, ਇਸ ਲਈ ਇਸ ਦੇਹੀ ਦੀ ਪਾਲਣਾ ਵੀ ਕਰਨੀ ਉਚਿਤ ਹੈ ਅਤੇ ਇਸ ਨੂੰ ਕਾਇਮ ਰਖਣ ਦੀ ਵੀ ਲੋੜ ਹੈ। ਸਰੀਰ ਤੋਂ ਬਿਨਾਂ ਜਪ, ਤਪ, ਪੁੰਨ ਕੁੱਝ ਨਹੀਂ ਹੋ ਸਕਦਾ। ਸਰੀਰ ਨਾਲ ਹੀ ਸੰਤਾਂ ਦੀ ਸੇਵਾ ਹੋ ਸਕਦੀ ਹੈ, ਸਰੀਰ ਨਾਲ ਹੀ ਸਿਮਰਨ ਹੈ।

(iii)

ਇਕ ਦਿਨ ਸਿੱਖਾਂ ਨੇ ਬੇਨਤੀ ਕੀਤੀ ਕਿ ਸਿੱਖੀ ਮਾਰਗ ਵਿਚ ਆਉਣ ਤੋਂ ਪਹਿਲਾਂ ਅਸੀਂ ਸ਼ਗਨ ਮਗਨ ਬ੍ਰਾਹਮਣਾਂ ਜੋਤਸ਼ੀਆਂ ਤੋਂ ਪੁਛ ਲੈਂਦੇ ਸੀ, ਕੋਈ ਕਾਰਜ ਆਰੰਭ ਕਰਨ ਤੋਂ ਪਹਿਲਾਂ ਸ਼ੁਭ ਮਹੂਰਤ ਪਤਾ ਕਰਦੇ ਸੀ। ਹੁਣ ਆਪ ਜੀ ਦੀ ਕੀ ਆਗਿਆ ਹੈ। ਤਦ ਆਪ ਜੀ ਨੇ ਕਿਹਾ ਕਿ ਕਿਸੇ ਮਨੁੱਖ ਲਈ ਵੀ ਸਭ ਤੋਂ ਚੰਗਾ ਮਹੂਰਤ ਉਹੋ ਹੈ ਜਦੋਂ ਉਹ ਨਾਮ ਜਪਦਾ ਹੈ। ਕਿਸੇ ਕੰਮ ਨੂੰ ਅਰੰਭ ਕਰਨ ਸਮੇਂ ਪਹਿਲਾਂ ਸਿਮਰਨ ਦੁਆਰਾ ਪ੍ਰਭੂ ਦੀ ਅਰਾਧਨਾ ਹੀ ਕਰਨੀ ਚਾਹੀਦੀ ਹੈ।

(iv)

ਇਕ ਰਾਤ ਸਤਿਗੁਰੂ ਜੀ ਨੇ ਅਚਾਨਕ ਕਿਸੇ ਇਸਤ੍ਰੀ ਦੇ ਰੋਣ ਦੀ ਆਵਾਜ਼ ਸੁਣੀ ਤੇ ਆਪਣੇ ਸੇਵਕ ਬੱਲੂ ਨੂੰ ਪੁੱਛਿਆ :

ਗੁਰ ਕੇ ਖੁਲੇ ਸੁਨਤਿ ਹੀ ਨੈਨ। ਬੋਲੇ ਦਾਸ ਸੰਗ ਸੁਖ ਦੈਨ ॥
ਕੌਨ ਅਚਾਨਕ ਕੀਨ ਪੁਕਾਰੀ ? ਕਿਸ ਤੇ ਦੁਖ ਪਾਯੋ ਇਸ ਨਾਰੀ ?

ਤਦ ਬੱਲੂ ਨੇ ਦੱਸਿਆਂ, ਕਿ ਇਸ ਵਿਧਵਾ ਦਾ ਪੁੱਤਰ ਤੇਈਏ ਤਾਪ ਨਾਲ ਮਰ ਗਿਆ ਹੈ।

ਸਤਿਗੁਰੂ ਜੀ ਨੇ ਉਸ ਵੇਲੇ ਭਾਈ ਬੱਲੂ ਨੂੰ ਉਸ ਵਿਧਵਾ ਇਸਤ੍ਰੀ ਵੱਲ ਭੇਜਿਆ ਤੇ ਕਿਹਾ ਕਿ ਇਸ ਦਾ ਪੁੱਤਰ ਜੀਉ ਪਏਗਾ।

ਤੇ 'ਅਬਿ ਕਹਿ ਦੇਹੁ ਨ ਕਰਹਿ ਬਿਲਾਪ।' ਆਪ ਨੇ ਮਿਰਤਕ ਬਾਲਕ ਜੀਉਂਦਾ ਕਰ ਦਿੱਤਾ ਤੇ ਤਈਆ ਤਾਪ ਨੂੰ ਬੰਦੀ ਵਿਚ ਪਾ ਦਿੱਤਾ।

ਪੁਨ ਗੁਰ ਤੇਈਆ ਤਾਪ ਹਕਾਰਯੋ। ਤਿਸ ਕੋ ਬਾਲਕ ਸਮ ਹਨ ਧਾਰਯੋ ॥
ਚਰਨ ਜੰਜੀਰ ਡਾਰ ਕਰਿ ਦੀਨ। ਗੁਰ ਮਹਿ ਤੌਕ ਪਾਇਯੋ ਕੀਨ ॥੪॥

ਜੁਗ ਹਾਥਨ ਮਹਿਂ ਡਾਰਿ ਹਥੌਰੀ । ਲੋਹ ਪਿੰਜਰੇ ਮਹਿਂ ਤਿਸ ਠੌਰੀ ॥
ਪਾਇ ਬੀਚ ਨਿਜ ਪੌਰ ਟਿਕਾਯੋ । ਕਹਯੋ ਗੁਰੂ ਇਕ ਤ੍ਰਾਸ ਨ ਪਾਯੋ ॥੯॥
ਮਾਨਿ ਅਵੱਗਯਾ ਪੁਰਿ ਮਹਿਂ ਕੀਨਿ । ਬਿਧਵਾ ਕੋ ਬਾਲਕ ਹਤਿ ਦੀਨ ॥
ਹਮਰੋ ਕਰਿਓ ਪ੍ਰਣ ਨਹਿਂ ਜਾਨਯੋ ਮਾਤਹਿਂ ਪਿਤਹਿਂ ਪਿਖਤਿ ਸੁਤ ਹਾਨਯੋ ॥੧੦॥
*(ਸ੍ਰੀ ਗੁਰ ਪ੍ਰਤਾਪ ਸੂਰਜ, ਰਾਸ ੧)*

ਆਪ ਦਾ ਹੁਕਮ ਸੀ ਕਿ ਗੋਇੰਦਵਾਲ ਵਿਖੇ ਮਾਤਾ-ਪਿਤਾ ਦੇ ਹੁੰਦਿਆਂ ਪੁੱਤਰ ਨਹੀਂ ਮਰੇਗਾ । ਪਿੰਜਰੇ ਵਿਚ ਪਏ ਇਸ 'ਬਾਲਕ' ਨੂੰ ਜਦੋਂ ਡੱਲੇ ਦੇ ਭਾਈ ਲਾਲੋ ਨੇ ਵੇਖਿਆ ਤਾਂ ਗੁਰੂ ਤੋਂ ਇਸ ਦੀ ਖਲਾਸੀ ਕਰਾਈ । ਪਰ ਇਸ 'ਬਾਲਕ' ਦਾ ਉਸ ਨੂੰ ਪਤਾ ਨਹੀਂ ਸੀ । ਉਸ ਨੂੰ ਆਪਣੇ ਪਿੰਡ ਲੈ ਚਲਿਆ । ਰਸਤੇ ਵਿਚ ਉਸ ਨੇ ਕਿਹਾ ਕਿ ਮੈਨੂੰ ਭੁਖ ਲੱਗੀ ਹੈ ਤੇ ਉਹ ਕਪੜੇ ਧੋਂਦੇ ਇਕ ਧੋਬੀ ਨੂੰ ਜਾ ਚੰਬੜਿਆ ਤੇ ਉਸ ਦੇ ਖ਼ੂਨ ਦਾ ਕਟੋਰਾ ਭਰ ਕੇ ਭਾਈ ਲਾਲੋ ਦੇ ਦੇਖਦਿਆਂ ਪੀ ਗਿਆ । ਭਾਈ ਲਾਲੋ ਬੜਾ ਡਰਿਆ ਤੇ ਕਹਿਣ ਲੱਗਾ ਕਿ ਮੈਂ ਤੈਨੂੰ ਗੁਰੂ ਜੀ ਪਾਸ ਹੀ ਛੱਡ ਕੇ ਆਂਵਦਾ ਹਾਂ । ਤਦ ਤਈਆ ਤਾਪ ਨੇ ਪ੍ਰਣ ਕੀਤਾ ਕਿ ਜਿਥੇ ਗੁਰੂ ਅਮਰਦਾਸ ਜੀ ਦਾ ਨਾਂ ਲਿਆ ਜਾਵੇਗਾ ਅਤੇ ਇਹ ਸਾਖੀ ਸੁਣੀ ਜਾਵੇਗੀ ਮੈਂ ਤਤਕਾਲ ਛੱਡ ਜਾਵਾਂਗਾ ।

ਮੁੜ ਕੇ ਤਈਆ ਤਾਪ ਗੋਇੰਦਵਾਲ ਵਿਖੇ ਨਹੀਂ ਆਇਆ ।

(v)

ਇਕ ਧਨੀ ਪੁਰਸ਼ ਜੋਗ ਕਰ ਰਿਹਾ ਸੀ । ਉਸ ਸਮੇਂ ਉਸ ਦੇ ਘਰ ਬਾਲਕ ਦਾ ਜਨਮ ਹੋਇਆ । ਬ੍ਰਾਹਮਣਾਂ ਨੂੰ ਜਦੋਂ ਇਹ ਪਤਾ ਲੱਗਾ ਤਾਂ ਉਨ੍ਹਾਂ ਭੋਜਨ ਪਾਨ ਕਰਨ ਤੋਂ ਇਨਕਾਰ ਕਰ ਦਿੱਤਾ । ਉਹ ਗੁਰੂ ਜੀ ਪਾਸ ਆਇਆ ਤੇ ਆਪਣੀ ਔਕੜ ਦੱਸੀ । ਸਤਿ-ਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਭੋਜਨ ਖਾਣ ਲਈ ਭੇਜ ਦਿੱਤਾ ਅਤੇ ਬ੍ਰਾਹਮਣਾਂ ਨੂੰ ਉਪਦੇਸ਼ ਦਿੱਤਾ :

**ਗਉੜੀ ਗੁਆਰੇਰੀ ਮਹਲਾ ੩ ਅਸਟਪਦੀ**

ਮਨ ਕਾ ਸੂਤਕੁ ਦੂਜਾ ਭਾਉ ॥ ਭਰਮੇ ਭੂਲੇ ਆਵਉ ਜਾਉ ॥੧॥
ਮਨਮੁਖਿ ਸੂਤਕੁ ਕਬਹਿ ਨ ਜਾਇ ॥ ਜਿਚਰੁ ਸਬਦਿ ਨ ਭੀਜੈ ਹਰਿ ਕੈ ਨਾਇ ॥੧॥ ਰਹਾਉ ॥
ਸਭੋ ਸੂਤਕੁ ਜੇਤਾ ਮੋਹੁ ਆਕਾਰੁ ॥ ਮਰਿ ਮਰਿ ਜੰਮੈ ਵਾਰੋ ਵਾਰ ॥੨॥
ਸੂਤਕੁ ਅਗਨਿ ਪਉਣੈ ਪਾਣੀ ਮਾਹਿ ॥ ਸੂਤਕੁ ਭੋਜਨ ਜੇਤਾ ਕਿਛੁ ਖਾਹਿ ॥੩॥
ਸੂਤਕਿ ਕਰਮ ਨ ਪੂਜਾ ਹੋਇ ॥ ਨਾਮਿ ਰਤੇ ਮਨੁ ਨਿਰਮਲੁ ਹੋਇ ॥੪॥
ਸਤਿਗੁਰ ਸੇਵਿਐ ਸੂਤਕੁ ਜਾਇ ॥ ਮਰੈ ਨ ਜਨਮੈ ਕਾਲੁ ਨ ਖਾਇ ॥੫॥
ਸਾਸਤ ਸਿੰਮ੍ਰਿਤਿ ਸੋਧਿ ਦੇਖਹੁ ਕੋਇ ॥ ਵਿਣੁ ਨਾਵੈ ਕੋ ਮੁਕਤਿ ਨ ਹੋਇ ॥੬॥
ਜੁਗ ਚਾਰੇ ਨਾਮੁ ਉਤਮੁ ਸਬਦੁ ਬੀਚਾਰਿ ॥ ਕਲਿ ਮਹਿ ਗੁਰਮੁਖਿ ਉਤਰਸਿ ਪਾਰਿ ॥੭॥
ਸਾਚਾ ਮਰੈ ਨ ਆਵੈ ਜਾਇ ॥ ਨਾਨਕ ਗੁਰਮੁਖਿ ਰਹੈ ਸਮਾਇ ॥੮॥
*((ਗੁ. ਗ੍ਰੰ. ਪੰਨਾ ੨੨੯)*

ਸਤਿਗੁਰੂ ਨਾਨਕ ਦੇਵ ਜੀ ਨੇ ਵੀ ਇਸੇ ਤਰ੍ਹਾਂ ਦਾ ਉਪਦੇਸ਼ ਦ੍ਰਿੜ੍ਹ ਕਰਾਇਆ ਸੀ।

ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ ॥
ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ ॥
ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ ॥
ਨਾਨਕ ਹੰਸਾ ਆਦਮੀ ਬਧੇ ਜਮਪੁਰਿ ਜਾਹਿ ॥੨॥

ਮ: ੧

ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ ॥
ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥
ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ ॥
ਨਾਨਕ ਜਿਨੀ ਗੁਰਮੁਖਿ ਬੁਝਿਆ ਤਿਨਾ ਸੂਤਕੁ ਨਾਹਿ ॥੩॥ ਪਉੜੀ ॥
ਸਤਿਗੁਰੁ ਵਡਾ ਕਰਿ ਸਾਲਾਹੀਐ ਜਿਸੁ ਵਿਚਿ ਵਡੀਆ ਵਡਿਆਈਆ ॥
ਸਹਿ ਮੇਲੇ ਤਾ ਨਦਰੀ ਆਈਆ ॥
ਜਾ ਤਿਸੁ ਭਾਣਾ ਤਾ ਮਨਿ ਵਸਾਈਆ ॥
ਕਰਿ ਹੁਕਮੁ ਮਸਤਕਿ ਹਥੁ ਧਰਿ ਵਿਚਹੁ ਮਾਰਿ ਕਢੀਆ ਬੁਰਿਆਈਆ ॥
ਸਹਿ ਤੁਠੈ ਨਉ ਨਿਧਿ ਪਾਈਆ ॥੧੮॥

*(ਗੁ. ਗ੍ਰੰ. ਪੰਨਾ ੪੭੨-੭੩)*

ਇਕ ਦਿਨ ਭਾਈ ਪਾਰੋ ਨੂੰ ਬਾੜ ਵਾਲੇ ਦਰਿਆ ਪਾਰ ਕਰਦੇ ਨੂੰ ਘੋੜਿਆਂ ਦੇ ਇਕ ਵਪਾਰੀ ਅਲਾਯਾਰ ਨੇ ਦੇਖਿਆ। ਉਹ ਬੜਾ ਹੈਰਾਨ ਹੋਇਆ। ਉਸ ਨੇ ਪਾਰੋ ਤੋਂ ਪੁੱਛਿਆ ਕਿ ਉਹ ਕਿਵੇਂ ਦਰਿਆ ਪਾਰ ਕਰ ਗਿਆ। ਤਾਂ ਭਾਈ ਪਾਰੋ ਨੇ ਦੱਸਿਆ ਕਿ ਜਿਸ ਗੁਰੂ ਦੇ ਦਰਸ਼ਨ ਲਈ ਮੈਂ ਜਾ ਰਿਹਾ ਸਾਂ ਉਹ ਰੋਜ਼ ਹਜ਼ਾਰਾਂ ਮਨੁੱਖਾਂ ਨੂੰ ਭਵ ਸਾਗਰ ਤੋਂ ਪਾਰ ਕਰਾ ਦਿੰਦਾ ਹੈ। ਇਸ ਲਈ ਮੇਰਾ ਇਹ ਦਰਿਆ ਪਾਰ ਕਰਨਾ ਕੀ ਵੱਡੀ ਗੱਲ ਹੈ ?

ਇਹ ਸੁਣ ਕੇ ਅਲਾਯਾਰ ਵੀ ਉਸ ਦੇ ਨਾਲ ਗੁਰੂ ਜੀ ਦੇ ਦਰਸ਼ਨ ਨੂੰ ਗਿਆ। ਉਸ ਨੂੰ ਸ਼ਾਂਤੀ ਪ੍ਰਾਪਤ ਹੋਈ।

ਗੁਰੂ ਜੀ ਨੇ ਉਸ ਤੋਂ ਨਾਮ ਪੁੱਛਿਆ ਤਾਂ ਉਸ ਨੇ ਕਿਹਾ ਮੇਰਾ ਨਾਮ ਅਲਾਯਾਰ ਹੈ। ਗੁਰੂ ਜੀ ਨੇ ਕਿਹਾ ਕਿ ਮੇਰੇ ਲਈ ਤੈਨੂੰ ਅੱਲਾ ਦਾ ਯਾਰ ਬਣਾਉਣਾ ਤੇ ਕਠਨ ਹੈ, ਅੱਲਾ ਦਾ ਗ਼ੁਲਾਮ ਬਣਾ ਸਕਦਾ ਹਾਂ।

ਅਲਾਯਾਰ ਭਗਤੀ ਵਿਚ ਲੱਗ ਪਿਆ ਤੇ ਉਸ ਨੂੰ ਪੂਰਨ ਗਿਆਨ ਹੋ ਗਿਆ। ਉਹ ਸਮਦਰਸ਼ੀ ਬ੍ਰਹਮ ਗਿਆਨੀ ਹੋਇਆ। ਗੁਰੂ ਜੀ ਨੇ ਉਸ ਨੂੰ ਪ੍ਰਚਾਰਕ ਥਾਪਿਆ। ਉਹ ਵੀ ਪਿੰਡ ਡੱਲੇ ਵਿਚ ਹੀ ਰਹਿਣ ਲੱਗ ਪਿਆ। ਉਸ ਨੇ ਆਪਣਾ ਕਾਰ-ਵਿਹਾਰ ਆਪਣੇ ਪੁੱਤਰ ਨੂੰ ਸੌਂਪ ਦਿੱਤਾ।

ਮੁਸਲਮਾਨ ਵੀ ਅਲਾਯਾਰ ਨੂੰ ਵਲੀ ਮੰਨਣ ਲਗੇ ਅਤੇ ਉਸ ਨੂੰ ਅੱਲਾ ਸ਼ਾਹ ਕਹਿ ਕੇ ਪੁਕਾਰਦੇ।

(vii)

ਗੋਇੰਦਵਾਲ ਵਿਚ ਇਕ ਸੁਨਿਆਰਾ ਰਹਿੰਦਾ ਸੀ। ਉਹ ਵੀ ਬ੍ਰਿਧ ਹੋ ਗਿਆ ਸੀ ਤੇ ਉਸ ਦੀ ਪਤਨੀ ਵੀ। ਪਰ ਉਨ੍ਹਾਂ ਦੀ ਸੰਤਾਨ ਦੀ ਇੱਛਾ ਪੂਰੀ ਨਹੀਂ ਸੀ ਹੋਈ। ਉਨ੍ਹਾਂ ਪਾਸ ਧਨ ਸੀ ਪਰ ਉਸ ਧਨ ਦਾ ਵਾਰਸ ਨਹੀਂ ਸੀ। ਸੰਤਾਨ ਵੱਲੋਂ ਨਿਰਾਸ਼ ਹੋ ਕੇ, ਉਨ੍ਹਾਂ ਲੋਕ ਭਲੇ ਲਈ ਖੂਹ ਲਗਵਾਉਣ ਦੀ ਸੋਚੀ। ਖੂਹ ਦੀ ਪੁਟਾਈ ਆਰੰਭ ਹੋ ਗਈ। ਸਤਿਗੁਰੂ ਜੀ ਨੂੰ ਉਨ੍ਹਾਂ ਦੀ ਸ਼ੁਭ ਕਰਣੀ ਦਾ ਪਤਾ ਲੱਗਾ। ਉਹ ਉਨ੍ਹਾਂ ਦੇ ਅਸਥਾਨ ਤੇ ਗਏ। ਜਦੋਂ ਉਨ੍ਹਾਂ ਨੂੰ ਪਤਾ ਲੱਗਾ ਤਾਂ ਉਹ ਗੁਰੂ ਜੀ ਨੂੰ ਭੇਟਾ ਲੈ ਕੇ ਮਿਲੇ। ਬ੍ਰਿਧ ਇਸਤ੍ਰੀ ਤੋਂ ਰਿਹਾ ਨਾ ਗਿਆ, ਉਸ ਨੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਸਾਨੂੰ ਵਾਰਸ ਦਿਓ, ਸੁਨਿਆਰੇ ਨੇ ਵੀ ਕਿਹਾ ਕਿ ਗੁਰੂ ਜੀ ਦੇ ਬਚਨ ਸਦਾ ਪੂਰੇ ਹੁੰਦੇ ਹਨ, ਜੇ ਆਪ ਬਚਨ ਕਰ ਦਿਓ ਤਾਂ ਸਭ ਕੁੱਝ ਸੰਭਵ ਹੈ। ਗੁਰੂ ਜੀ ਨੇ ਪ੍ਰਸੰਨ ਹੋ ਕੇ ਕਹਿ ਦਿੱਤਾ ਕਿ ਜੇ ਤੁਹਾਨੂੰ ਤੇਰੇ ਬਚਨ ਦਾ ਵਿਸ਼ਵਾਸ ਹੈ ਤਦ ਤੁਹਾਡੇ ਘਰ ਦੋ ਬੱਚੇ ਹੋਣਗੇ, ਉਨ੍ਹਾਂ ਦੇ ਘਰ ਦੋ ਬੱਚੇ ਹੋਏ ਮਾਤਾ ਬਹੁਤ ਬ੍ਰਿਧ ਸੀ, ਇਸ ਲਈ ਲੋਕੀ ਬੱਚਿਆਂ ਨੂੰ ਮਾਈ-ਪੋਤਰੇ ਕਹਿੰਦੇ।

(viii)

ਜਦੋਂ ਮਾਈ-ਪੋਤਰੇ ਦੀ ਬਖ਼ਸ਼ਿਸ਼ ਦਾ ਇਕ ਸ਼ਾਹੂਕਾਰ ਗਿਰਧਾਰੀ ਨੂੰ ਪਤਾ ਲੱਗਾ, ਤਦ ਉਹ ਵੀ ਗੁਰੂ ਜੀ ਪਾਸ ਆਇਆ ਅਤੇ ਬੱਚੇ ਦੀ ਮੰਗ ਕੀਤੀ। ਕਈ ਦਿਨ ਉਹ ਗੋਇੰਦਵਾਲ ਵਿਖੇ ਰਿਹਾ ਪਰ ਉਸ ਨੂੰ ਕੇਵਲ ਇਹੋ ਉੱਤਰ ਮਿਲਿਆ ਕਿ ਜੋ ਵਿਧਾਤਾ ਨੇ ਲਿਖ ਦਿੱਤਾ ਹੈ, ਉਸ ਨੂੰ ਕੋਈ ਟਾਲ ਨਹੀਂ ਸਕਦਾ। ਗੁਰੂ ਜੀ ਨੇ ਉਸ ਨੂੰ ਨਾਮ ਜਪਣ ਦਾ ਉਪਦੇਸ਼ ਕੀਤਾ। ਪਰ ਉਹ ਬੜਾ ਨਿਰਾਸ਼ ਹੋਇਆ।

ਭਾਈ ਪਾਰੋ ਜੀ ਨੇ ਉਸ ਤੋਂ ਪੁੱਛਿਆ ਕਿ ਉਹ ਗੁਰੂ ਘਰ ਤੋਂ ਕਿਵੇਂ ਖਾਲੀ ਜਾ ਰਿਹਾ ਹੈ। ਉਨ੍ਹਾਂ ਨੇ ਕਹਿ ਦਿੱਤਾ ਕਿ ਜੇ ਤੇਰਾ ਵਿਸ਼ਵਾਸ ਹੈ ਤਾਂ ਤੇਰੇ ਘਰ ਪੰਜ ਪੁੱਤਰ ਹੋਣਗੇ। ਇਵੇਂ ਹੀ ਹੋਇਆ ਅਤੇ ਪੰਜ ਸਾਲਾਂ ਵਿਚ ਉਸ ਦੇ ਘਰ ਪੰਜ ਪੁੱਤਰ ਹੋਏ।

ਗਿਰਧਾਰੀ ਪੰਜਾਂ ਪੁੱਤਰਾਂ ਨੂੰ ਲੈ ਕੇ ਫਿਰ ਗੁਰੂ-ਦਰਬਾਰ ਵਿਚ ਹਾਜ਼ਰ ਹੋਇਆ। ਗੁਰੂ ਜੀ ਨੇ ਉਸ ਤੋਂ ਪੁੱਛਿਆ ਕਿ ਉਸ ਨੂੰ ਕਿਵੇਂ ਸੰਤਾਨ ਪ੍ਰਾਪਤ ਹੋਈ। ਉਸ ਨੇ ਦੱਸਿਆ ਕਿ ਭਾਈ ਪਾਰੋ ਜੀ ਦੀ ਕ੍ਰਿਪਾ ਹੋਈ ਹੈ।

ਗੁਰੂ ਜੀ ਨੇ ਕਿਹਾ, "ਸਾਬਾਸ਼ ਭਾਈ ਪਾਰੋ, ਤੂੰ ਪਰਮਾਤਮਾ ਦਾ ਹੁਕਮ ਮੋੜ ਸਕਦਾ ਹੈਂ, ਮੇਰੇ ਵਿਚ ਇਹ ਸ਼ਕਤੀ ਨਹੀਂ ਹੈ।"

ਭਾਈ ਪਾਰੋ ਨੇ ਕਿਹਾ, "ਤੁਹਾਡੇ ਅਖੁਟ ਭੰਡਾਰੇ ਵਿਚੋਂ ਮੈਂ ਬੱਚੇ ਦੇ ਦਿੱਤੇ, ਸਾਨੂੰ ਕਿਰਪਨ ਨਹੀਂ ਹੋਣਾ ਚਾਹੀਦਾ।"

ਗੁਰੂ ਜੀ ਨੇ ਕਿਹਾ, "ਠੀਕ ਹੈ, ਪਰ ਇਹ ਕਲਜੁਗ ਹੈ, ਹਰ ਕੋਈ ਤ੍ਰਿਸ਼ਨਾ ਦਾ ਮਾਰਿਆ ਹੋਇਆ ਹੈ।"

ਭਾਈ ਪਾਰੋ ਨੇ ਖਿਮਾ ਕੀਤੇ ਜਾਣ ਲਈ ਬੇਨਤੀ ਕੀਤੀ ਤੇ ਮੁਕਤੀ ਦੀ ਮੰਗ ਕੀਤੀ। ਗੁਰੂ ਦੀ ਮਿਹਰ ਹੋਈ। ਉਸ ਨੇ ਘਰ ਜਾ ਕੇ ਆਪਣਾ ਸਭ ਕੁੱਝ ਗਰੀਬਾਂ ਨੂੰ ਦੇ ਦਿੱਤਾ। ਕੜਾਹ ਪ੍ਰਸ਼ਾਦ ਕੀਤਾ ਤੇ ਅਕਾਲ ਚਲਾਣੇ ਦੀ ਤਿਆਰੀ ਕਰ ਦਿੱਤੀ ਅਤੇ ਵਾਹਿਗੁਰੂ ਦਾ ਜਾਪ ਕਰਦਾ, ਗੁਰੂ ਨਾਨਕ ਦੇ ਚਰਨਾਂ ਵਿਚ ਜਾ ਬਿਰਾਜਿਆ।

ਜਦੋਂ ਗੁਰੂ ਜੀ ਨੂੰ ਪਤਾ ਲੱਗਾ ਤਾਂ ਉਨ੍ਹਾਂ ਆਪਣੇ ਪੁੱਤਰ ਮੋਹਰੀ ਨੂੰ ਡੱਲੇ ਹਮਦਰਦੀ ਵਜੋਂ ਭੇਜਿਆ।

ਭਾਈ ਪਾਰੋ ਦੇ ਅਕਾਲ ਚਲਾਣੇ ਮਗਰੋਂ ਭਾਈ ਲਾਲੋ ਨੇ ਵੀ ਚਲਾਣੇ ਦੀ ਤਿਆਰੀ ਕਰ ਲਈ। ਉਸ ਨੇ ਆਪਣਾ ਸਭ ਕੁੱਝ ਵੰਡ-ਵੰਡਾ ਦਿੱਤਾ ਤੇ ਆਪ ਗੁਰਪੁਰੀ ਚਲਾ ਗਿਆ।

(ix)

ਇਕ ਸ਼ਾਹੂਕਾਰ ਸੀ ਜਿਸ ਦਾ ਨਾਮ ਗੰਗੂ ਸੀ। ਉਸ ਨੂੰ ਘਾਟਾ ਪੈ ਗਿਆ ਅਤੇ ਉਹ ਨਿਰਧਨ ਹੋ ਗਿਆ। ਸਾਰੇ ਸਾਕ-ਮਿੱਤਰ ਉਸ ਨੂੰ ਛੱਡ ਗਏ। ਉਹ ਸਤਿਗੁਰੂ ਜੀ ਦੀ ਸ਼ਰਨ ਆਇਆ। ਸਤਿਗੁਰੂ ਜੀ ਨੇ ਉਸ ਨੂੰ ਦਿੱਲੀ ਵਿਖੇ ਜਾ ਕੇ ਬੈਂਕ ਚਲਾਉਣ ਦੀ ਸਲਾਹ ਦਿੱਤੀ। ਉਸ ਨੇ ਇਵੇਂ ਹੀ ਕੀਤਾ ਅਤੇ ਥੋੜ੍ਹੇ ਸਮੇਂ ਵਿਚ ਹੀ ਬੜਾ ਧਨਾਢ ਹੋ ਗਿਆ।

ਇਕ ਗਰੀਬ ਸਿੱਖ ਦੀ ਪੁੱਤਰੀ ਵਿਆਹੁਣ ਜੋਗ ਸੀ। ਉਸ ਨੇ ਸਤਿਗੁਰੂ ਜੀ ਨੂੰ ਮਾਇਕ ਸਹਾਇਤਾ ਲਈ ਬੇਨਤੀ ਕੀਤੀ। ਸਤਿਗੁਰੂ ਜੀ ਨੇ ਉਸ ਨੂੰ ਭਾਈ ਗੰਗੂ ਵੱਲ ਹੁੰਡੀ ਕਰ ਦਿੱਤੀ। ਗੰਗੂ ਨੇ ਹੁੰਡੀ ਨਾ ਤਾਰੀ। ਸਿੱਖ ਸਤਿਗੁਰੂ ਜੀ ਪਾਸ ਆਇਆ ਤੇ ਸਾਰੀ ਗੱਲ ਦੱਸੀ। ਸਤਿਗੁਰੂ ਜੀ ਨੇ ਹੁੰਡੀ ਦੀ ਰਕਮ ਆਪਣੇ ਪਾਸੋਂ ਦੇ ਦਿੱਤੀ।

ਉਧਰ ਗੰਗੂ ਫਿਰ ਦਿਵਾਲੀਆ ਹੋ ਗਿਆ। ਉਸ ਨੂੰ ਬੜਾ ਪਛਤਾਵਾ ਲੱਗਾ। ਉਸ ਨੂੰ ਇਹੋ ਵਿਚਾਰ ਰਿਹਾ ਕਿ ਉਸ ਦੀ ਬਦਕਿਸਮਤੀ ਦਾ ਕਾਰਨ ਇਹੋ ਸੀ ਕਿ ਉਸ ਨੇ ਗੁਰੂ ਜੀ ਦੀ ਹੁੰਡੀ ਨਹੀਂ ਸੀ ਭਰੀ। ਉਹ ਗੋਇੰਦਵਾਲ ਆ ਕੇ ਤਪ ਕਰਨ ਲੱਗਾ। ਗੁਰੂ ਜੀ ਨੇ ਉਸ ਨੂੰ ਆਪਣੇ ਪਾਸ ਬੁਲਾਇਆ ਅਤੇ ਉਸ ਦੀ ਭੁਲ ਖਿਮਾ ਕੀਤੀ। ਉਸ ਨੂੰ ਆਪਣਾ ਪ੍ਰਚਾਰਕ ਥਾਪਿਆ। ਇਸ ਨੇ ਅਨੇਕ ਲੋਕਾਂ ਨੂੰ ਸਤਿਗੁਰੂ ਜੀ ਦੇ ਮਾਰਗ ਵਿਚ ਲਿਆਂਦਾ।

(x)

ਇਕ ਦਿਨ ਇਕ ਸਿਧ ਜੋਗੀ ਗੁਰੂ ਜੀ ਪਾਸ ਹਾਜ਼ਰ ਹੋਇਆ ਅਤੇ ਬੇਨਤੀ ਕੀਤੀ ਕਿ ਜਦੋਂ ਮੇਰਾ ਸਰੀਰ ਛੁੱਟੇ ਮੈਂ ਆਪ ਦੇ ਘਰ ਵਿਚ ਅਗਲਾ ਜਨਮ ਲਵਾਂ ਤਾਂ ਜੋ ਮੈਨੂੰ ਫਿਰ ਛੁਟਕਾਰਾ ਤੇ ਸ਼ਾਂਤੀ ਪ੍ਰਾਪਤ ਹੋਵੇ। ਸਤਿਗੁਰੂ ਜੀ ਨੇ ਉਸ ਦੀ ਭਾਵਨਾ ਪੂਰੀ ਕੀਤੀ ਅਤੇ ਕਿਹਾ ਕਿ ਉਹ ਮੋਹਰੀ ਦੇ ਘਰ ਜਨਮ ਧਾਰ ਕੇ ਉਨ੍ਹਾਂ ਦਾ ਪੋਤਰਾ ਬਣੇਗਾ। ਸੋ ਉਸ ਜੋਗੀ ਦਾ ਜਨਮ ਮੋਹਰੀ ਜੀ ਕੇ ਘਰ ਹੋਇਆ ਅਤੇ ਉਸ ਦਾ ਨਾਮ ਅਨੰਦ ਰਖਿਆ ਗਿਆ। ਸਤਿਗੁਰੂ ਜੀ ਨੇ ਉਸ ਦੇ ਜਨਮ ਤੇ ਰਾਮਕਲੀ ਰਾਗ ਵਿਖੇ ਅਨੰਦ ਦੀ ਬਾਣੀ ਦਾ ਉਚਾਰਨ ਕੀਤਾ।

(xi)

ਇਕ ਦਿਨ ਸਤਿਗੁਰੂ ਜੀ ਨੇ ਆਪਣੇ ਪੁੱਤਰ ਮੋਹਨ ਨੂੰ ਮਸਤਾਨਾ, ਮੋਹਨ ਮਸਤਾਨਾ ਕਰ ਕੇ ਸੰਬੋਧਨ ਕੀਤਾ ਅਤੇ ਉਹ ਮਸਤਾਨਾ ਹੀ ਹੋ ਗਿਆ। ਉਹ ਬੋਲਦਾ ਨਹੀਂ ਸੀ। ਮਾਤਾ ਜੀ ਨੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਜੇ ਮੋਹਨ ਨੇ ਇਸ ਤਰ੍ਹਾਂ ਰਹਿਣਾ ਸੀ ਤਦ ਇਸ ਦੀ ਸ਼ਾਦੀ ਨਹੀਂ ਸੀ ਕਰਨੀ। ਇਸ ਦੀ ਪਤਨੀ ਬੜੀ ਦੁੱਖੀ ਹੈ। ਸਤਿਗੁਰੂ ਜੀ ਨੇ ਆਗਿਆ ਕੀਤੀ ਕਿ ਮੋਹਨ ਦੀ ਪਤਨੀ ਨੂੰ ਦੁੱਖੀ ਹੋਣ ਦੀ ਲੋੜ ਨਹੀਂ, ਉਹ ਆਪਣੇ ਪਤੀ ਦੇ ਅੱਗੇ ਮੱਥਾ ਟੇਕੇ, ਮੋਹਨ ਬੜਾ ਕਰਨੀ ਵਾਲਾ ਹੈ, ਉਸ ਦੇ ਘਰ ਸੰਤਾਨ ਹੋਵੇਗੀ। ਇਵੇਂ ਹੀ ਹੋਇਆ ਅਤੇ ਉਨ੍ਹਾਂ

ਦੇ ਘਰ ਪੁੱਤਰ ਦਾ ਜਨਮ ਹੋਇਆ ਜਿਸ ਦਾ ਨਾਮ ਸੰਤ ਰਾਮ ਹੋਇਆ (ਸਹੰਸਰ ਨਾਮਾ) ਤੇ ਜੋ ਬੜਾ ਕਰਨੀ ਵਾਲਾ ਸੰਤ ਹੋਇਆ। ਉਸ ਨੇ ਹੀ ਗੁਰੂ ਸਾਹਿਬਾਨ ਦੀ ਬਾਣੀ ਦਾ ਪਹਿਲਾ ਸੰਗ੍ਰਹਿ ਤਿਆਰ ਕੀਤਾ ਜਿਨ੍ਹਾਂ ਨੂੰ ਮੋਹਨ ਵਾਲੀਆਂ ਜਾਂ ਸਹੰਸਰ ਰਾਮ ਵਾਲੀਆਂ ਪੋਥੀਆਂ ਕਹਿੰਦੇ ਹਨ।

ਭਾਈ ਬੂਲੇ ਨੇ ਗੁਰਬਾਣੀ ਦਾ ਸੰਗ੍ਰਹਿ ਤਿਆਰ ਕੀਤਾ। ਸਤਿਗੁਰੂ ਜੀ ਨੇ ਉਸ ਨੂੰ ਆਗਿਆ ਕੀਤੀ ਕਿ ਉਹ ਇਸ ਤੋਂ ਕੇਵਲ ਆਪਣੇ ਗੁਜ਼ਾਰੇ ਲਈ ਕਮਾਈ ਕਰੇ ਤੇ ਸੰਗ੍ਰਹਿ ਬਹੁਤ ਧਿਆਨ ਨਾਲ ਕਰੇ।

(xii)

ਬੜੀ ਬ੍ਰਿਧ ਅਵਸਥਾ ਵਿਚ, ਇਕ ਖਤ੍ਰੀ ਦੇ ਘਰ ਪੁੱਤਰ ਹੋਇਆ ਜਿਸ ਦਾ ਨਾਮ ਪ੍ਰੇਮਾ ਰਖਿਆ ਗਿਆ। ਪਰ ਬੱਚੇ ਦੀ ਮਾਂ ਜਣੇਪੇ ਵਿਚ ਹੀ ਮਰ ਗਈ ਅਤੇ ਪਿਤਾ ਭੀ ਛੇਤੀ ਹੀ ਗੁਜ਼ਰ ਗਿਆ। ਬੱਚੇ ਦੀ ਜ਼ਾਇਦਾਦ ਸਾਕ-ਸੰਬੰਧੀ ਖਾ ਪੀ ਗਏ। ਪ੍ਰੇਮੇ ਨੂੰ ਕੁਸ਼ਟ ਹੋ ਗਿਆ। ਉਸ ਨੇ ਸਤਿਗੁਰੂ ਜੀ ਦੀ ਸੋਭਾ ਸੁਣੀ ਕਿ ਉਹ ਕੋਹੜਿਆਂ ਨੂੰ ਵੀ ਰਾਜ਼ੀ ਕਰ ਦਿੰਦੇ ਹਨ। ਉਹ ਵੀ ਗੋਇੰਦਵਾਲ ਪੁਜ ਗਿਆ

ਸਿੱਖਾਂ ਨੇ ਸਤਿਗੁਰੂ ਜੀ ਪਾਸ ਉਸ ਬਾਰੇ ਬੇਨਤੀ ਕੀਤੀ। ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਉਸ ਨੂੰ ਮੇਰੇ ਇਸ਼ਨਾਨ ਵਾਲੇ ਪਾਣੀ ਵਿਚ ਇਸ਼ਨਾਨ ਕਰਾਇਆ ਜਾਏ ਅਤੇ ਸਾਫ਼ ਕਪੜੇ ਵਿਚ ਮੇਰੇ ਪਾਸ ਲਿਆਂਦਾ ਜਾਵੇ। ਇਵੇਂ ਹੀ ਕੀਤਾ ਗਿਆ। ਗੁਰੂ ਜੀ ਨੇ ਉਸ ਦਾ ਕਪੜਾ ਚੁੱਕਿਆ ਤਾਂ ਪ੍ਰੇਮਾ ਬਿਲਕੁਲ ਅਰੋਗ ਹੋ ਚੁੱਕਾ ਸੀ। ਗੁਰੂ ਜੀ ਨੇ ਉਸ ਦਾ ਨਾਮ ਮੁਰਾਰੀ ਰਖਿਆ।

ਇਕ ਦਿਨ ਸਤਿਗੁਰੂ ਜੀ ਨੇ ਦੀਵਾਨ ਵਿਚ ਆਗਿਆ ਕੀਤੀ ਕਿ ਕੋਈ ਸਿੱਖ ਮੁਰਾਰੀ ਨੂੰ ਆਪਣੀ ਧੀ ਦਾ ਡੋਲਾ ਦੇਵੇ। ਇਕ ਸਿੱਖ ਨੇ ਆਗਿਆ ਮੰਨ ਲਈ ਤੇ ਆਪਣੀ ਖਰ੍ਹਵੇ ਸੁਭਾ ਦੀ ਪਤਨੀ ਦੀ ਸੰਮਤੀ ਤੋਂ ਬਿਨਾਂ ਵਿਆਹ ਕਰ ਦਿੱਤਾ। ਜਦੋਂ ਪਤਨੀ ਨੂੰ ਪਤਾ ਲਗਾ ਤਾਂ ਉਹ ਗੁਰੂ ਜੀ ਪਾਸ ਦੌੜੀ ਆਈ ਤੇ ਕਿਹਾ ਕਿ ਪਤਾ ਨਹੀਂ ਇਹ ਮੁੰਡਾ ਕੌਣ ਹੈ, ਕੌਣ ਨਹੀਂ ! ਤਾਂ ਸਤਿਗੁਰੂ ਜੀ ਨੇ ਕਿਹਾ ਕਿ ਇਹ ਮੇਰਾ ਮੁੰਡਾ ਹੈ, ਤੇਰੀ ਬੱਚੀ ਦਾ ਨਾਂ ਮਥੋ ਹੈ ਅਤੇ ਮੇਰੇ ਮੁੰਡੇ ਦਾ ਨਾਂ ਮੁਰਾਰੀ ਹੈ। ਇਹ ਗੁਰੂ ਨਾਨਕ ਦੇ ਘਰ ਦੇ ਗੋਲੇ ਹਨ। ਲੋਕੀਂ ਉਨ੍ਹਾਂ ਨੂੰ ਸਤਿਕਾਰ ਵਜੋਂ ਮਥੋ-ਮੁਰਾਰੀ ਕਹਿਣ ਲਗ ਪਏ। ਇਹ ਪ੍ਰਚਾਰਕ ਥਾਪੇ ਗਏ ਅਤੇ ਇਨ੍ਹਾਂ ਨੇ ਕਈ ਲੋਕਾਂ ਨੂੰ ਸਿੱਖੀ ਮਾਰਗ ਵਿਚ ਪ੍ਰਵੇਸ਼ ਕਰਾਇਆ।

(xiii)

ਖੇਦਾ ਨਾਮੀ ਦੇਵੀ-ਭਗਤ ਬ੍ਰਾਹਮਣ ਗੁਰੂ ਜੀ ਦੇ ਦਰਸ਼ਨ ਨੂੰ ਆਇਆ। ਪਰ ਜਦੋਂ ਉਸ ਨੂੰ ਪਤਾ ਲੱਗਾ ਕਿ ਪਹਿਲਾਂ ਲੰਗਰ ਵਿਚ ਪ੍ਰਸ਼ਾਦ ਛਕਣਾ ਪਏਗਾ ਤਦ ਗੁਰੂ ਜੀ ਦੇ ਦਰਸ਼ਨ ਹੋਣਗੇ। ਤਦ ਉਹ ਸੋਚੀਂ ਪੈ ਗਿਆ ਅਤੇ ਬਿਨਾਂ ਦਰਸ਼ਨ ਕਰਨ ਦੇ ਮੁੜ ਪਿਆ। ਉਸ ਦੇ ਹੋਰ ਸਾਥੀ ਵੀ ਸਨ ਤੇ ਉਹ ਸਾਰੇ ਦੇਵੀ ਦੇ ਦਰਸ਼ਨਾਂ ਲਈ ਜਾ ਰਹੇ ਸਨ। ਰਾਤ ਨੂੰ ਉਸ ਨੂੰ ਦੁਰਗਾ ਦੇ ਦਰਸ਼ਨ ਹੋਏ ਅਤੇ ਦੇਵੀ ਦਾ ਹੁਕਮ ਹੋਇਆ ਕਿ ਕਲਜੁਗ ਦੇ ਤਾਰਨਹਾਰ ਗੁਰੂ ਨਾਨਕ ਦੇਵ ਹਨ, ਗੁਰੂ ਅਮਰਦਾਸ ਉਨ੍ਹਾਂ ਦਾ ਰੂਪ ਹਨ, ਤੂੰ ਇਨ੍ਹਾਂ ਦੇ ਦਰਸ਼ਨ ਕਰਨ ਬਿਨਾਂ ਕਿਉਂ ਤੁਰ ਚਲਿਆ ਹੈਂ। ਉਹ ਦੂਜੇ ਦਿਨ ਲੰਗਰ ਵਿਚੋਂ ਪ੍ਰਸ਼ਾਦ ਲੈ ਕੇ ਸਤਿਗੁਰੂ ਜੀ ਪਾਸ ਹਾਜ਼ਰ ਹੋਇਆ

ਅਤੇ ਆਪਣੀ ਸਾਰੀ ਵਿਥਿਆ ਸੁਣਾਈ। ਗੁਰੂ ਜੀ ਨੇ ਉਸ ਨੂੰ ਨਾਮ ਦੀ ਬਖ਼ਸ਼ਿਸ਼ ਕੀਤੀ ਤੇ ਉਹ ਵੀ ਸਿੱਖੀ ਦਾ ਪ੍ਰਚਾਰਕ ਬਣਿਆ।

ਇਸੇ ਤਰ੍ਹਾਂ ਵੈਸ਼ਨਵ-ਭਗਤ ਮਾਈਦਾਸ ਦਾ ਆਪ ਨੇ ਉਧਾਰ ਕੀਤਾ। ਉਸ ਨੇ ਵੀ ਗੁਰੂ ਜੀ ਦੇ ਲੰਗਰ ਦਾ ਭੋਜਨ ਖਾਣ ਤੋਂ ਸੰਕੋਚ ਕੀਤਾ ਤੇ ਦਵਾਰਕਾ ਵਿਖੇ ਗਿਆ। ਪਰ ਸ਼ਾਂਤੀ ਗੁਰੂ ਘਰ ਵਿਚ ਹੀ ਆਈ। ਇਸ ਨੇ ਗੁਰੂ ਜੀ ਦੇ ਕਹਿਣ ਤੇ ਮਾਣਕ ਚੰਦ ਨੂੰ ਗੁਰੂ ਧਾਰਿਆ ਤੇ ਬੜਾ ਪ੍ਰਚਾਰਕ ਹੋਇਆ।

(xiv)

ਬੇਣੀ ਇਕ ਮਹਾਨ ਪੰਡਿਤ ਸੀ। ਉਹ ਸਾਰੇ ਵੇਦ, ਸ਼ਾਸਤਰ ਜਾਣਦਾ ਸੀ ਅਤੇ ਚਰਚਾ ਦੁਆਰਾ ਦਿਗ ਵਿਜੈ ਤੇ ਚੜ੍ਹਿਆ ਹੋਇਆ ਸੀ। ਸਾਰੇ ਪੰਡਿਤਾਂ ਨੂੰ ਹਰਾ ਕੇ, ਉਹ ਗੋਇੰਦਵਾਲ ਪੁਜਾ। ਸਤਿਗੁਰੂ ਜੀ ਨੇ ਉਸ ਦਾ ਸਤਿਕਾਰ ਕੀਤਾ, ਆਪਣੇ ਪਾਸ ਬਿਠਾਇਆ। ਉਹ ਕਹਿਣ ਲਗਾ ਕਿ 'ਤੁਹਾਡੇ ਸਿੱਖ ਤੇ ਨਾ ਸੰਧਿਆ ਕਰਦੇ ਹਨ, ਨਾ ਗਾਇਤ੍ਰੀ-ਮੰਤ੍ਰ ਪੜ੍ਹਦੇ ਹਨ, ਨਾ ਤੀਰਥ ਦਾ ਸੇਵਨ ਕਰਦੇ ਹਨ, ਨਾ ਤਪ ਸਾਧਦੇ ਹਨ, ਇਨ੍ਹਾਂ ਦਾ ਪਾਰਉਤਾਰਾ ਕਿਵੇਂ ਹੋਵੇਗਾ ?' ਗੁਰੂ ਜੀ ਨੇ ਕਿਹਾ ਕਿ 'ਇਹ ਪਿਛਲੇ ਜੁਗਾਂ ਦੇ ਧਰਮ ਸਨ, ਹੁਣ ਤੇ ਕੇਵਲ ਨਾਮ ਹੀ ਧਰਮ ਹੈ'। ਸਤਿਗੁਰੂ ਜੀ ਨੇ ਪੰਡਿਤ ਤੋਂ ਇਹ ਪ੍ਰਸ਼ਨ ਪੁੱਛੇ :

**ਮਲਾਰ ਮਹਲਾ ੩**

ਇਹੁ ਮਨੁ ਗਿਰਹੀ ਕਿ ਇਹੁ ਮਨੁ ਉਦਾਸੀ।
ਕਿ ਇਹੁ ਮਨੁ ਅਵਰਨੁ ਸਦਾ ਅਵਿਨਾਸੀ ॥੧॥
ਕਿ ਇਹੁ ਮਨੁ ਚੰਚਲੁ ਕਿ ਇਹੁ ਮਨੁ ਬੈਰਾਗੀ।
ਇਸੁ ਮਨੁ ਕਉ ਮਮਤਾ ਕਿਥਹੁ ਲਾਗੀ ॥੧॥
ਪੰਡਿਤ ਇਸੁ ਮਨ ਕਾ ਕਰਹੁ ਬੀਚਾਰੁ।
ਅਵਰੁ ਕਿ ਬਹੁਤਾ ਪੜਹਿ ਉਠਾਵਹਿ ਭਾਰੁ ॥੧॥ ਰਹਾਉ ॥
ਮਾਇਆ ਮਮਤਾ ਕਰਤੈ ਲਾਈ।
ਏਹੁ ਹੁਕਮੁ ਕਰਿ ਸ੍ਰਿਸਟਿ ਉਪਾਈ।
ਗੁਰ ਪਰਸਾਦੀ ਬੂਝਹੁ ਭਾਈ। ਸਦਾ ਰਹਹੁ ਹਰਿ ਕੀ ਸਰਣਾਈ ॥੨॥
ਸੋ ਪੰਡਿਤੁ ਜੋ ਤਿਹਾਂ ਗੁਣਾ ਕੀ ਪੰਡ ਉਤਾਰੈ।
ਅਨਦਿਨੁ ਏਕੋ ਨਾਮੁ ਵਖਾਣੈ।
ਸਤਿਗੁਰੁ ਕੀ ਓਹੁ ਦੀਖਿਆ ਲੇਇ। ਸਤਿਗੁਰ ਆਗੈ ਸੀਸੁ ਧਰੇਇ।
ਸਦਾ ਅਲਗੁ ਰਹੈ ਨਿਰਬਾਣੁ। ਸੋ ਪੰਡਿਤੁ ਦਰਗਹ ਪਰਵਾਣੁ ॥੩॥
ਸਭਨਾਂ ਮਹਿ ਏਕੋ ਏਕੁ ਵਖਾਣੈ। ਜਾਂ ਏਕੋ ਵੇਖੈ ਤਾਂ ਏਕੋ ਜਾਣੈ।
ਜਾ ਕਉ ਬਖਸੇ ਮੇਲੇ ਸੋਇ। ਐਥੈ ਓਥੈ ਸਦਾ ਸੁਖੁ ਹੋਇ ॥੪॥
ਕਹਤ ਨਾਨਕੁ ਕਵਨ ਬਿਧਿ ਕਰੇ ਕਿਆ ਕੋਇ।
ਸੋਈ ਮੁਕਤਿ ਜਾ ਕਉ ਕਿਰਪਾ ਹੋਇ। ਅਨਦਿਨੁ ਹਰਿ ਗੁਣ ਗਾਵੈ ਸੋਇ ॥
ਸਾਸਤ੍ਰ ਬੇਦ ਕੀ ਫਿਰ ਕੂਕ ਨ ਹੋਇ ॥੫॥੧॥੧੦॥

*(ਗੁ. ਗ੍ਰੰ. ਪੰਨਾ ੧੨੬੧)*

ਪੰਡਿਤ ਨੂੰ ਸੋਝੀ ਹੋ ਆਈ। ਉਸ ਨੇ ਵੇਦ-ਸ਼ਾਸਤਰਾਂ ਦੀ ਪੰਡ ਲਾਹ ਦਿੱਤੀ ਅਤੇ ਸਤਿਗੁਰੂ ਦੇ ਚਰਨੀ ਲੱਗ ਕੇ ਪ੍ਰੇਮਾ-ਭਗਤੀ ਕਰਨ ਲੱਗਾ। ਇਸ ਤਰ੍ਹਾਂ ਉਸ ਦਾ ਨਿਸ਼ਤਾਰਾ ਹੋਇਆ।

(xv)

ਗੋਇੰਦਵਾਲ ਤੋਂ ਸੱਤ ਕੋਹ ਦੀ ਵਿਥ ਤੇ, ਤਲਵੰਡੀ ਨਾਂ ਦੇ ਪਿੰਡ ਵਿਚ, ਇਕ ਸਿੱਖ ਭਾਈ ਪ੍ਰੇਮਾ ਰਹਿੰਦਾ ਸੀ, ਜੋ ਲੰਙਾ ਸੀ ਪਰ ਫਿਰ ਵੀ ਗੁਰੂ ਜੀ ਲਈ ਰੋਜ਼ ਦੁੱਧ ਦਾ ਮਟਕਾ ਲਿਆਉਂਦਾ ਸੀ। ਇਕ ਦਿਨ ਮੀਂਹ ਵਰ੍ਹ ਰਿਹਾ ਸੀ। ਭਾਈ ਪ੍ਰੇਮਾ ਆਪਣੀ ਘੋੜੀ ਦੇ ਸਹਾਰੇ ਚਿਕੜ, ਮੀਂਹ ਝਾਗਦਾ ਦੁੱਧ ਲਈ, ਗੁਰੂ ਜੀ ਵੱਲ ਜਾ ਰਿਹਾ ਸੀ। ਪਿੰਡ ਦੇ ਨੰਬਰਦਾਰ ਨੇ ਦੇਖਿਆ ਅਤੇ ਉਸ ਦੀ ਘੋੜੀ ਲੈ ਲਈ ਤੇ ਕਹਿਣ ਲੱਗਾ ਕਿ ਤੇਰਾ ਗੁਰੂ ਇੰਨਾ ਕਰਾਮਾਤੀ ਹੈ, ਤੇਰੀ ਟੰਗ ਕਿਉਂ ਨਹੀਂ ਠੀਕ ਕਰ ਦਿੰਦਾ। ਭਾਈ ਪ੍ਰੇਮੇ ਨੇ ਕਿਹਾ ਕਿ ਮੈਂ ਕਦੇ ਗੁਰੂ ਜੀ ਨੂੰ ਬੇਨਤੀ ਹੀ ਨਹੀਂ ਕੀਤੀ। ਉਸ ਦਿਨ ਪ੍ਰੇਮਾ ਦੇਰ ਨਾਲ ਪਹੁੰਚਿਆ। ਸਤਿਗੁਰੂ ਜੀ ਦੇ ਪੁੱਛਣ ਤੇ ਉਸ ਨੇ ਸਾਰੀ ਵਾਰਤਾ ਸੁਣਾ ਦਿੱਤੀ। ਸਤਿਗੁਰੂ ਜੀ ਨੇ ਭਾਈ ਪ੍ਰੇਮੇ ਨੂੰ ਹੁਕਮ ਕੀਤਾ ਕਿ ਤੂੰ ਸ਼ਾਹ ਹੁਸੈਨ ਪਾਸ ਜਾ ਅਤੇ ਉਸ ਨੂੰ ਕਹੀਂ ਕਿ ਗੁਰੂ ਜੀ ਨੇ ਟੰਗ ਦੇ ਇਲਾਜ ਲਈ ਭੇਜਿਆ ਹੈ।

ਸ਼ਾਹ ਹੁਸੈਨ ਸੂਫ਼ੀ ਫ਼ਕੀਰ ਸੀ ਅਤੇ ਲਾਹੌਰ ਵਿਖੇ ਇਕੱਲਾ ਹੀ ਰਹਿੰਦਾ ਸੀ। ਜੋ ਉਸ ਪਾਸ ਜਾਵੇ, ਉਸ ਨੂੰ ਗਾਲ੍ਹਾਂ ਕੱਢਦਾ ਸੀ ਅਤੇ ਮਾਰਦਾ ਸੀ। ਪਰ ਭਾਈ ਪ੍ਰੇਮੇ ਨੂੰ ਉਸ ਨੇ ਆਪਣੇ ਪਾਸ ਬਿਠਾ ਲਿਆ। ਜਦੋਂ ਪ੍ਰੇਮਾ ਆਪਣੀ ਗੱਲ ਕਹਿ ਚੁੱਕਾ ਤਾਂ ਸ਼ਾਹ ਹੁਸੈਨ ਨੇ ਉਸ ਨੂੰ ਮਾਰਨ ਹਿਤ ਸੋਟਾ ਚੁੱਕਿਆ ਤੇ ਉਸ ਵਲ ਉਲਾਰਿਆ। ਪ੍ਰੇਮਾ ਉਠ ਕੇ ਨਸ ਪਿਆ। ਤਦ ਉਸ ਨੂੰ ਪਤਾ ਲੱਗਾ ਕਿ ਉਹ ਅਰੋਗ ਹੋ ਚੁੱਕਾ ਸੀ ਅਤੇ ਉਸ ਦੀ ਟੰਗ ਸਾਬਤ ਸੀ। ਉਹ ਮੁੜ ਫ਼ਕੀਰ ਪਾਸ ਗਿਆ ਤੇ ਉਸ ਦੇ ਪੈਰਾਂ ਤੇ ਡਿਗ ਪਿਆ। ਸ਼ਾਹ ਹੁਸੈਨ ਨੇ ਕਿਹਾ ਕਿ 'ਲਤ ਤਾਂ ਗੁਰੂ ਜੀ ਨੇ ਹੀ ਉਦੋਂ ਠੀਕ ਕਰ ਦਿੱਤੀ ਸੀ ਜਦੋਂ ਉਨ੍ਹਾਂ ਤੈਨੂੰ ਮੇਰੇ ਪਾਸ ਆਉਣ ਲਈ ਕਿਹਾ। ਇਹ ਤੇ ਕੇਵਲ ਮੈਨੂੰ ਸੋਭਾ ਦੇਣ ਲਈ ਤੈਨੂੰ ਮੇਰੇ ਪਾਸ ਭੇਜਿਆ ਸੀ। ਮੇਰੇ ਵਰਗੇ ਅਨੇਕਾਂ ਹਨ ਪਰ ਗੁਰੂ ਜੀ ਵਰਗਾ ਇਕੋ ਉਹੀ ਹੈ।'

(xvi)

ਡੱਲਾ ਤੇ ਸੁਲਤਾਨਪੁਰ ਸਤਿਗੁਰੂ ਜੀ ਦੀ ਸਿੱਖੀ ਦੇ ਵੱਡੇ ਕੇਂਦਰ ਸਨ। ਸੁਲਤਾਨਪੁਰ ਦੇ ਭੱਟ ਭਾਈ ਭਿੱਖਾ ਜੀ ਸਤਿਗੁਰੂ ਜੀ ਦੇ ਦਰਬਾਰ ਵਿਚ ਗੋਇੰਦਵਾਲ ਹਾਜ਼ਰ ਹੋਏ। ਉਹ ਅਨੇਕ ਥਾਈਂ ਗੁਰੂ ਜੀ ਦੀ ਢੂੰਡ ਵਿਚ ਫਿਰ ਚੁੱਕੇ ਸਨ। ਇਥੇ ਆ ਕੇ ਉਨ੍ਹਾਂ ਨੂੰ ਸਚੀ ਖ਼ੁਸ਼ੀ ਤੇ ਸ਼ਾਂਤੀ ਪ੍ਰਾਪਤ ਹੋਈ। ਉਸ ਨੇ ਗੁਰੂ ਉਸਤਤਿ ਵਿਚ ਸਵਯੇ ਉਚਾਰੇ :

**ਭਿਖੇ ਕੇ**

ਗੁਰੁ ਗਿਆਨੁ ਅਰੁ ਧਿਆਨੁ ਤਤ ਸਿਉ ਤਤੁ ਮਿਲਾਵੈ।
ਸਚਿ ਸਚੁ ਜਾਣੀਐ ਇਕ ਚਿਤਹਿ ਲਿਵ ਲਾਵੈ।
ਕਾਮ ਕ੍ਰੋਧ ਵਸਿ ਕਰੈ ਪਵਣੁ ਉਡੰਤ ਨ ਧਾਵੈ।
ਨਿਰੰਕਾਰ ਕੈ ਵਸੈ ਦੇਸਿ ਹੁਕਮੁ ਬੁਝਿ ਬੀਚਾਰੁ ਪਾਵੈ।

ਕਲਿ ਮਾਹਿ ਰੂਪੁ ਕਰਤਾਪੁਰਖੁ ਸੋ ਜਾਣੈ ਜਿਨਿ ਕਛੁ ਕੀਅਉ ।
ਗੁਰੂ ਮਿਲਿਓ ਸੋਇ ਭਿਖਾ ਕਹੈ ਸਹਜ ਰੰਗਿ ਦਰਸਨੁ ਦੀਅਉ ॥੧॥੧੦॥
ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ।
ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ।
ਬਰਸ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ।
ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ।
ਹਰਿਨਾਮੁ ਛੋਡਿ ਦੂਜੈ ਲਗੇ ਤਿਨ ਕੇ ਗੁਣ ਹਉ ਕਿਆ ਕਹਉ ।
ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ ॥੨॥੨੦॥

*(ਗੁ. ਗ੍ਰੰ. ਪੰਨਾ ੧੩੯੬)*

ਸਤਿਗੁਰੂ ਜੀ ਨੇ ਭੱਟ ਭਿੱਖੇ ਦੇ ਮੱਥੇ ਤੇ ਬਖ਼ਸ਼ਿਸ਼ ਦਾ ਹੱਥ ਰਖਿਆ ਅਤੇ ਉਸ ਨੂੰ ਨਾਮ ਦੇ ਕੇ ਨਿਹਾਲ ਕਰ ਦਿੱਤਾ । ਉਹ ਸੁਲਤਾਨਪੁਰ ਆ ਗਿਆ ਅਤੇ ਗੁਰੂ ਭਗਤੀ ਤੇ ਨਾਮ-ਭਗਤੀ ਵਿਚ ਲੀਨ ਹੋ ਗਿਆ । ਉਸ ਦੀ ਸਾਰੀ ਸੰਤਾਨ ਵੀ ਸਿੱਖੀ ਮਾਰਗ ਵਿਚ ਆਈ । ਸਮੇਂ-ਸਮੇਂ ਉਹ ਗੁਰੂ ਦਰਸ਼ਨ ਲਈ ਜਾਂਦੇ ਰਹੇ । ਉਸ ਦੇ ਪਰਿਵਾਰ ਦੇ ਜੱਟਾਂ ਦੇ ਵੀ ਸਵਈਏ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ ।

(xvii)

ਸਤਿਗੁਰੂ ਜੀ ਦੀ ਸੋਭਾ ਤੋਂ ਬਾਦਸ਼ਾਹ ਅਕਬਰ ਬੜਾ ਪ੍ਰਭਾਵਿਤ ਸੀ । ਇਕ ਵਾਰੀ ਜਦੋਂ ਉਹ ਪੰਜਾਬ ਦੇ ਦੌਰੇ ਤੇ ਆਇਆ ਤਦ ਉਹ ਗੋਇੰਦਵਾਲ ਗੁਰੂ ਜੀ ਨੂੰ ਮਿਲਣ ਵੀ ਆਇਆ । ਉਸ ਨੂੰ ਜਦੋਂ ਪਤਾ ਲੱਗਾ ਕਿ ਗੁਰੂ ਜੀ ਦੇ ਦਰਸ਼ਨਾਂ ਤੋਂ ਪਹਿਲਾਂ ਲੰਗਰ ਵਿਚੋਂ ਪ੍ਰਸ਼ਾਦ ਛਕਣਾ ਜ਼ਰੂਰੀ ਹੈ ਤਦ ਉਸ ਨੇ ਇਹ ਗੱਲ ਪਰਵਾਨ ਕਰ ਲਈ ਅਤੇ ਲੰਗਰ ਦਾ ਪ੍ਰਸ਼ਾਦ ਛਕਿਆ । ਉਹ ਇਤਨੇ ਲੋਕਾਂ ਨੂੰ ਲੰਗਰ ਵਿਚੋਂ ਪ੍ਰਸ਼ਾਦ ਛਕਦਾ ਦੇਖ ਕੇ ਹੋਰ ਵੀ ਪ੍ਰਭਾਵਿਤ ਹੋਇਆ । ਨੰਗੇ ਪੈਰੀਂ ਸਤਿਗੁਰੂ ਜੀ ਪਾਸ ਗਿਆ, ਅਤੇ ਲੰਗਰ ਲਈ ਜਾਇਦਾਦ ਸਤਿਗੁਰੂ ਜੀ ਦੇ ਨਾਂ ਲਗਾਉਣ ਦੀ ਇੱਛਾ ਪ੍ਰਗਟ ਕੀਤੀ । ਸਤਿਗੁਰੂ ਜੀ ਨੇ ਦੱਸਿਆ ਕਿ ਲੰਗਰ ਕੇਵਲ ਕਰਤਾ ਪੁਰਖ ਦੀ ਕ੍ਰਿਪਾ ਨਾਲ ਚਲੇਗਾ ਤੇ ਆਪ ਨੇ ਕੋਈ ਪਟਾ ਲੈਣ ਤੋਂ ਇਨਕਾਰ ਕਰ ਦਿੱਤਾ । ਅਕਬਰ ਨੇ ਉਸੇ ਜ਼ਮੀਨ ਦਾ ਪਟਾ ਬੀਬੀ ਭਾਨੀ ਜੀ ਦੇ ਨਾਂ ਕਰ ਦਿੱਤਾ । ਇਸ ਸਥਾਨ ਤੇ ਮਗਰੋਂ ਚਕ ਰਾਮਦਾਸ ਕਾਇਮ ਹੋਇਆ । ਇਹੋ ਹੁਣ ਦਾ ਸ੍ਰੀ ਅੰਮ੍ਰਿਤਸਰ ਹੈ ।

(7)

(i)

ਸ੍ਰੀ ਰਾਮਦਾਸ ਜੀ ਦਾ ਜਨਮ ਸੰਨ 1534 ਈ. ਨੂੰ ਸ੍ਰੀ ਹਰਿਦਾਸ ਸੋਢੀ ਜੀ ਦੇ ਗ੍ਰਹਿ ਵਿਖੇ ਮਾਤਾ ਦਇਆ ਕੌਰ ਜ਼ੀ ਦੇ ਉਦਰ ਤੋਂ ਚੂਨੇ ਮੰਡੀ ਲਾਹੌਰ ਵਿੱਚ ਹੋਇਆ । ਆਪ ਦੇ ਨਾਨਕੇ ਬਾਸਰਕੇ ਵਿਖੇ ਸਨ । ਆਪ ਬਿਲਕੁਲ ਛੋਟੀ ਉਮਰ ਦੇ ਹੀ ਸਨ ਜਦੋਂ ਆਪ ਦੇ ਮਾਤਾ ਜੀ ਦਾ ਦੇਹਾਂਤ ਹੋ ਗਿਆ । ਪਿਤਾ ਜੀ ਨੇ ਆਪ ਨੂੰ ਪਾਸ ਬੁਲਾ ਕੇ ਕੰਮ-ਧੰਦਾ ਕਰਨ ਲਈ ਕਿਹਾ :

ਪਾਸ ਬੁਲਾਇ ਕਹਯੋ ਹਰਿ ਦਾਸਾ । ਕਾਮ ਕਰੋ ਘਰ ਕੋ ਸੁਖ ਰਾਸ ।
ਖੇਲਨ ਕੋ ਦਿਨ ਖੇਲ ਗਏ ਹੈਂ । ਥਾਂ ਤੇ ਮੈਂ ਬਰ ਤੋਹਿ ਕਹੇ ਹੈਂ ॥੪॥

ਆਪ ਨੇ ਚੰਗੇਰ ਵਿਚ ਘੁੰਗਣੀਆਂ ਵੇਚਣ ਲਈ ਪਾ ਦਿੱਤੀਆਂ। ਪਰ ਆਪ ਦਾ ਸੁਭਾ ਗੁਰੂ ਨਾਨਕ ਦੇਵ ਜੀ ਵਾਂਗ ਵੰਡਣ ਦਾ ਸੀ :

ਇਕਸੁ ਸਾਧੁ ਤਿਨ ਲਿਯੋ ਬੁਲਾਈ।
'ਹਮੇਂ ਦੇਹੁ' ਇਉ ਗਿਰਾ ਅਲਾਈ।
ਸੁਨਿ ਇਕ ਮੁਸ਼ਟ ਲਗੇ ਭਰਿ ਦੇਨਿ।
'ਹਮੇ ਨ ਚਾਹਿ ਏਕ ਕੀ ਲੇਨ ॥੭॥
ਇਕ ਬਿਧ ਦ੍ਵੈ ਤ੍ਰੈ ਦੇਹਿਂ ਨ ਲੇਵੈ।
ਸਕਲ ਚੰਗੇਰ ਪਲਟ ਦੀ ਏਵੈ।
ਗ੍ਰਿਹ ਆਏ ਪਿਤ ਦੇਖ੍ਯੋ ਖਾਲੀ।
ਲੋਚਨ ਪੂਰ ਲਏ ਤਬਿ ਲਾਲੀ ॥੮॥'

*(ਸ੍ਰੀ ਗੁਰ ਪ੍ਰਤਾਪ ਸੂਰਜ, ਰਾਸ ੧)*

ਪਿਤਾ ਜੀ ਨੂੰ ਗੁੱਸੇ ਦੇਖ ਕੇ ਸ੍ਰੀ ਰਾਮਦਾਸ ਘਰੋਂ ਬਾਹਰ ਨਿਕਲ ਆਏ। ਆਪ ਨੇ ਦੇਖਿਆ ਕਿ ਸੰਗਤ ਗੋਇੰਦਵਾਲ ਜਾ ਰਹੀ ਹੈ। ਆਪ ਵੀ ਉਨ੍ਹਾਂ ਨਾਲ ਹੋ ਗਏ ਤੇ ਗੁਰੂ-ਸੇਵਾ ਵਿਚ ਲਗ ਪਏ :

ਹਰਿਤ ਭਏ ਗੁਰ ਕੇਰ ਹਦੂਰਾ। ਜੋ ਭਾਖੇਂ ਕਰਿ ਹੈਂ ਦੁਤਿ ਰੂਰਾ।
ਲੰਗਰ ਸੇਵਾ ਸ਼ਰਬ ਸੁ ਕਰਿ ਹੈਂ। ਸਭਿ ਸੰਗਤਿ ਅਨੁਸਾਰੀ ਚਰਿ ਹੈ ॥੧੧॥

ਸਤਿਗੁਰੂ ਅਮਰਦਾਸ ਜੀ ਆਪ ਦੀ ਸੇਵਾ ਤੇ ਅਤਿਅੰਤ ਪ੍ਰਸੰਨ ਹੋਏ।

(ii)

ਸਤਿਗੁਰੂ ਅਮਰਦਾਸ ਜੀ ਸੰਨ 1552 ਵਿਚ ਗੁਰ-ਗੱਦੀ ਤੇ ਬਿਰਾਜੇ ਸਨ। ਸ੍ਰੀ ਰਾਮਦਾਸ ਜੀ ਸੰਨ 1553 ਵਿਚ ਗੋਇੰਦਵਾਲ ਪਹੁੰਚੇ ਤੇ ਸੇਵਾ ਵਿਚ ਜੁੱਟ ਗਏ। ਇਸੇ ਸਾਲ ਮਾਤਾ ਮਨਸਾ ਦੇਵੀ ਜੀ ਨੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਸਾਡੀ ਪੁੱਤਰੀ ਬੀਬੀ ਭਾਨੀ ਜੁਆਨ ਹੋ ਗਈ ਹੈ, ਇਸ ਦੀ ਸਗਾਈ ਕੀਤੀ ਜਾਵੇ ਤੇ ਫਿਰ ਵਿਆਹ ਸੁਧਾਇਆ ਜਾਵੇ। ਸਤਿਗੁਰੂ ਜੀ ਨੇ ਬ੍ਰਾਹਮਣ ਨੂੰ ਬੁਲਾਇਆ ਤੇ ਘਰ-ਵਰ ਲਭਣ ਲਈ ਆਗਿਆ ਕੀਤੀ। ਇਤਨੇ ਨੂੰ ਸ੍ਰੀ ਰਾਮਦਾਸ ਜੀ ਗੁਰੂ-ਘਰ ਅਗੋਂ ਲੰਘੇ ਤਾਂ ਮਾਤਾ ਜੀ ਨੇ ਕਹਿ ਦਿੱਤਾ ਕਿ ਇਹੋ ਜਿਹਾ ਵਰ ਹੋਵੇ, ਸਤਿਗੁਰੂ ਜੀ ਨੇ ਬ੍ਰਾਹਮਣ ਨੂੰ ਰੋਕ ਦਿੱਤਾ ਤੇ ਸ੍ਰੀ ਰਾਮਦਾਸ ਜੀ ਨੂੰ ਪਾਸ ਬੁਲਾਇਆ। ਸ੍ਰੀ ਰਾਮਦਾਸ ਜੀ ਨੇ, ਪੁੱਛਣ ਤੇ, ਦੱਸਿਆ :

ਸੋਢੀ ਬੰਸ, ਲਵ ਪੁਰਿ ਪ੍ਰਭੁ ਬਾਸਾ।
ਸੁਤ ਹਰਿਦਾਸ, ਨਾਮ ਰਾਮਦਾਸਾ ॥

ਇਹ ਸੁਣ ਕੇ ਸਤਿਗੁਰੂ ਜੀ ਪ੍ਰਸੰਨ ਹੋਏ ਤੇ ਪਤ੍ਰੀ ਲਿਖ ਕੇ ਲਾਹੌਰ ਭੇਜ ਦਿੱਤੀ ਕਿ ਸਾਡੀ ਪੁੱਤਰੀ ਦਾ ਸਾਕ ਪਰਵਾਨ ਕਰੋ। ਸਗਾਈ ਹੋ ਗਈ ਅਤੇ ਫਿਰ ਵਿਆਹ ਹੋ ਗਿਆ।

(iii)

ਸ੍ਰੀ ਰਾਮਦਾਸ ਤੇ ਬੀਬੀ ਭਾਨੀ ਸਤਿਗੁਰੂ ਜੀ ਪਾਸ ਹੀ ਰਹਿਣ ਲੱਗੇ। ਦੋਵੇਂ ਸੇਵਾ ਵਿਚ ਜੁੱਟੇ ਰਹੇ। ਬੀਬੀ ਭਾਨੀ ਜੀ ਸਤਿਗੁਰੂ-ਪਿਤਾ ਜੀ ਦੀ ਸੇਵਾ ਵਿਚ ਰਹਿੰਦੇ, ਸ੍ਰੀ ਰਾਮਦਾਸ

ਜੀ ਲੰਗਰ, ਸੰਗਤ, ਬਾਉਲੀ ਆਦਿ ਦੀ ਸੇਵਾ ਕਰਦੇ। ਆਪ ਦੇ ਘਰ ਵਿਖੇ ਤਿੰਨ ਪੁੱਤਰ ਸ੍ਰੀ ਪ੍ਰਿਥੀਮਲ, ਮਹਾਂਦੇਵ ਅਤੇ ਸ੍ਰੀ ਅਰਜਨ ਦੇਵ ਹੋਏ।

ਬੀਬੀ ਭਾਨੀ ਜੀ ਨੇ ਅਥਾਹ ਸੇਵਾ ਕੀਤੀ। ਇਕ ਦਿਨ ਇਸ ਸੇਵਾ ਦੀ ਸਿਖਰ ਆ ਗਈ। ਅੰਮ੍ਰਿਤ ਵੇਲੇ ਸਤਿਗੁਰੂ-ਪਿਤਾ ਜੀ ਦੀ ਸਮਾਧੀ ਲੱਗੀ ਸੀ ਕਿ ਚੌਂਕੀ ਦਾ ਪਾਵਾ ਟੁੱਟ ਗਿਆ। ਬੀਬੀ ਭਾਨੀ ਜੀ ਨੇ ਟੁੱਟੇ ਪਾਵੇ ਦੀ ਥਾਂ ਆਪਣਾ ਪੈਰ ਰਖ ਦਿੱਤਾ ਤਾਂ ਜੋ ਚੌਂਕੀ ਦੇ ਡੋਲਣ ਨਾਲ ਪਿਤਾ ਜੀ ਦੀ ਸਮਾਧੀ ਨਾ ਉਖੜ ਜਾਏ। ਆਪ ਦੇ ਪੈਰ ਵਿਚੋਂ ਲਹੂ ਨਿਕਲ ਤੁਰਿਆ। ਜਦੋਂ ਸਤਿਗੁਰੂ ਜੀ ਦੀ ਸਮਾਧੀ ਖੁਲ੍ਹੀ ਤਾਂ ਆਪ ਨੂੰ ਸਾਰੇ ਹਾਲ ਦਾ ਪਤਾ ਲੱਗਾ। ਪ੍ਰਸੰਨ ਹੋ ਕੇ ਆਪ ਨੇ ਵਰ ਦਿੱਤਾ :

ਹੁਇ ਪ੍ਰਸੰਨ ਬਰ ਦਯੋ ਸੁਜਾਨਾ। ਸੰਤਤਿ ਤੇਰੀ ਬਧੈ ਮਹਾਨਾ।
ਸਕਲ ਜਗਤ ਕੀ ਹੋਵਹਿਂ ਪੂਜ। ਜੈਸੇ ਚਢਹਿ ਚੰਦ੍ਰਮਾ ਦੂਜ ॥੩੯॥
ਬਡ ਐਸ਼੍ਰਜ ਬਧਹਿ ਤ੍ਰਿਮ ਆਗੇ। ਜੋ ਤਿਨ ਸੇਵਹਿ ਸੋ ਵਡਭਾਗੇ ॥
ਆਗੈ ਬੰਸ ਬਿਖੈ ਨਿਪਟੇ ਹੈਂ। ਮਹਾਂ ਬਲੀ ਸੈ ਜਗ ਮਹਿ ਹ੍ਵੈ ਹੈਂ ॥੪੦॥
ਸ਼ਸਤ੍ਰ ਗਹੈਂ ਦੁਸ਼ਟਨ ਕੋ ਘਾਵਹਿਂ। ਅਪਨੋ ਅਧਿਕ ਪ੍ਰਤਾਪ ਬਧਾਵਹਿਂ ॥
ਪਰਮ ਧਰਮ ਪੀਰੀ ਅਰੁ ਮੀਰੀ। ਧਰਹਿਂ ਆਪ ਦੇ, ਅਪਰ ਤਗੀਰੀ ॥੪੧॥
ਕਲਜੁਗ ਮਹਿਂ ਜਹਿਂ ਅਕਹਿਂ ਜੈ ਕਾਰੋ। ਕਰਹਿ ਉਧਾਰਨ ਕਰਨ ਹਜ਼ਾਰੋ ॥
ਸੋਢੀਬੰਸ ਕਹੁ ਬਡਿ ਬਡਿਆਈ। ਤੈਂ ਕਰਿ ਭਗਤ ਭਲੇ ਅਬਿ ਪਾਈ ॥੪੨॥
ਤੀਨੋ ਕਾਲ ਬਿਖੈ ਤੁਝ ਜੈਸੀ। ਹੁਈ, ਨ ਹੈ, ਹੋਵਹਿਗੀ ਐਸੀ ॥
ਪਿਤਾ ਗੁਰੂ, ਜਗ ਗੁਰ ਹੁਇ ਕੰਤ। ਪੁਤ੍ਰ ਗੁਰੂ, ਹੋਇ ਪੋਤ੍ਰ ਮਹੰਤ ॥੪੩॥

ਬਖ਼ਸ਼ਿਸ਼ ਹੋ ਗਈ। ਗੁਰ-ਗਦੀ ਦਾ ਅਗਲਾ ਸਾਰਾ ਇਤਿਹਾਸ ਬੱਝ ਗਿਆ। ਇਤਿਹਾਸ ਵੀ ਉਹ ਜੋ ਸੰਸਾਰ ਵਿਚ ਸ਼ਹੀਦੀਆਂ ਤੇ ਕੁਰਬਾਨੀ ਕਰਕੇ ਅਨੂਪਮ ਸੀ।

(iv)

ਸ੍ਰੀ ਅਰਜਨ ਦੇਵ ਜੀ ਬਾਲਕ ਇਕ ਦਿਨ ਖੇਡਦੇ, ਰਿੜਦੇ ਸਤਿਗੁਰੂ ਅਮਰਦਾਸ, ਆਪਣੇ ਨਾਨਾ, ਦੇ ਪਲੰਘ ਪਾਸ ਪੁਜ ਗਏ। ਬੀਬੀ ਭਾਨੀ ਬੱਚੇ ਨੂੰ ਫੜਨ ਲੱਗੀ। ਸਤਿਗੁਰੂ ਜੀ ਨੇ ਕਿਹਾ 'ਕਹਿਂ ਲੇ ਜਾਹੁ ਰਹਿਨ ਦਿਉ ਪਰਯੋ'। ਆਪ ਨੇ ਬਾਲਕ ਨੂੰ ਪਿਆਰ ਨਾਲ ਚੁੱਕ ਲਿਆ ਤੇ ਫੁਰਮਾਇਆ :

ਭਾਰੀ ਗੁਰ ਜਗ ਮਹਿਂ ਬਿਦਤੇ ਹੈਂ।
ਬਾਣੀ ਕਾ ਬੋਹਿਥ ਬਡ ਹ੍ਵੈ ਹੈ।

ਬਾਲਕ ਪਲੰਘ ਤੇ ਚੜ੍ਹਨ ਦੀ ਕਰੇ। ਸਤਿਗੁਰੂ ਜੀ ਨੇ ਫੁਰਮਾਇਆ :

ਅਬ ਤੇ ਹੀ ਗਾਦੀ ਲਲਚਾਨੇ।
ਅਪਨੇ ਪਿਤਾ ਪਾਸ ਤੇ ਲੀਜਹਿ।
ਤਬਿ ਲਗੁ ਧੀਰਜ ਧਾਰਿ ਥਿਰੀ ਜਹਿ ॥੫੪॥

ਬੀਬੀ ਭਾਨੀ ਅਤੇ ਸ੍ਰੀ ਰਾਮਦਾਸ ਜੀ ਦੇ ਦਿਨ ਇਸੇ ਤਰ੍ਹਾਂ ਲੰਘਦੇ ਗਏ :

ਤੀਨਹੂੰ ਪੁਤ੍ਰੂਨ ਕੋ ਪ੍ਰਤਿ ਪਾਰਤਿ। ਪਿਤਾ ਸੇਵਾ ਮਹਿ ਪ੍ਰੀਤੀ ਧਾਰਤਿ।

ਤਿਮ ਹੀ ਰਾਮਦਾਸ ਬਡਭਾਗੇ। ਨਿਸ ਬਾਸੁਰ ਸੇਵਾ ਮਹੁ ਲਾਗੇ ॥੫੪॥

(v)

ਸ੍ਰੀ ਰਾਮਦਾਸ ਜੀ ਦੀ ਸੇਵਾ ਮਹਾਨ ਸੀ। ਆਪ ਦੀ ਗੁਰਮਤਿ ਦੀ ਸੋਝੀ ਆਲੌਕਿਕ ਸੀ। ਆਪ ਦੀ ਪੁਰਾਤਨ ਗ੍ਰੰਥਾਂ ਦੀ ਜਾਣਕਾਰੀ ਵਿਸ਼ਾਲ ਸੀ। ਜਦੋਂ ਬ੍ਰਾਹਮਣਾਂ ਆਦਿ ਨੇ ਪਾਤਸ਼ਾਹ ਅਕਬਰ ਪਾਸ ਗੁਰੂ ਘਰ ਦੀ ਰੀਤ ਵਿਰੁੱਧ ਚੁਗਲੀ ਕੀਤੀ ਤਾਂ ਪਾਤਸ਼ਾਹ ਨੇ ਸਤਿਗੁਰੂ ਜੀ ਨੂੰ ਲਾਹੌਰ ਬੁਲਾ ਭੇਜਿਆ। ਸਤਿਗੁਰੂ ਜੀ ਨੇ ਸ੍ਰੀ ਰਾਮਦਾਸ ਜੀ ਨੂੰ ਸ਼ਾਹੀ ਦਰਬਾਰ ਵਿਖੇ ਭੇਜਿਆ। ਆਪ ਨੇ ਨਾ ਕੇਵਲ ਬਾਦਸ਼ਾਹ ਦੀ ਤਸੱਲੀ ਹੀ ਕਰਵਾ ਦਿੱਤੀ ਸਗੋਂ ਉਸ ਤੋਂ ਗੁਰਮਤਿ ਲਈ ਭਾਰੀ ਪ੍ਰਸੰਸਾ ਵੀ ਮਿਲੀ।

ਸ੍ਰੀ ਰਾਮਦਾਸ ਜੀ ਨੇ ਲਾਹੌਰ ਵਿਖੇ ਬਸਤਰ ਦੇਖੇ ਅਤੇ ਪ੍ਰੇਮ ਵਿਚ ਫੁਰਨਾ ਹੋਇਆ ਕਿ ਸਤਿਗੁਰੂ ਜੀ ਇਹ ਖੱਟ ਦੇ ਬਸਤ੍ਰ ਪਹਿਰਨ। ਉਧਰ ਗੋਇੰਦਵਾਲ ਵਿਖੇ ਸਤਿਗੁਰੂ ਜੀ ਨੇ ਬਸਤਰ ਪਹਿਰਨੇ ਸ਼ੁਰੂ ਕਰ ਦਿੱਤੇ :

ਤਬਿ ਸ੍ਰੀ ਅਪਰ ਭਨਯੋ ਮਨ ਭਾਵਤਿ।
ਰਾਮਦਾਸ ਮੁਹਿ ਪਟ ਪਹਿਰਾਵਤਿ।
ਲਵਪੁਨਿ ਕੇ ਬਜਾਰ ਮਹਿਂ ਖਿਰਯੋ।
ਤਹਿਂ ਪਿਖਿ ਪਟ ਪਹਿਰਾਵਨ ਕਰਯੋ ॥੪੦॥

ਸ੍ਰੀ ਰਾਮਦਾਸ ਜੀ ਨੇ ਮਿਠੇ ਰਸਭਰੇ ਅੰਬ ਦੇਖੇ, ਲੈ ਲਏ। ਪਰ ਰਸਤੇ ਵਿਚ ਹੀ ਖਰਾਬ ਹੋਣ ਲਗੇ। ਸਤਿਗੁਰੂ ਦਾ ਧਿਆਨ ਧਰ ਕੇ ਚੂਸ ਲਏ, ਉਧਰ ਸਤਿਗੁਰੂ ਜੀ

ਬਹੁਤ ਪ੍ਰੀਤਿ ਸੌਂ ਸ੍ਵਾਦਤਿ ਕਰਿ ਨ ਕਰਿ।
ਰਸ ਚੂਸਤਿ ਘੂਟਨਿ ਬਰ ਭਰਿ ਭਰਿ।

ਇਹ ਸੀ ਸ੍ਰੀ ਰਾਮਦਾਸ ਦਾ ਪ੍ਰੇਮ ਤੇ ਸਤਿਗੁਰੂ ਜੀ ਦੀ ਬਖ਼ਸ਼ਿਸ਼।

(vi)

ਸ੍ਰੀ ਸਤਿਗੁਰੂ ਜੀ ਹਿੰਦੂ ਤੀਰਥਾਂ ਨੂੰ ਪਵਿੱਤਰ ਕਰਨ ਲਈ ਯਾਤਰਾ ਤੇ ਗਏ। ਸ੍ਰੀ ਰਾਮਦਾਸ ਜੀ ਦੀ ਸੇਵਾ ਵਿਖੇ ਹੀ ਰਹੇ। ਆਪ ਨੇ ਇਸ ਯਾਤਰਾ ਦਾ ਇਤਿਹਾਸ ਬਾਣੀ ਵਿਚ ਕਲਮਬੰਦ ਕੀਤਾ ਹ ਜੋ ਇਤਿਹਾਸਕ, ਸਮਾਜਕ, ਰਾਜਨੀਤਕ ਤੇ ਧਾਰਮਿਕ ਪੱਖਾਂ ਤੋਂ ਭਾਰੀ ਸਾਖ ਹੈ।

ਇਸੇ ਯਾਤਰਾ ਵਿਚ ਉਹ ਬ੍ਰਾਹਮਣ ਦੁਰਗਾ ਦਤ ਵੀ ਸਤਿਗੁਰੂ ਜੀ ਨੂੰ ਆ ਮਿਲਿਆ, ਜਿਸ ਨੇ ਪਹਿਲੀ ਵਾਰ ਆਪ ਦੇ ਚਰਨ ਵਿਚ ਪਦਮ ਦੀ ਗੱਲ ਦਸੀ ਸੀ। ਉਸ ਨੇ ਸਤਿਗੁਰੂ ਜੀ ਨੂੰ ਪ੍ਰਣ ਦੀ ਯਾਦ ਕਰਾਈ। ਸਤਿਗੁਰੂ ਜੀ ਨੇ ਉਸ ਨੂੰ ਮੰਗ ਮੰਗਣ ਲਈ ਕਿਹਾ। ਉਸ ਨੇ ਬੜੀ ਚਤੁਰਤਾ ਨਾਲ ਕਿਹਾ ਕਿ ਜੇ ਧਨ ਨਾ ਹੋਵੇ ਤਦ ਇਥੇ ਸੁਖ ਨਹੀਂ, ਜੇ ਨਾਮ ਨਾ ਹੋਵੇ ਤਾਂ ਉਥੇ ਸ਼ਾਂਤੀ ਨਹੀਂ, ਆਪ ਕ੍ਰਿਪਾ ਕਰ ਕੇ ਮੈਨੂੰ ਦੋਵੇਂ ਦੇਵੋ। ਸਤਿਗੁਰੂ ਜੀ ਨੇ ਉਸ ਤੇ ਬਖ਼ਸ਼ਿਸ਼ ਕੀਤੀ ਅਤੇ ਉਸ ਨੂੰ ਹਲਤ ਤੇ ਪਲਤ ਦਾ ਸੁਖ ਦੇ ਦਿੱਤਾ।

(vii)

ਸਤਿਗੁਰੂ ਅਮਰਦਾਸ ਜੀ ਨੇ ਇਕ ਦਿਨ ਸਭਾ ਵਿਚ ਫ਼ੁਰਮਾਇਆ :

ਇਕ ਦਿਨ ਸਭਾ ਮਝਾਰ ਉਚਾਰਾ। ਇਹਾਂ ਬਾਵਲੀ ਲਗਹਿ ਉਦਾਰਾ।
ਸਿਖ ਸੰਗਤਿ ਦਰਸ਼ਨ ਕੋ ਆਵਹਿ। ਸਭ ਮਿਲਿ ਗੁਰ ਤੀਰਥ ਜਲ ਨਾਵਹਿ ॥੨॥

ਤਤਕਾਲ ਸਭ ਪਾਸੇ ਹੁਕਮਨਾਮੇ ਭੇਜ ਦਿਤੇ ਗਏ। ਬਾਉਲੀ ਦੀ ਖ਼ੁਦਾਈ ਅਰੰਭ ਹੋ ਗਈ। ਸ੍ਰੀ ਰਾਮਦਾਸ ਜੀ ਟੋਕਰੀ ਸਿਰ ਤੇ ਚੁਕ ਕੇ ਸੇਵਾ ਕੀਤੀ। ਉਨ੍ਹਾਂ ਆਪਣੇ ਆਪ ਨੂੰ ਗੁਰ-ਸੇਵਕ ਜਾਣਿਆ, ਸਤਿਗੁਰੂ ਨੂੰ ਗੁਰੂ ਮੰਨਿਆ ਤੇ ਸਸ਼ੁਰ ਨਹੀਂ ਜਾਣਿਆ।

ਸ੍ਰੀ ਰਾਮਦਾਸ ਜੀ ਦੇ ਸੰਬੰਧੀ ਵੀ ਬਉਲੀ ਦੀ ਸੇਵਾ ਦੇਖਣ ਆਏ। ਉਨ੍ਹਾਂ ਸ੍ਰੀ ਰਾਮਦਾਸ ਨੂੰ ਗੁਰੂ ਘਰ ਦਾ ਜਵਾਈ ਕਰਕੇ ਉਸ ਦਾ ਟਿਕਾਣਾ ਪੁਛਿਆ। ਪਰ ਉਹ ਉਨ੍ਹਾਂ ਨੂੰ ਟੋਕਰੀ ਚੁਕੀ ਮਿਲਿਆ :

'ਪੈਰੀ ਪਵਣਾ' ਕਹਿ ਕਿਸ ਸੰਗ। ਗਹੇ ਟੋਕਰੀ ਪਰੋ ਨਿਸੰਗ ॥
ਹੁਤੇ ਜੁ ਬਿੱਧ ਬਿਲੋਕਿ ਰਿਸਾਨੇ। ਕੇਤਿਕ ਦੇਖਿ ਦਸ਼ਾ ਮੁਸਕਾਨੇ ॥੩੯॥
ਧੂਲ ਸੰਗ ਛਾਦਤਿ ਸਰਬੰਗਾ। ਬਸਤ੍ਰ ਮਲੀਨ ਕੁਢੰਗ ਕੁਰੰਗਾ।
ਕਹਯੋ ਸਭਿਨਿ 'ਕੁਲ ਲਜਯ' ਖੋਈ। ਘਰ ਸਸੁਰਾਇ ਮ੍ਰਿੱਤਨਾ ਢੋਈ ॥੪੦॥

ਸ੍ਰੀ ਰਾਮਦਾਸ ਜੀ ਨੇ ਸਾਰੀਆਂ ਗਲਾਂ ਸੁਣੀਆਂ ਤੇ ਮੁਸਕ੍ਰਾਏ ਤੇ ਕਿਹਾ :

ਕਹਯੋ ਸਭਿਇ ਸੋਂ ਜਾਨਤਿ ਨਾਹਨ।
ਸ੍ਰੀ ਸਤਿਗੁਰ ਮਹਿਮਾ ਦੁਖ ਦਾਹਨਿ।
ਏਕ ਬੇਰ ਹੇਰੇਂ ਕਰਿ ਕਰੁਨਾ।
ਕਟਹਿਂ ਕੋਟਿ ਸੰਕਟ ਭਵ ਮਰਨਾ ॥੪੫॥

ਸਤਿਗੁਰੂ ਜੀ ਪਾਸ ਵੀ ਉਨ੍ਹਾਂ ਗਿਲਾ ਕੀਤਾ। ਪਰ ਸਤਿਗੁਰੂ ਜੀ ਨੇ ਵਿਸ਼ਵਾਸ ਦਿਵਾਇਆ :

ਸਭਿ ਜਗ ਛਤ੍ਰ ਦੀਨਿ ਮੈਂ ਇਨਕੋ।
ਮਾਟੀ ਪਰਿ ਹੈ ਸੀਸ ਤੁਮਾਰੇ।
ਗੁਰ ਅਭਗਤਿ, ਤੁਮ ਪ੍ਰੇਮ ਨ ਧਾਰੇ ॥੬੫॥
ਜੋ ਇਹ ਬੰਸ ਜਨਮ ਨਹਿਂ ਧਾਰੇ।
ਗਿਰਤਿ ਨਰਕ ਮਹਿ ਪਿਤਰ ਤੁਮਾਰੇ।

ਪਰ ਸੰਬੰਧੀ ਇਹ ਸਮਝ ਨਾ ਸਕੇ।

ਸ੍ਰੀ ਰਾਮਦਾਸ ਜੀ ਦੀ ਸੇਵਾ ਤੇ ਪ੍ਰਸੰਨ ਹੋ ਕੇ ਸਤਿਗੁਰੂ ਅਮਰਦਾਸ ਜੀ ਨੇ ਮਨ ਬਣਾ ਲਿਆ ਕਿ ਉਹੋ ਹੀ ਉਨ੍ਹਾਂ ਦੀ ਗਦੀ ਦਾ ਯੋਗ ਵਾਰਸ ਹੈ। ਇਸ ਗਲ ਦੇ ਸੰਕੇਤ ਕਈ ਤਰ੍ਹਾਂ ਮਿਲਦੇ ਹਨ। ਇਕ ਵਾਰੀ ਇਕ ਧਨਾਢ ਕਈ ਵੱਡਮੁਲੀਆਂ ਵਸਤਾਂ ਭੇਟਾ ਵਜੋਂ ਲੈ ਕੇ ਸਤਿਗੁਰੂ ਜੀ ਪਾਸ ਹਾਜ਼ਰ ਹੋਇਆ। ਉਨ੍ਹਾਂ ਵਿਚ ਇਕ ਬਹੁਤ ਕੀਮਤੀ ਸੁੱਚੇ ਮੋਤੀਆਂ ਦਾ ਹਾਰ ਵੀ ਸੀ। ਸਤਿਗੁਰੂ ਜੀ ਕਹਿਣ ਲਗੇ ਕਿ ਮੈਂ ਬਹੁਤ ਬਿਰਧ ਹਾਂ, ਇਹ ਹਾਰ ਮੇਰੇ ਕੰਮ ਦਾ ਨਹੀਂ ਹੈ, ਤੂੰ ਇਹ ਹਾਰ ਉਸ ਦੇ ਗਲ ਵਿਚ ਪਾ ਦੇ ਜੋ ਮੈਨੂੰ ਅਤੀ ਪਿਆਰਾ ਹੈ। ਧਨਾਢ ਪੁਰਸ਼ ਨੇ ਕਿਹਾ ਕਿ ਮੈਨੂੰ ਤੇ ਪਤਾ ਨਹੀਂ ਹੈ ਕਿ ਤੁਹਾਨੂੰ ਕੌਣ ਅਤੀ ਪਿਆਰਾ ਹੈ। ਤਦ ਗੁਰੂ ਜੀ ਨੇ ਆਪ ਉਹ ਹਾਰ ਲੈ ਕੇ ਸ੍ਰੀ ਰਾਮਦਾਸ ਜੀ ਦੇ ਗਲ ਵਿਚ ਪਾ ਦਿੱਤਾ।

ਸ੍ਰੀ ਰਾਮਦਾਸ ਜੀ ਨੇ ਅਗੋਂ ਇਹੋ ਹਾਰ ਇਕ ਮੁਸਲਮਾਨ ਫ਼ਕੀਰ ਨੂੰ ਦਿੱਤਾ। ਗਲ ਇਸ ਤਰ੍ਹਾਂ ਹੋਈ। ਸਤਿਗੁਰੂ ਜੀ ਰੋਜ਼ ਦਰਿਆ ਤੇ ਜਾਇਆ ਕਰਦੇ ਸਨ। ਰਸਤੇ ਵਿਚ ਫ਼ਕੀਰ ਬੈਠਾ ਹੁੰਦਾ ਸੀ। ਇਹ ਸਦਾ ਨਸ਼ੇ ਵਿਚ ਚੂਰ ਰਹਿੰਦਾ ਸੀ। ਸਤਿਗੁਰੂ ਜੀ ਉਸ ਨੂੰ ਕੁੱਝ ਨਹੀਂ ਸਨ ਦਿੰਦੇ, ਇਸ ਲਈ ਉਹ ਆਪ ਨੂੰ ਗਾਲ੍ਹਾਂ ਦਿੰਦਾ ਹੁੰਦਾ ਸੀ। ਸਤਿਗੁਰੂ ਚੁਪ ਕਰਕੇ ਲੰਘ ਜਾਂਦੇ। ਇਕ ਦਿਨ ਜਦੋਂ ਉਹ ਦਰਿਆ ਵਲੋਂ ਪਰਤ ਕੇ ਆ ਰਹੇ ਸਨ ਤਾਂ ਉਹੋ ਫ਼ਕੀਰ ਸਤਿਗੁਰੂ ਜੀ ਦੇ ਦਾਨ ਦੀ ਬੜੀ ਉਸਤਤਿ ਕਰ ਰਿਹਾ ਸੀ। ਕਾਰਨ ਪੁਛਣ ਤੇ ਪਤਾ ਲਗਾ ਕਿ ਸ੍ਰੀ ਰਾਮਦਾਸ ਜੀ ਨੇ ਉਸ ਨੂੰ ਹਾਰ ਦੇ ਕੇ ਖੁਸ਼ ਕਰ ਦਿੱਤਾ ਸੀ ਤੇ ਇਹ ਕਿਹਾ ਸੀ ਕਿ ਤੂੰ ਸਤਿਗੁਰੂ ਜੀ ਨੂੰ ਗਾਲਾਂ ਨਾ ਕੱਢਿਆ ਕਰ।

(viii)

ਸ੍ਰੀ ਸਤਿਗੁਰੂ ਜੀ ਦੀ ਵੱਡੀ ਬੀਬੀ ਦਾ ਨਾਂ ਦਾਨੀ ਸੀ ਅਤੇ ਉਨ੍ਹਾਂ ਦੇ ਪਤੀ ਦਾ ਨਾਂ ਸ੍ਰੀ ਰਾਮਾ ਜੀ ਸੀ। ਸ੍ਰੀ ਰਾਮਾ ਜੀ ਵੀ ਸਤਿਗੁਰੂ ਦੀ ਸੇਵਾ ਵਿਚ ਤਤਪਰ ਸਨ। ਸਿੱਖਾਂ ਵਿਚ ਆਮ ਚਰਚਾ ਹੁੰਦੀ ਰਹਿੰਦੀ ਸੀ ਕਿ ਸਤਿਗੁਰੂ ਸਿੰਘਾਸਨ ਦੋਹਾਂ ਵਿਚੋਂ ਕਿਸ ਨੂੰ ਦੇਣਗੇ। ਸਤਿਗੁਰੂ ਨੇ ਸਿੱਖਾਂ ਦੇ ਸੰਦੇਹ ਨੂੰ ਖਤਮ ਕਰਨ ਲਈ, ਇਕ ਦਿਨ ਇਹ ਕੌਤਕ ਰਚਿਆ :

ਸਿੱਖਨ ਕੇ ਸੰਦੇਹ ਬਿਨਾਸਨ। ਨਿਜ ਪਾਛੇ ਥਾਪਨ ਸਿੰਘਾਸਨ।
ਪਰਖਨ ਹਿਤ ਸ੍ਰੀ ਸਤਿਗੁਰੂ ਪੂਰੇ। ਜੁਗਲ ਹਕਾਰਨ ਕਰੇ ਹਦੂਰੇ ॥੬॥

ਦੋਹਾਂ, ਸ੍ਰੀ ਰਾਮਾ ਜੀ ਤੇ ਸ੍ਰੀ ਰਾਮਦਾਸ ਜੀ, ਨੂੰ ਬਾਉਲੀ ਦੇ ਕੰਢੇ ਥੜ੍ਹੇ ਬਨਾਉਣ ਲਈ ਕਿਹਾ। ਦੋਹਾਂ ਨੇ ਬਣਾਏ। ਸਤਿਗੁਰੂ ਜੀ ਨੇ ਦੇਖੇ ਤੇ ਦੋਹਾਂ ਨੂੰ ਕਿਹਾ :

ਇਹ ਤੌ ਨੀਕੀ ਨਹੀਂ ਬਨਾਈ। ਬੈਠਨ ਹੇਤ ਨ ਹਮ ਕਹੁ ਭਾਈ।
ਕਹਯੋ ਖੇਦ ਸਭਿ ਨਿਸ਼ਫਲ ਗਯੋ। ਟੇਢੀ ਕੰਧ ਉਸਾਰਤਿ ਭਯੋ ॥੧੪॥
ਢਾਹਿ ਦੇਹੁ ਨਹਿੰ ਦੇਰਿ ਕਰੀਜਹਿ। ਹਮਰੋ ਕਹਯੋ ਠੀਕ ਸੁਨਿ ਲੀਜਹਿ।
ਇਤਿ ਦਿਸ਼ ਸੁਧੀ ਭੀਤ ਚਿਨਾਵਹੁ। ਬਹੁਰ ਬੇਦਕਾ ਭਲੇ ਬਨਾਵਹੁ।

ਸਤਿਗੁਰੂ ਜੀ ਨੇ ਇਕ, ਦੋ, ਤਿੰਨ ਵਾਰੀ ਦੋਹਾਂ ਦੇ ਬਣਾਏ ਥੜ੍ਹੇ ਰਦ ਕਰ ਦਿਤੇ। ਸ੍ਰੀ ਰਾਮਾ ਜੀ ਖਿਝ ਗਏ :

ਬਨੀ ਰੁਚਿਰ ਬੈਠਿਬਿ ਕੇ ਜੋਗ।
ਦੇਖਤਿ ਕਰਹਿ ਸਰਾਹਿਨ ਲੋਗ।
ਮੈਂ ਕੈਸੇ ਕਰਿ ਦੇਹੁ ਢਹਾਈ।
ਇਸ ਤੇ ਆਛੀ ਕਯਾ ਬਨਿ ਜਾਈ ॥੨੯॥

ਸ੍ਰੀ ਰਾਮਦਾਸ ਜੀ ਦਾ ਉਤਰ ਸੀ :

ਉਹ ਭੈ ਧਰਿਕੈ ਬੋਲਯੋ ਫੇਰ।
ਤੁਮਰੀ ਮਤੀ ਅਗਾਇ ਬਡੇਰ।
ਹਮ ਮਤਿਮੰਦ ਸਕਹਿੰ ਨਹਿੰ ਜਾਨਿ।
ਤਊ ਕ੍ਰਿਪਾ ਤੁਮ ਕਰਹੁ ਮਹਾਨ ॥੩੨॥
ਤੇ ਆਪ ਫਿਰ, ਤੇ ਫਿਰ, ਥੜੀ ਬਣਾਂਦੇ ਰਹੇ।

ਨਿਬੇੜਾ ਹੋ ਗਿਆ। ਸਤਿਗੁਰੂ ਜੀ ਨੇ ਸ੍ਰੀ ਰਾਮਦਾਸ ਜੀ ਲਈ ਕਿਹਾ :

ਇਸ ਕੀ ਸੇਵਾ ਮੋ ਮਨ ਭਾਵਹਿ।
ਆਪਾ ਕਬਹੁਂ ਨ ਕਰਹਿਂ ਜਨਾਵਨਿ।
ਨਿਸਦਿਨ ਪ੍ਰੇਮ ਭਗਤਿ ਮਹਿ ਪਾਵਨਿ ॥੫੦॥

ਇਹ ਥੜ੍ਹੇ ਨਹੀਂ ਸਨ ਬਣ ਰਹੇ। ਇਹ ਤੇ ਸਚੇ ਪਾਤਸ਼ਾਹ ਦਾ ਤਖ਼ਤ ਸੀ। ਤਖ਼ਤ ਬਨਾਣਾ ਬੜਾ ਘਾਲਣਾ ਵਾਲਾ ਕੰਮ ਹੈ, ਤਖ਼ਤ ਤੇ ਬੈਠਣ ਲਈ ਬੜੀ ਕਮਾਈ ਕਰਨੀ ਪੈਂਦੀ ਹੈ, ਤਖ਼ਤ ਉਸਾਰਨ ਲਈ ਬੜੀ ਮਿਹਨਤ ਤੇ ਦ੍ਰਿੜ੍ਹਤਾ ਦੀ ਲੋੜ ਹੈ। ਗੁਰੂ ਤਖ਼ਤ ਤੇ ਬੈਠਣ ਲਈ ਪੀਰੀ ਤੇ ਮੀਰੀ ਦੋਵੇਂ ਪਾਸ ਰਹਿਣੀਆਂ ਚਾਹੀਦੀਆਂ ਹਨ।

(ix)

ਸ੍ਰੀ ਰਾਮਦਾਸ ਜੀ ਦੇ ਅੰਤ, ਦਾ ਸਮਾਂ ਆ ਗਿਆ। ਜਾਣੀ ਜਾਣ ਸਤਿਗੁਰੂ ਜੀ ਨੇ ਬੀਬੀ ਭਾਨੀ ਨੂੰ ਪੁੱਛਿਆ :

ਰਾਮਦਾਸ ਅਬ ਤਨ ਪਰਹਰੈ।
ਕਹੁ ਪੁੱਤ੍ਰੀ ਕਯਾ ਤਬਿ ਤੂੰ ਕਰੈ ?
ਛਿਨਭੰਗਰ ਸਭਿ ਅਹੈਂ ਸਰੀਰ।
ਬਿਨਸਤਿ ਤੁਰਤ ਨ ਕਰਿ ਹੀ ਧੀਰ ॥੫॥

ਬੀਬੀ ਭਾਨੀ ਜੀ ਬਹੁਤ ਸਿਆਣੇ ਸਨ। ਉਹ ਪਿਤਾ ਸਤਿਗੁਰੂ ਜੀ ਨੂੰ ਸਤਿਗੁਰੂ ਕਰਕੇ ਹੀ ਮੰਨਦੇ ਸਨ। ਆਪ ਨੇ ਆਪਣੀ ਨਥ ਉਤਾਰ ਕੇ ਪਿਤਾ ਜੀ ਦੇ ਹਥ ਦੇ ਦਿੱਤੀ ਤੇ ਕਿਹਾ 'ਪ੍ਰਭੂ ਜੀ ਅਪਰਕਾਨ ਕਯਾ ਕਰਿਹੌਂ। ਜੋ ਵਿਧਵਾ ਕੇ ਧਰਮ, ਸੁ ਧਰਿਹੌਂ।'

ਪਿਤਾ-ਸਤਿਗੁਰੂ ਜੀ ਕਰਣਾ ਵਿਚ ਆ ਗਏ ਤੇ ਕਹਿਣ ਲੱਗੇ :

ਹੈ ਪੁੱਤ੍ਰੀ ਸੁਨਿ ਸੁਮਤਿ ਮਹਾਨੇ।
ਤਨ ਕੋ ਰਾਖਿ ਭਜੋ ਜਗਦੀਸ।
ਅਬਿ ਮੈਂ ਕਰਿਹੌਂ ਤੁਮ ਬਖ਼ਸ਼ੀਸ਼ ॥੯॥
ਰਾਮਦਾਸ ਕੀ ਬਯ ਅਬਿ ਨਾਂਹੀ।
ਪੂਰਨ ਅਵਧਿ ਆਜ ਦਿਨ ਮਾਂਹੀ।
ਤਿਨ ਜੀਵਨ ਕੋ ਆਨਿ ਉਪਾਇ।
ਨਹੀਂ ਹੋਤਿ ਨਿਸ਼ਚੇ ਇਮ ਲਯਾਇ ॥੧੦॥
ਅਪਨ ਆਰਬਲਾ ਅਬਿ ਮੈਂ ਦੇਵੋਂ।
ਹਿਤ ਪਰਲੋਕ ਗਮਨ ਸੁਭ ਲੇਵੋਂ।

ਆਪ ਨੇ ਆਪਣੀ ਰਹਿੰਦੀ ਸਤ ਸਾਲ ਦੀ ਉਮਰ ਸ੍ਰੀ ਰਾਮਦਾਸ ਜੀ ਨੂੰ ਦੇ ਦਿੱਤੀ ਤੇ ਉਨ੍ਹਾਂ ਨੂੰ ਗੁਰਗੱਦੀ ਤੇ ਬਿਠਾ ਦਿੱਤਾ। ਸਭ ਸੰਗਤ ਨੂੰ ਸ੍ਰੀ ਗੁਰੂ ਰਾਮਦਾਸ ਦੀ ਚਰਨੀ ਲਾ ਦਿੱਤਾ। ਮੋਹਨ ਤੇ ਮੋਹਰੀ ਨੂੰ ਵੀ ਉਨ੍ਹਾਂ ਦੀ ਚਰਨੀ ਲਗਣ ਨੂੰ ਕਿਹਾ। ਮੋਹਨ ਮਸਤਾਨਾ ਸੀ। ਮੋਹਰੀ ਸਨਮੁਖ ਹੋਇਆ। ਸਤਿਗੁਰੂ ਜੀ ਨੇ ਆਪ ਜੋਤੀ ਜੋਤਿ ਸਮਾਉਣ ਦੀ ਤਿਆਰੀ ਕਰ ਦਿੱਤੀ।

ਬੀਬੀ ਭਾਨੀ ਜੀ ਦੀ ਮੰਗ ਤੇ ਪਿਤਾ ਸਤਿਗੁਰੂ ਜੀ ਨੇ ਫੁਰਮਾਇਆ ਕਿ ਗੁਰਿਆਈ ਤੇਰੀ ਬੰਸ ਵਿਚ ਹੀ ਰਹੇਗੀ ਪਰ ਦੁਖ-ਕਲੇਸ਼ ਬੜਾ ਹੋਵੇਗਾ।

ਤਉ ਬਿਮਲ ਸਲਿਤਾ ਜਲ ਚਲਿਤਾ। ਪਾਯਹੁ ਬੰਧਨ ਆਗੇ ਢਲਤਾ।
ਹੋਹਿਂ ਕਲੇਸ਼ ਉਪੱਦ੍ਰਵ ਭਾਰੇ। ਜਿਨ ਕਉ ਕੋ ਨ ਸਕਹਿ ਨਿਵਾਰੇ ॥੫੮॥

(x)

ਸਤਿਗੁਰੂ ਜੀ ਨੇ ਗੁਰੂ ਰਾਮਦਾਸ ਜੀ ਨੂੰ ਨਮਸਕਾਰ ਕੀਤੀ। ਬਾਬਾ ਬੁਢਾ ਜੀ ਤੇ ਹੋਰ ਮੁੱਖੀ ਸਿੱਖਾਂ ਨੇ ਮੱਥਾ ਟੇਕਿਆ। ਸਤਿਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਦੇ ਲੰਬਰਦਾਰ ਤੇ ਹੋਰ ਮੁੱਖੀਆਂ ਨੂੰ ਬੁਲਾ ਕੇ ਐਲਾਨ ਕਰ ਦਿੱਤਾ ਕਿ ਗੁਰਗੱਦੀ ਤੇ ਸਤਿਗੁਰੂ ਰਾਮਦਾਸ ਜੀ ਬਿਰਾਜਮਾਨ ਹੋਏ ਹਨ। ਸਤਿਗੁਰੂ ਜੀ ਨੇ ਜਪੁਜੀ ਦਾ ਪਾਠ ਕਰਕੇ ਚਾਦਰ ਉਪਰ ਲੈ ਲਈ ਤੇ ਜੋਤੀ ਜੋਤਿ ਸਮਾ ਗਏ।

ਜੋਤੀ ਜੋਤਿ ਸਮਾਣ ਤੋਂ ਪਹਿਲਾਂ ਜੋ ਸਿਖਿਆ ਸਤਿਗੁਰੂ ਜੀ ਨੇ ਬਖਸ਼ੀ ਉਹ ਬਾਬਾ ਸੁੰਦਰ ਜੀ ਨੇ ਸੱਦ ਨਾ ਦੀ ਬਾਣੀ ਵਿਚ ਦਰਜ ਕੀਤੀ ਹੈ। ਕਈ ਪੱਖਾਂ ਤੋਂ ਇਹ ਸਿਖਿਆ ਬੜੀ ਮਹੱਤਵਪੂਰਨ ਹੈ :

### ਰਾਮਕਲੀ ਸਦ

ਜਗਿ ਦਾਤਾ ਸੋਇ ਭਗਤਿ ਵਛਲੁ ਤਿਹੁ ਲੋਇ ਜੀਉ।
ਗੁਰ ਸਬਦਿ ਸਮਾਵਏ ਅਵਰੁ ਨ ਜਾਣੈ ਕੋਇ ਜੀਉ।
ਅਵਰੋ ਨ ਜਾਣਹਿ ਸਬਦਿ ਗੁਰ ਕੈ ਏਕੁ ਨਾਮੁ ਧਿਆਵਹੇ।
ਪਰਸਾਦਿ ਨਾਨਕ ਗੁਰੂ ਅੰਗਦ ਪਰਮ ਪਦਵੀ ਪਾਵਹੇ।
ਆਇਆ ਹਕਾਰਾ ਚਲਣਵਾਰਾ ਹਰਿ ਰਾਮ ਨਾਮਿ ਸਮਾਇਆ।
ਜਗਿ ਅਮਰੁ ਅਟਲੁ ਅਤੋਲੁ ਠਾਕੁਰੁ ਭਗਤਿ ਤੇ ਹਰਿ ਪਾਇਆ ॥੧॥
ਹਰਿ ਭਾਣਾ ਗੁਰ ਭਾਇਆ ਗੁਰੁ ਜਾਵੈ ਹਰਿ ਪ੍ਰਭ ਪਾਸਿ ਜੀਉ।
ਸਤਿਗੁਰੁ ਕਰੇ ਹਰਿ ਪਹਿ ਬੇਨਤੀ ਮੇਰੀ ਪੈਜ ਰਖਹੁ ਅਰਦਾਸਿ ਜੀਉ।
ਪੈਜ ਰਾਖਹੁ ਹਰਿਜਨਹ ਕੇਰੀ ਹਰਿ ਦੇਹੁ ਨਾਮੁ ਨਿਰੰਜਨੋ।
ਅੰਤਿ ਚਲਦਿਆ ਹੋਇ ਬੇਲੀ ਜਮਦੂਤ ਕਾਲੁ ਨਿਖੰਜਨੋ।
ਸਤਿਗੁਰੂ ਕੀ ਬੇਨਤੀ ਪਾਈ ਹਰਿ ਪ੍ਰਭਿ ਸੁਣੀ ਅਰਦਾਸਿ ਜੀਉ।
ਹਰਿ ਧਾਰਿ ਕਿਰਪਾ ਸਤਿਗੁਰ ਮਿਲਾਇਆ ਧਨੁ ਧਨੁ ਕਹੈ ਸਾਬਾਸਿ ਜੀਉ ॥੨॥
ਮੇਰੇ ਸਿਖ ਸੁਣਹੁ ਪੁਤ ਭਾਈਹੋ ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ।
ਹਰਿ ਭਾਣਾ ਗੁਰ ਭਾਇਆ ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ।
ਭਗਤੁ ਸਤਿਗੁਰੁ ਪੁਰਖੁ ਸੋਈ ਜਿਸੁ ਹਰਿ ਪ੍ਰਭ ਭਾਣਾ ਭਾਵਏ।
ਆਨੰਦ ਅਨਹਦ ਵਜਹਿ ਵਾਜੇ ਹਰਿ ਆਪਿ ਗਲ ਮੇਲਾਵਏ।
ਤੁਸੀ ਪੁਤ ਭਾਈ ਪਰਵਾਰ ਮੇਰਾ ਮਨਿ ਵੇਖਹੁ ਕਰਿ ਨਿਰਜਾਸਿ ਜੀਉ।
ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ ॥੩॥
ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ।

ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ ।
ਮਿਤੁ ਪੈਝੈ ਮਿਤੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਏ ।
ਤੁਸੀ ਵੀਚਾਰਿ ਦੇਖਹੁ ਪੁਤ ਭਾਈ ਹਰਿ ਸਤਿਗੁਰੂ ਪੈਨਾਵਏ ।
ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ ॥
ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ ॥੪॥
ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ।
ਕੇਸੋ ਗੋਪਾਲ ਪੰਡਿਤ ਸਦਿਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ।
ਹਰਿ ਕਥਾ ਪੜੀਐ ਹਰਿਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ ।
ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ ।
ਹਰਿ ਭਾਇਆ ਸਤਿਗੁਰੁ ਬੋਲਿਆ ਹਰਿ ਮਿਲਿਆ ਪੁਰਖੁ ਸੁਜਾਣੁ ਜੀਉ ।
ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ ॥੫॥
ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ ।
ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ ।
ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ ।
ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ ।
ਹਰਿ ਗੁਰਹਿ ਭਾਣਾ ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ ।
ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ ॥੬॥੧॥

*(ਗੁ. ਗ੍ਰੰ. ਪੰਨਾ ੯੨੪)*

(8)

ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ ।
ਰਵਿ ਸਸਿ ਕਿਰਣਿ, ਉਦਰੁ ਸਾਗਰ ਕੋ, ਗੰਗ ਤਰੰਗ ਅੰਤੁ ਕੋ ਪਾਵੈ ।
ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ ਉਨਹ ਜੁ ਗਾਵੈ ।
ਭਲੇ ਅਮਰਦਾਸ ਗੁਣ ਤੇਰੇ, ਤੇਰੀ ਉਪਮਾ ਤੋਹਿ ਬਨਿ ਆਵੈ ।

*(ਭਟ ਭਲ, ਪੰਨਾ ੧੩੯੬)*

ਸਤਿਗੁਰੂ ਅਮਰਦਾਸ ਜੀ ਨੇ ਸਿੱਖੀ ਦੇ ਧਰਮ ਤੇ ਲਹਿਰ ਨੂੰ ਆਪਣੀ ਅਗਵਾਈ, ਬਾਣੀ, ਸੰਸਥਾ-ਉਸਾਰੀ ਤੇ ਨਰੋਈਆਂ ਲੀਹਾਂ ਤੇ ਰਵਾਇਤਾਂ ਬਣਾ ਕੇ ਬੜੀ ਸ਼ਕਤੀ, ਦ੍ਰਿੜਤਾ ਤੇ ਸਮਰਥਾ ਪਰਦਾਨ ਕੀਤੀ । ਆਪ ਨੇ ਨਿਮਨ ਦਰਜ ਵਿਸ਼ੇਸ਼ ਦੇਣ ਦਿਤੀ :

(i)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖੀ ਦਾ ਕੇਂਦਰ ਕਰਤਾਰਪੁਰ ਰਖਿਆ । ਪਰ ਆਪ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਕੇਂਦਰ ਖੰਡੂਰ ਲੈ ਜਾਣ ਦੀ ਹਦਾਇਤ ਕੀਤੀ । ਸਿੱਖ ਸੰਗਤਾਂ ਗੁਰੂ ਨਾਨਕ ਦੇਵ ਜੀ ਨੇ ਦੂਰ ਤੀਕ ਆਸਾਮ, ਕਲਕਤੇ ਵਿਖੇ ਥਾਪ ਦਿੱਤੀਆਂ ਸਨ, ਪਰ ਮੁੱਖ ਕੇਂਦਰ ਉਥੇ ਹੀ ਰਹਿੰਦਾ ਸੀ ਜਿਥੇ ਸਤਿਗੁਰੂ ਦਾ ਆਪਣਾ ਵਾਸਾ ਹੁੰਦਾ ਸੀ । ਸ੍ਰੀ ਗੁਰੂ ਅੰਗਦ ਦੇਵ ਜੀ ਨੇ ਜਦੋਂ ਅਮਰਦਾਸ ਜੀ ਨੂੰ ਗੁਰਤਾ ਦੀ ਪਦਵੀ ਤੇ ਥਾਪਿਆ ਤਾਂ ਆਪ ਨੂੰ ਸਿੱਖੀ ਦਾ ਕੇਂਦਰ

ਗੋਇੰਦਵਾਲ ਲੈ ਜਾਣ ਦੀ ਆਗਿਆ ਵੀ ਕੀਤੀ। ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਹੀ ਸਮੇਂ ਰਾਮਦਾਸ ਚੱਕ ਦੀ ਉਸਾਰੀ ਵੀ ਸ਼ੁਰੂ ਕਰਾ ਦਿੱਤੀ ਸੀ। ਇਹ ਸਿੱਖੀ ਦਾ ਮੁੱਖ ਕੇਂਦਰ ਬਣਨਾ ਸੀ। ਹੁਣ ਤੀਕ ਇਹੋ ਹੀ ਮੁੱਖ ਕੇਂਦਰ ਹੈ।

ਪਰ ਜੋ ਗਲ ਬੜੀ ਮਹਾਨਤਾ ਵਾਲੀ ਸਤਿਗੁਰੂ ਅਮਰਦਾਸ ਜੀ ਨੇ ਕੀਤੀ ਉਹ ਇਹ ਸੀ ਕਿ ਆਪ ਨੇ ਬਾਕਾਇਦਾ 22 ਮੰਜੀਆਂ ਥਾਪੀਆਂ ਤੇ ਇਸ ਤਰ੍ਹਾਂ ਸਿਖੀ ਦੇ 22 ਮਹਾਨ ਕੇਂਦਰ ਬਣਾ ਦਿੱਤੇ। ਜਿਵੇਂ ਸਤਿਗੁਰੂ ਨਾਨਕ ਦੇਵ ਜੀ ਨੇ ਧਰਮਸ਼ਾਲਾਂ ਥਾਪੀਆਂ ਸਨ ਤੇ ਸਿੱਖੀ ਦੇ ਪ੍ਰਚਾਰਕ ਭਾਈ ਸਜਣ (ਪਹਿਲਾਂ ਠੱਗ) ਤੇ ਭਾਈ ਸਾਲਸ ਰਾਏ (ਜੌਹਰੀ ਪਟਨਾ), ਭਾਈ ਮਨਸੁਖ ਆਦਿ ਥਾਪੇ ਸਨ, ਜਿਵੇਂ ਸਤਿਗੁਰੂ ਅਮਰਦਾਸ ਜੀ ਨੇ 22 ਉੱਚ ਕੋਟੀ ਦੇ ਪ੍ਰਚਾਰਕ ਸਾਰੇ ਭਾਰਤ ਵਿਚ ਮੁਕਰਰ ਕੀਤੇ। ਇਹ ਕਥਨੀ ਤੇ ਕਰਣੀ ਦੇ ਪੂਰੇ ਸਿੱਖ ਸਨ। ਮਾਨੋ ਇਸ ਤਰ੍ਹਾਂ ਸਿੱਖੀ ਦੇ 22 ਕੇਂਦਰ ਹੋਰ ਬਣ ਗਏ। ਬਾਕੀ ਮੰਜੀਦਾਰਾਂ ਦੇ ਨਾਮ ਭਾਈ ਕਾਹਨ ਸਿੰਘ ਜੀ ਨੇ 'ਗੁਰਸ਼ਬਦ ਰਤਨਾਕਰ ਮਹਾਨ ਕੋਸ਼' ਵਿਚ ਇਸ ਤਰ੍ਹਾਂ ਦਿੱਤੇ ਹਨ :

| | | | |
|---|---|---|---|
| (1) | ਅੱਲਾਯਾਰ | (12) | ਫੇਰਾ |
| (2) | ਸੱਚਨ ਸੱਚ | (13) | ਬੂਆ |
| (3) | ਸਾਧਾਰਣ | (14) | ਬੇਣੀ |
| (4) | ਸਾਵਣ ਮੱਲ | (15) | ਮਹੇਸ਼ਾ |
| (5) | ਸੁਖੱਣ | (16) | ਮਾਈਦਾਸ |
| (6) | ਹੰਦਾਲ | (17) | ਮਾਣਕ ਚੰਦ |
| (7) | ਕੇਦਾਰੀ | (18) | ਮੁਰਾਰੀ |
| (8) | ਖੇੜਾ | (19) | ਰਾਜਾ ਰਾਮ |
| (9) | ਗੰਗੂ ਸ਼ਾਹ | (20) | ਰੰਗ ਸ਼ਾਹ |
| (10) | ਦਰਬਾਰੀ | (21) | ਰੰਗ ਦਾਸ |
| (11) | ਪਾਰੋ | (22) | ਲਾਲੋ |

(ii)

ਲੰਗਰ ਦੀ ਸੰਸਥਾ ਸਤਿਗੁਰੂ ਨਾਨਕ ਦੇਵ ਜੀ ਤੋਂ ਤੁਰ ਪਈ ਸੀ। ਸਤਿਗੁਰੂ ਅੰਗਦ ਦੇਵ ਜੀ ਦੇ ਲੰਗਰ ਦੀ ਵਿਸ਼ੇਸ਼ਤਾ ਵਲ ਸੰਕੇਤ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਾਈ ਸਤੇ ਤੇ ਬਲਵੰਡ ਨੇ ਕੀਤਾ ਹੈ :

ਬਲਵੰਤ ਖੀਵੀ ਨੇਕ ਜਨ ਜਿਸ ਬਹੁਤੀ ਛਾਉ ਪਤ੍ਰਾਲੀ।
ਲੰਗਰ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥

ਸਤਿਗੁਰੂ ਅੰਗਦ ਦੇਵ ਜੀ ਨੇ ਦੋ ਲੰਗਰ ਚਲਾਏ, ਸ਼ਬਦ ਦਾ ਤੇ ਭੋਜਨ ਦਾ।

ਲੰਗਰੁ ਚਲੈ ਗੁਰਸਬਦਿ ਹਰਿ ਤੋਟਿ ਨ ਆਵੀ ਖਟੀਐ।
ਖਰਚੇ ਦਿਤਿ ਖਸੰਮ ਦੀ ਆਪ ਖਹਦੀ ਖੈਰਿ ਦਬਟੀਐ॥

ਸਾਰੇ ਸਤਿਗੁਰਾਂ ਦੋਵੇਂ ਲੰਗਰ ਕਾਇਮ ਰਖੇ। ਸਤਿਗੁਰੂ ਅਮਰਦਾਸ ਜੀ ਨੇ ਲੰਗਰ ਦੀ ਮਹਾਨਤਾ ਹੋਰ ਵਧਾ ਦਿੱਤੀ ਜਦੋਂ ਆਪ ਨੇ ਗੁਰੂ ਦਰਸ਼ਨਾਂ ਲਈ ਲੰਗਰ ਵਿਚ ਭੋਜਨ ਖਾਣ ਨੂੰ

ਜ਼ਰੂਰੀ ਸ਼ਰਤ ਬਣਾ ਦਿੱਤਾ। ਸ਼ਾਹ-ਪਾਤਸ਼ਾਹ, ਰਾਣਾ-ਰੰਕ ਲੰਗਰ ਵਿਚੋਂ ਪ੍ਰਸ਼ਾਦ ਛੱਕ ਕੇ ਹੀ ਸੰਗਤ ਵਿਚ ਹਾਜ਼ਰ ਹੋ ਕੇ ਗੁਰੂ ਜੀ ਦੇ ਦਰਸ਼ਨ ਕਰ ਸਕਦੇ ਹਨ। ਇਸ ਤਰ੍ਹਾਂ ਸੰਗਤ ਤੇ ਪੰਗਤ ਦਾ ਸਿਧਾਂਤ ਕਾਇਮ ਹੋਇਆ। ਦੋਵੇਂ ਮਨੁੱਖੀ ਸਾਂਝ, ਬਰਾਬਰੀ ਤੇ ਉਸਾਰੀ ਦੇ ਠੋਸ ਚਿੰਨ੍ਹ ਹਨ।

(iii)

ਸਤਿਗੁਰੂ ਅਮਰਦਾਸ ਜੀ ਨੇ ਲੋੜ ਅਨੁਭਵ ਕਰਕੇ ਉਸ ਸਮੇਂ ਦੀ ਸਰਬਤ ਸੰਗਤ ਦੇ ਇਕੱਠ ਤੇ ਮੇਲ ਲਈ ਵਿਸਾਖੀ ਅਤੇ ਦੀਵਾਲੀ ਦੇ ਮੌਕਿਆਂ ਤੇ ਗੋਇੰਦਵਾਲ ਵਿਖੇ ਮੇਲੇ ਲਾਉਣੇ ਸ਼ੁਰੂ ਕੀਤੇ। ਇਹੋ ਪੰਥ ਦੇ ਸੰਕਲਪ ਦਾ ਮੁੱਢ ਸੀ।

ਇਸੇ ਤਰ੍ਹਾਂ ਆਪ ਨੇ ਸਿੱਖੀ ਦਾ ਪਹਿਲਾ ਤੀਰਥ ਬਉਲੀ ਸਾਹਿਬ ਗੋਇੰਦਵਾਲ ਕਾਇਮ ਕੀਤਾ। ਬਉਲੀ ਦੀ ਖੁਦਾਈ ਵਿਚ ਸਿੱਖੀ ਸਿਦਕ ਤੇ ਸੇਵਾ ਦਾ ਨਵਾਂ ਤਜ਼ਰਬਾ ਵੀ ਹੋਇਆ। ਸਾਰੇ ਮੁੱਖੀ ਸਿੱਖਾਂ ਤੇ ਸੰਗਤਾਂ ਨੇ ਕਾਰ-ਸੇਵਾ ਕੀਤੀ। ਸ੍ਰੀ ਰਾਮਦਾਸ ਜੀ ਨੇ ਟੋਕਰੀ ਢੋਈ। ਭਾਈ ਮਾਣਕ ਚੰਦ ਨੇ ਕੜ ਤੋੜਿਆ ਅਤੇ ਪਾਣੀ ਦੇ ਵਹਾ ਵਿਚ ਰੁੜ੍ਹ ਗਿਆ। ਉਸ ਦੀ ਮਾਤਾ ਤੇ ਪਤਨੀ ਰੁਦਨ ਕਰਦੇ ਆਏ। ਸਤਿਗੁਰੂ ਜੀ ਨੇ ਮਾਣਕ ਚੰਦ ਨੂੰ ਆਵਾਜ਼ ਦੇ ਕੇ ਬੁਲਾ ਲਿਆ। ਇਹ ਮਗਰੋਂ ਮਹਾਨ ਪ੍ਰਤਾਪੀ ਸਿੱਖ ਹੋਇਆ। ਇਸ ਭਾਈ ਮਾਣਕ ਚੰਦ ਦਾ ਜਨਮ ਸਤਿਗੁਰੂ ਨਾਨਕ ਦੇਵ ਜੀ ਦੇ ਵਰ ਨਾਲ ਪਿੰਡ ਬੱਟਾ ਦੇ ਹਰੀਚੰਦ ਦੇ ਘਰ ਹੋਇਆ ਸੀ। ਇਸੇ ਬਾਉਲੀ ਨਾਲ ਰਵਾਇਤ ਜੁੜੀ ਕਿ ਇਸ ਦੀਆਂ 84 ਪਉੜੀਆਂ ਤੇ ਹਰ ਵਾਰੀ ਇਸ਼ਨਾਨ ਕਰ ਕੇ ਜਪੁਜੀ ਦੇ 84 ਪਾਠ ਕਰਨ ਨਾਲ ਚੌਰਾਸੀ ਦਾ ਗੇੜ ਕਟਿਆ ਜਾਂਦਾ ਹੈ।

(iv)

ਪਰਾਧੀਨਤਾ ਨਾਲ ਪੈਦਾ ਹੁੰਦੀ ਸਮਾਜਿਕ, ਧਾਰਮਿਕ ਤੇ ਰਾਜਸੀ ਗਿਰਾਵਟ ਤੇ ਪਤਨ ਦਾ ਜੋ ਵਿਸ਼ਲੇਸ਼ਣ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਣੀ ਵਿਚ ਕੀਤਾ ਹੈ, ਉਹ ਹੋਰ ਕਿਸੇ ਨੇ ਨਹੀਂ ਕਰਨਾ। ਆਪ ਨੇ ਸਮੇਂ ਦੇ ਰਾਜ-ਅਧਿਕਾਰੀਆਂ ਨਾਲ ਟਕਰ ਵੀ ਲਈ। ਪਰ ਜਿਸ ਤਰ੍ਹਾਂ ਦੀ ਜਥੇਬੰਦ ਨਾਫ਼ਰਮਾਨੀ ਸਤਿਗੁਰੂ ਅਮਰਦਾਸ ਜੀ ਨੇ ਕੀਤੀ ਇਹ ਪਹਿਲਾਂ ਨਹੀਂ ਸੀ ਹੋਈ। ਆਪ ਨੇ ਸਿੱਖਾਂ ਨੂੰ ਹਿੰਦੂਆਂ ਤੋਂ ਨਿਖੇੜ ਦਿੱਤਾ ਅਤੇ ਇਸ ਤਰ੍ਹਾਂ ਐਲਾਨ ਕੀਤਾ ਕਿ ਸਿੱਖਾਂ ਦੇ ਤੀਰਥਾਂ ਦੀ ਜਗਾਤ (ਕਰ) ਨਹੀਂ ਲਗੇਗੀ। ਹਾਕਮਾਂ ਨੂੰ ਮਜ਼ਬੂਰ ਹੋ ਕੇ ਤੀਰਥ-ਕਰ ਛੱਡਣਾ ਪਿਆ। ਉਸ ਜ਼ਮਾਨੇ ਵਿਚ ਇਹ ਬਹੁਤ ਵੱਡੀ ਬਗ਼ਾਵਤ ਸੀ। ਇਹ ਸਿੱਖੀ ਦੀ ਭਵਿੱਖ ਦੀ ਨੁਹਾਰ ਬਾਰੇ ਵੀ ਸੰਕੇਤ ਦਿੰਦੀ ਸੀ।

(v)

ਸਿੱਖੀ ਵਿਚ ਗ੍ਰਸਤ ਧਰਮ ਪ੍ਰਧਾਨ ਹੈ। ਸਿੱਖੀ ਨੂੰ ਇਹ ਕਰਵਟ ਦੇਣ ਵਿਚ ਸਤਿਗੁਰੂ ਅਮਰਦਾਸ ਜੀ ਨੇ ਬਾਣੀ ਵਿਚ ਥਾਂ-ਥਾਂ ਹਦਾਇਤ ਕੀਤੀ ਅਤੇ ਸਿੱਖਾਂ ਨੂੰ ਆਪ ਕਾਰ-ਵਿਹਾਰੀ ਬਣਾਇਆ। ਕਿਸੇ ਨੂੰ ਬੈਂਕ ਚਲਾਣ ਲਈ ਕਿਹਾ, ਕਿਸੇ ਨੂੰ ਵਪਾਰ ਵਿਚ ਲਗਾਇਆ ਤੇ ਮਾਇਆ ਵਿਚ ਉਦਾਸ ਦਾ ਸਿਧਾਂਤ ਦ੍ਰਿੜ੍ਹ ਕਰਾਇਆ :

ਗੁਰ ਮਿਲਿਐ ਨਾਮੁ ਪਾਈਐ ਚੂਕੈ ਮੋਹ ਪਿਆਸ।

ਹਰਿ ਸੇਤੀ ਮਨੁ ਰਵਿ ਰਹਿਆ ਘਰ ਹੀ ਮਾਹਿ ਉਦਾਸੁ ।
(ਸਿਰੀ ਰਾਗ ਮਹਲਾ ੩, ੨੬)

ਮਨ ਰੇ ਗ੍ਰਿਹ ਹੀ ਮਾਹਿ ਉਦਾਸੁ ।
ਸਚੁ ਸੰਜਮੁ ਕਰਣੀ ਸੋ ਕਰੇ ਗੁਰਮੁਖਿ ਹੋਇ ਪਰਗਾਸੁ ॥
(ਸਿਰੀ ਰਾਗ ਮਹਲਾ ੩, ੨੬)

ਸਤਿਗੁਰੂ ਨਾਨਕ ਦੇਵ ਜੀ ਨੇ ਕਮਲ ਦੀ ਤਰ੍ਹਾਂ ਰਹਿਣ ਦਾ ਸੰਕੇਤ ਦਿੱਤਾ ਸੀ । ਸ੍ਰੀ ਗੁਰੂ ਅੰਗਦ ਦੇਵ ਜੀ ਨੇ ਵੀ ਗ੍ਰਸਤ ਦੀ ਪ੍ਰਧਾਨਤਾ ਦੱਸੀ । ਸਤਿਗੁਰੂ ਅਮਰਦਾਸ ਜੀ ਨੇ ਉਚੇਚਾ ਜਤਨ ਕੀਤਾ ਕਿ ਜੋ ਗ੍ਰਸਤ ਜੀਵਨ ਨਾਲ ਕਬਾਹਤਾਂ ਵੀ ਆ ਚੰਬੜਦੀਆਂ ਹਨ, ਉਨ੍ਹਾਂ ਤੋਂ ਸਿੱਖੀ ਨੂੰ ਬਚਾਇਆ ਜਾਏ । ਆਪ ਨੇ ਸ਼ਰਾਬ ਪੀਣ, ਪਰ ਇਸਤ੍ਰੀ ਗਮਨ, ਆਦਰਸ਼ਕ ਦੰਪਤੀ ਧਰਮ, ਪਰਦੇ, ਸਤੀ ਬਾਰੇ ਆਪਣੇ ਪੱਖ ਸਪਸ਼ਟ ਦਸੇ । 'ਏਕ ਜੋਤਿ ਦੋਇ ਮੂਰਤੀ' ਨੂੰ ਘਰ-ਬਾਰੀ ਜੀਵਨ ਦਾ ਆਦਰਸ਼ ਦਸਿਆ । ਵਿਧਵਾ-ਵਿਆਹ, ਪੁਨਰ-ਵਿਆਹ ਨੂੰ ਸਥਾਪਨ ਕੀਤਾ । ਸਤੀ ਨੂੰ ਰੋਕਿਆ । ਪਰਦੇ ਦੀ ਰਸਮ ਹਟਾਈ ।

(vi)

ਧਾਰਮਿਕ ਜਥੇਬੰਦੀ ਦੇ ਸਾਧਨ ਗੁਰਤਾ, ਗ੍ਰੰਥ-ਬਾਣੀ, ਤੀਰਥ, ਗੁਰਪੁਰਬ (ਪੂਰਬ), ਰਸਮਾਂ-ਰੀਤਾਂ, ਭੇਖ (ਚਿੰਨ੍ਹ ਮੁਦਰਾ) ਆਦਿ ਹਨ । ਸਤਿਗੁਰੂ ਅਮਰਦਾਸ ਜੀ ਨੇ ਗੁਰੂਆਂ ਦੀ ਬਾਣੀ ਦੇ ਸੰਗ੍ਰਹਿ ਤਿਆਰ ਕੀਤੇ, ਇਸ ਨੂੰ ਸਚੀ ਬਾਣੀ ਆਖਿਆ ਤੇ ਕਚੀ ਬਾਣੀ ਤੋਂ ਨਖੇੜਿਆ । ਇਸ ਦੇ ਗਾਇਨ ਦੀ ਹਦਾਇਤ ਕੀਤੀ, ਸੰਗਤ ਵਿਚ ਬਾਣੀ ਦੇ ਕੀਰਤਨ ਨੂੰ ਜ਼ਰੂਰੀ ਬਣਾਇਆ, ਸਿੱਖੀ ਜੀਵਨ ਦੀਆਂ ਰਸਮਾਂ ਲਈ ਬਾਣੀ (ਅਨੰਦ, ਸਦ, ਸੋਹਿਲਾ) ਨੂੰ ਮੁਕਰਰ ਕੀਤਾ ।

ਆਪ ਦੇ ਪੋਤਰੇ ਸਹੰਸਰ ਰਾਮ ਨੇ ਪਹਿਲਾ ਬਾਣੀ ਸੰਗ੍ਰਹਿ ਤਿਆਰ ਕੀਤਾ । ਭਾਈ ਬਲੂ ਨੇ ਵੀ ਬਾਣੀ ਦਾ ਸੰਗ੍ਰਹਿ ਤਿਆਰ ਕੀਤਾ । ਗੁਰੂ ਰਾਮਦਾਸ ਜੀ ਨੇ ਜਪੁਜੀ ਦੇ ਗੁਟਕੇ ਤਿਆਰ ਕੀਤੇ ।

ਬਹੁਤ ਸਾਰੀ ਭਗਤ ਬਾਣੀ ਆਪ ਨੇ ਹੀ ਇਕੱਤਰ ਕੀਤੀ । ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਹੁਣ ਭਾਗ ਹੈ ।

ਰਾਗਾਂ ਦੀ ਪਰਿਭਾਸ਼ਾ ਆਪ ਨੇ ਦਿਤੀ ਤੇ ਰਾਗਾਂ ਦੀ ਮਹਾਨਤਾ ਦ੍ਰਿੜ੍ਹ ਕਰਾਈ, ਰਾਗਾਂ ਦੇ ਸੁਭਾਵ ਦਸੇ । ਕੀਰਤਨ ਨੂੰ ਪ੍ਰਭੂ-ਉਪਾਸਨਾ ਦੱਸਿਆ ।

(vii)

ਭਗਤਾਂ ਨਾਲ ਸੰਬਾਦ ਸ਼ੁਰੂ ਕੀਤੇ । ਸਤਿਗੁਰੂ ਨਾਨਕ ਦੇਵ ਜੀ ਨੇ ਫ਼ਰੀਦ ਜੀ ਦੇ ਸ਼ਬਦਾਂ ਤੇ ਸਲੋਕਾਂ ਵਿਚ ਸੰਬਾਦ ਦੀ ਪਿਰਤ ਤੋਰੀ ਸੀ । ਜੋਗੀਆਂ ਨਾਲ ਗੋਸ਼ਟ ਤੇ ਆਪ ਨੇ ਕੀਤੀ ਹੀ ਸੀ । ਸਤਿਗੁਰੂ ਅਮਰਦਾਸ ਜੀ ਨੇ ਵੀ ਫ਼ਰੀਦ ਤੇ ਕਬੀਰ ਜੀ ਦੇ ਕਈ ਦ੍ਰਿਸ਼ਟੀਕੋਣਾਂ ਦੀ ਵਿਆਖਿਆ ਕੀਤੀ । ਇਸ ਤਰ੍ਹਾਂ ਗੁਰਮਤਿ ਦੀ ਵਿਲਖਣਤਾ ਪ੍ਰਗਟ ਹੁੰਦੀ ਗਈ ।

(viii)

ਸਤਿਗੁਰੂ ਅਮਰਦਾਸ ਜੀ ਦੇ ਵਰ ਨਾਲ ਅਗੋਂ ਲਈ ਗੁਰਿਆਈ ਸੋਢੀ ਬੰਸ ਵਿਚ ਹੀ ਟਿਕ ਗਈ, ਪਰ ਆਪ ਨੇ ਇਸ ਦਾ ਮੁੱਲ ਇਤਨਾ ਮੰਗ ਲਿਆ ਕਿ ਇਹ ਕਿਸੇ ਹੋਰ ਤੋਂ

ਤਾਰਿਆ ਨਹੀਂ ਸੀ ਜਾਣਾ। ਬੀਬੀ ਭਾਨੀ ਦੇ ਪਰਵਾਰ ਨੂੰ ਵਡੀਆਂ ਸ਼ਹੀਦੀਆਂ ਦੇਣੀਆਂ ਪਈਆਂ ਤਾਂ ਜੋ ਸਿੱਖੀ ਦਾ ਮੰਦਰ ਮਹਿਲ, ਅਡੋਲ ਨੀਹਾਂ ਤੇ ਉਸਰੇ। ਇਸੇ ਤਰ੍ਹਾਂ ਹੋਇਆ। ਬੀਬੀ ਭਾਨੀ ਜੀ ਨੇ ਹੀ ਸ਼ਹੀਦੀਆਂ ਦੇਣਾ ਪਰਵਾਨ ਕਰਕੇ ਸਿੱਖੀ ਮਹਿਲ ਦੀ ਰੂਪ-ਰੇਖਾ ਘੜੀ ਤੇ ਇਸ ਦੀ ਉਸਾਰੀ ਕੀਤੀ। ਸਤਿਗੁਰੂ ਜੀ ਵਰ ਦਿੰਦਿਆਂ ਕੇਵਲ ਅਕਾਲ ਪੁਰਖ ਦੀ ਰਜ਼ਾ ਹੀ ਸੁਣਾ ਰਹੇ ਸਨ।

(9)

ਭੱਟ ਸਲ੍ਹ ਨੇ ਸਤਿਗੁਰੂ ਅਮਰਦਾਸ ਜੀ ਦੇ ਰਾਜ-ਜੋਗ ਨੂੰ ਬੜੀ ਸੁੰਦਰਤਾ ਨਾਲ ਇਉਂ ਬਿਆਨ ਕੀਤਾ ਹੈ :

ਪਹਿਰਿ ਸਮਾਧਿ ਸਨਾਹੁ, ਗਿਆਨਿ ਹੈ ਆਸਣਿ ਚੜਿਅਉ।
ਧ੍ਰੰਮ ਧਨਖੁ ਕਰ ਗਹਿਓ, ਭਗਤ ਸੀਲਹ ਸਰਿ ਲੜਿਅਉ।
ਭੈ ਨਿਰਭਉ ਹਰਿ ਅਟਲੁ, ਮਨਿ ਸਬਦਿ ਗੁਰ ਨੇਜਾ ਗਡਿਓ।
ਕਾਮ ਕ੍ਰੋਧ ਲੋਭ ਮੋਹ ਅਪਤੁ ਪੰਚ ਦੂਤ ਬਿਖੰਡਿਓ।
ਭਲਉ ਭੂਹਾਲੁ ਤੇਜੋ, ਭਨਾ ਨ੍ਰਿਪਤਿ ਨਾਥੁ ਨਾਨਕ ਬਰਿ।
ਗੁਰ ਅਮਰਦਾਸ ਸਚੁ ਸਲ੍ਹ ਭਣਿ ਤੈ ਦਲ ਜਿਤਉ ਇਵ ਜੁਧੁ ਕਰਿ ॥੧॥੨੯॥

*(ਗੁ. ਗ੍ਰੰ. ਪੰਨਾ ੧੩੯੬)*

ਸਤਿਗੁਰੂ ਅਮਰਦਾਸ ਜੀ ਦੀ ਬਾਣੀ ਵਿਚ ਸਮਾਧੀ, ਗਿਆਨ, ਧਰਮ, ਭਗਤੀ, ਸੀ, ਨਿਰਭੈਤਾ, ਪੰਚ੍ਰਤਾਂ ਤੇ ਵਿਜਈ ਹੋਣ ਦੀ ਵਿਧੀ, ਹਉਮੈ ਤੇ ਜਿਤ ਦੇ ਸਾਧਨ ਦਸੇ ਹਨ। ਇਨ੍ਹਾਂ ਗੁਣਾਂ ਨੂੰ ਆਪਣੀ ਸ਼ਖਸੀਅਤ ਵਿਚ ਧਾਰਨ ਕਰਕੇ ਉਹ ਮਹਾਨ ਜੋਧੇ ਬਣੇ ਅਤੇ ਗੁਰ-ਗਦੀ ਤੇ ਟਿਕੇ। ਇਨ੍ਹਾਂ ਗੁਣਾਂ ਦਾ ਪ੍ਰਚਾਰ ਹੀ ਆਪ ਨੇ ਇਲਾਹੀ ਬਾਣੀ ਦੁਆਰਾ ਕੀਤਾ।

ਅਧਿਆਇ ਦੂਜਾ

# ਗੁਰੂ ਅਮਰਦਾਸ : ਰਚਨਾ ਤੇ ਰਚਨਾ ਦਾ ਸਰਵੇਖਣ

## 1. ਰਚਨਾ

ਗੁਰੂ ਅਮਰਦਾਸ ਜੀ ਦੀ ਸਾਰੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਰਜਨ ਸਾਹਿਬ ਨੇ 1604 ਸੰਨ ਵਿਚ ਸੰਪਾਦਿਤ ਕੀਤੀ। ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਆਪ ਦੀ ਕੋਈ ਬਾਣੀ ਪਰਾਪਤ ਨਹੀਂ ਹੈ। ਆਪਦੇ ਨਾਂ ਨਾਲ ਕੋਈ ਹੋਰ ਸੰਬੰਧਤ ਬਾਣੀ ਨਹੀਂ ਜਿਵੇਂ ਗੁਰੂ ਨਾਨਕ ਸਾਹਿਬ ਦੇ ਨਾਂ ਨਾਲ ਸੰਬੰਧ ਕਈ ਬਾਣੀਆਂ ਹਨ। ਆਪ ਨੇ 17 ਰਾਗਾਂ ਵਿਚ ਰਚਨਾ ਕੀਤੀ ਜਿਸ ਦਾ ਬਿਉਰਾ ਇਸ ਪ੍ਰਕਾਰ ਹੈ :

| ਰਾਗ | ਪਦੇ | ਅਸਟਪਦੀਆ | ਹੋਰ ਬਾਣੀਆਂ | ਛੰਤ | ਵਾਰਾਂ | |
|---|---|---|---|---|---|---|
| | | | | | ਸਲੋਕ | ਪਉੜੀਆਂ |
| ਸਿਰੀ | 31 | 8 | — | — | 33 | — |
| ਮਾਝ | — | 32 | — | — | 3 | — |
| ਗਉੜੀ | 18 | 9 | — | 5 | 7 | — |
| ਆਸਾ | 13 | 15 | ਪੱਟੀ 18 | ਪਉੜੀਆਂ 2 | — | — |
| ਗੂਜਰੀ | 7 | 1 | — | — | 42 | 22 |
| ਬਿਹਾਗੜਾ | — | — | — | — | 33 | — |
| ਵਡਹੰਸ | 9 | 2 | ਅਲਾਹਣੀਆਂ 4 | 6 | 40 | — |
| ਸੋਰਠਿ | 12 | 3 | — | — | 48 | — |
| ਧਨਾਸਰੀ | 9 | — | — | — | — | — |
| ਸੂਹੀ | — | 4 | ਧਨਾਸਰੀ | 7 | 16 | 20 |
| ਬਿਲਾਵਲ | 6 | 1 | ਵਾਰ ਸਤ-10ਪਉੜੀਆਂ | — | 24 | — |
| ਰਾਮਕਲੀ | 1 | 5 | ਅਨੰਦ-40 ਪਉੜੀਆਂ | — | 23 | 21 |
| ਮਾਰੂ | 5 | 1 | ਸੋਲਹੇ-24 | — | 24 | 22 |
| ਭੈਰਉ | 21 | 2 | — | — | — | — |
| ਬਸੰਤ | 20 | — | — | — | — | — |
| ਸਾਰੰਗ | — | 3 | — | — | 23 | — |

| | | | | | | |
|---|---|---|---|---|---|---|
| ਮਲਾਰ | 13 | 3 | — | — | 26 | — |
| ਪ੍ਰਭਾਤੀ | 7 | 2 | — | — | — | — |
| ਸਲੋਕ ਵਾਰਾਂ ਤੇ ਵਧੀਕ | — | — | — | — | 67 | — |

ਬਿਹਾਗੜੇ ਦੀ ਵਾਰ ਵਿਚ ਕੇਵਲ ਆਪ ਦੇ ਸਲੋਕ ਹੀ ਹਨ। ਇਸ ਲਈ ਰਾਗ ਬਿਹਾਗੜਾ ਆਪ ਦੀ ਰਚਨਾ ਦਾ ਰਾਗ ਨਹੀਂ ਗਿਣਿਆ ਗਿਆ। ਗੁਰੂ ਨਾਨਕ ਸਾਹਿਬ ਨੇ 19 ਰਾਗ ਰਚਨਾ ਲਈ ਵਰਤੇ। ਗੁਰੂ ਅਮਰਦਾਸ ਜੀ ਨੇ ਸਿਵਾਏ ਤਿਲੰਗ ਤੇ ਤੁਖਾਰੀ ਰਾਗ ਦੇ ਸਾਰੇ ਰਾਗ ਗੁਰੂ ਨਾਨਕ ਸਾਹਿਬ ਵਾਲੇ ਹੀ ਵਰਤੇ ਹਨ। ਇਹ ਬਾਣੀ ਹੀ ਗੁਰੂ ਅਮਰਦਾਸ ਜੀ ਦੀ ਜੋਤਿ ਤੇ ਜੁਗਤਿ ਹੈ।

## 2. ਰਚਨਾ ਦਾ ਸਰਵੇਖਣ

ਰਾਗ-ਕ੍ਰਮ ਅਨੁਸਾਰ ਆਪ ਦੀ ਰਚਨਾ ਦੇ ਪਰਮੁਖ ਵਿਸ਼ੇ ਇਸ ਤਰ੍ਹਾਂ ਹਨ :

**(1) ਸਿਰੀ ਰਾਗ** : ਸਿਰੀ ਰਾਗ ਦੇ ਪਦਿਆਂ ਵਿਚ ਗੁਰੂ ਅਮਰਦਾਸ ਜੀ ਦੀ ਬਾਣੀ ਦਾ ਪ੍ਰਮੁਖ ਮਜ਼ਮੂਨ ਗੁਰ-ਭਗਤੀ ਤੇ ਗੁਰੂ ਤੋਂ ਪਰਾਪਤ ਹੋਣ ਵਾਲਾ ਪਰਗਾਸ ਹਨ—"ਸਤਿਗੁਰੂ ਮਨ ਕਾਮਨਾ ਤੀਰਥ ਹੈ ਜਿਸ ਨੋ ਦੇਇ ਬੁਝਾਇ" ਤੇ 'ਗੁਰ ਕੇ ਸਬਦਿ ਮਨੁ ਜੀਤਿਆ' ਅਤੇ 'ਹਿਰਦੇ ਕਮਲੁ ਪ੍ਰਗਾਸਿਆ ਲਾਗਾ ਸਹਿਜ ਧਿਆਨ', 'ਸਚੁ ਸੰਜਮੁ ਕਰਣੀ ਸੋ ਕਰੇ ਗੁਰਮਖਿ ਹੋਇ ਪਰਗਾਸੁ', 'ਹਿਰਦੈ ਜਿਨ ਕੈ ਹਰਿ ਵਸੈ ਤਿਤੁ ਘਟਿ ਹੈ ਪਰਗਾਸੁ'। ਗੁਰੂ ਦਾ ਸ਼ਬਦ ਹਰੀ ਦਾ ਰੂਪ ਹੈ'—'ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ'। ਪਰਗਾਸ ਨਾਲ ਮਨ ਨਿਰਮਲ ਹੁੰਦਾ ਹੈ—'ਸਬਦਿ ਰਤੇ ਸੇ ਨਿਰਮਲੇ'। ਨਿਰਮਲ ਹੈ : 'ਜਿਨ ਗੁਣ ਤਿਨ ਸਦ ਮਨਿ ਵਸੈ, ਅਉਗੁਣ ਵੰਞਿਆ ਦੂਰਿ।' ਸ਼ਬਦ ਵਾਲੇ ਗੁਰਮੁਖ ਆਮ ਸੰਸਾਰੀਆ ਤੋਂ ਵਖਰੇ ਹੀ ਹੁੰਦੇ ਹਨ : 'ਸੋ ਜਨੁ ਰਲਾਇਆ ਨਾ ਰਲੈ ਜਿਸੁ ਅੰਤਰਿ ਬਿਬੇਕ ਬੀਚਾਰੁ'। ਮਾਇਆ ਵਿਚ ਫਸੇ ਲੋਕ ਖੁਆਰ ਹੁੰਦੇ ਹਨ ਪਰ ਗੁਰ ਸੇਵਾ ਵਿਚ ਰੰਗੇ ਹਰੀ ਰੂਪ ਹੋ ਜਾਂਦੇ ਹਨ—'ਤਿਨਾ ਅਨੰਦੁ ਸਦਾ ਸੁਖ ਹੈ ਜਿਨਾ ਸਚੁ ਨਾਮੁ ਆਧਾਰੁ'। ਸੋ ਗੁਰ, ਪਰਗਾਸ ਤੇ ਅਨੰਦ ਇਹਨਾਂ ਪਦਿਆਂ ਦੇ ਪਰਮੁਖ ਬੁਨਿਆਦੀ ਸ਼ਬਦ ਹਨ।

ਇਸ ਰਾਗ ਦੀਆਂ ਅਸ਼ਟਪਦੀਆਂ ਦਾ ਮਜ਼ਮੂਨ ਵੀ ਇਹੋ ਹੈ ਕਿ 'ਬਿਨੁ ਸਤਿਗੁਰ ਕੋ ਮਗੁ ਨ ਜਾਣੈ' ਅਤੇ 'ਸੇ ਜਨ ਸਚੇ ਨਿਰਮਲੇ ਜਿਨ ਸਤਿਗੁਰ ਨਾਲਿ ਪਿਆਰ' ਅਤੇ 'ਮਨਮੁਖ ਊਭੇ ਸੁਕਿ ਗਏ ਨਾ ਫਲ ਤਿੰਨਾ ਛਾਉ'। 'ਮਾਇਆ ਵਿਚਿ ਸਹਜੁ ਨ ਉਪਜੈ ਮਾਇਆ ਦੂਜੈ ਭਾਇ' ਪਰ 'ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਇ'।

ਸਿਰੀ ਰਾਗ ਦੀ ਵਾਰ ਗੁਰੂ ਅਮਰਦਾਸ ਜੀ ਦੀ ਰਚਨਾ ਹੈ। ਇਸ ਵਿਚ 33 ਸਲੋਕ ਗੁਰੂ ਅਮਰਦਾਸ ਜੀ ਦੇ ਹਨ, ਜਿਨ੍ਹਾਂ ਦਾ ਵਿਸ਼ਾ 'ਪ੍ਰਭੂ ਪ੍ਰੀਤ' ਹੈ 'ਹੋਰ ਬਿਰਹਾ ਸਭੁ ਧਾਤੁ ਹੈ ਜਬ ਲਗੁ ਸਾਹਿਬ ਪ੍ਰੀਤਿ ਨ ਹੋਇ'। ਹਉਮੈ, ਪੜ੍ਹਾਈ, ਮਾਇਆ ਦੇ ਰੰਗ ਕੂੜੇ ਹਨ, ਸੂਰਮਾ ਉਹ ਹੈ 'ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟ ਅਹੰਕਾਰੁ ਮਾਰਿਆ' ਪ੍ਰਭੂ ਪ੍ਰੀਤਿ ਗੁਰੂ ਕਿਰਪਾ ਨਾਲ ਉਪਜਦੀ ਹੈ।

**(2) ਮਾਝ ਰਾਗ** : ਮਾਝ ਰਾਗ ਵਿਚ ਆਪ ਦੀਆਂ ਕੇਵਲ 32 ਅਸ਼ਟਪਦੀਆਂ ਹਨ, ਜਿਨ੍ਹਾਂ ਦਾ ਮਜ਼ਮੂਨ ਹੈ—'ਗੁਰਮਤੀ ਪਰਗਾਸੁ ਹੋਆ' ਤੇ 'ਗੁਰਸਾਖੀ ਮਿਟਿਆ ਅੰਧਿਆਰਾ' ਹੈ। ਜਿਨ੍ਹਾਂ ਦਾ ਅੰਧਿਆਰਾ ਮਿਟਦਾ ਹੈ, ਉਹ 'ਦਰਿ', ਸਚੈ ਸੋਭਾ ਪਾਵਣਿਆ'। ਸਰੀਰ ਬੜੀ ਅਮੋਲਕ ਚੀਜ਼ ਹੈ ਕਿਉਂਕਿ 'ਇਸ ਕਾਇਆ ਅੰਦਰਿ ਵਸਤੁ ਅਸੰਖਾ, ਗੁਰਮੁਖਿ ਸਾਚੁ ਮਿਲੈ ਤਾ ਵੇਖਾ', 'ਅੰਦਰਿ ਹੀਰਾ ਲਾਲੁ ਬਣਾਇਆ ॥ ਗੁਰ ਕੇ ਸਬਦਿ ਪਰਖਿ ਪਰਖਾਇਆ'॥ ਅੰਧਿਆਰਾ ਕੀ ਹੈ ?—'ਪੰਚ ਦੂਤ ਮੁਹਹਿ ਸੰਸਾਰਾ, ਮਨਮੁਖ ਅੰਧੇ ਸੁਖਿ ਨ ਸਾਰਾ' ਤੇ 'ਕਰਿ ਅਵਗਣ ਪਛੋਤਾਵਣਿਆ'। ਗੁਰੂ ਪ੍ਰਭੂ ਵਲੋਂ ਸੰਸਾਰ ਦੀ ਰਾਖੀ ਲਈ ਭੇਜਿਆ ਜਾਂਦਾ ਹੈ 'ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ, ਸਦਾ ਸਮਾਲੇ ਕੋ ਨਾਹੀ ਖ਼ਾਲੀ' ਅਤੇ 'ਸਭਨਾ ਉਪਰਿ ਨਦਰਿ ਪ੍ਰਭ ਤੇਰੀ, ਕਿਸੈ ਥੋੜੀ ਕਿਸੈ ਘਨੇਰੀ'। ਸੋ ਸਰੀਰ, ਗੁਰੂ ਤੇ ਭਗਤੀ ਦੀ ਮਹਾਨਤਾ ਇਹਨਾਂ ਅਸ਼ਟਪਦੀਆਂ ਦਾ ਵਿਸ਼ਾ ਹੈ। ਮਾਝ ਦੀ ਵਾਰ ਵਿਚ ਆਪ ਦੇ ਸਲੋਕਾਂ ਦਾ ਵਿਸ਼ਾ 'ਪ੍ਰਭੂ ਭੈ' ਵਿਚ ਜੀਣਾ ਹੈ 'ਨਾਨਕ ਭੈ ਵਿਚਿ ਜੇ ਮਰੈ ਸਹਿਲਾ ਆਇਆ ਸੋਇ'।

**(3) ਰਾਗ ਗਉੜੀ** : ਗਉੜੀ ਦੇ ਪਦਿਆਂ ਦਾ ਵਿਸ਼ਾ ਗੁਰ ਭਗਤੀ ਹੀ ਹੈ। 'ਗੁਰਿ ਮਿਲਿਐ ਹਰਿ ਮੇਲਾ ਹੋਈ', ਕਿਉਂਕਿ 'ਸਤਿਗੁਰ ਕੈ ਭਾਇ ਭਰਮ ਭਉ ਜਾਇ'। ਗੁਰੂ ਦੀ ਮਹਾਨਤਾ ਸਦਾ ਹੀ ਰਹੀ ਹੈ, 'ਸਚੀ ਬਾਣੀ ਜੁਗ ਚਾਰੇ ਜਾਪੈ' ਤੇ 'ਗੁਰ ਸੇਵਾ ਜੁਗ ਚਾਰੇ ਹੋਈ'। ਸੰਸਾਰ ਸਦਾ ਹੀ 'ਛੁਟੈ ਗੁਰ ਪਰਗਾਸ' ਹੁੰਦਾ ਰਿਹਾ ਹੈ।

ਰਾਗ ਗਉੜੀ ਦੀਆਂ ਅਸ਼ਟਪਦੀਆਂ ਦਾ ਮਜ਼ਮੂਨ ਹੈ 'ਮਨ ਦਾ ਸੂਤਕ' ਕੀ ਹੈ ਤੇ ਕਿਵੇਂ ਦੂਰ ਹੁੰਦਾ ਹੈ ਤੇ 'ਮਾਇਆ ਕਾ ਮੁਹਤਾਜ ਪੰਡਿਤ ਕਹਾਵੈ'। ਵੇਦ ਤੇ ਬ੍ਰਹਮਾ ਵੀ 'ਤ੍ਰੈਗੁਣਾ' ਵਿਚ ਫਿਰਦੇ ਹਨ ਪਰ 'ਨਾਮੁ ਅਮੋਲਕੁ ਗੁਰਮੁਖਿ ਪਾਵੈ'। ਇਸ ਲਈ 'ਸਤਿਗੁਰ ਤੇ ਜੋ ਮੁਹੁ ਫੇਰੇ ਤੇ ਵੇਮੁਖਿ ਬੁਰੇ ਦਿਸੰਨਿ'।

ਇਸ ਰਾਗ ਦੇ ਛੰਤਾਂ ਦਾ ਮਜ਼ਮੂਨ 'ਧਨ ਰੈਣਿ ਸੁਹੇਲੜੀਏ ਜੀਉ ਹਰਿ ਸਿਉ ਚਿਤ ਲਾਏ' ਹੈ। ਇਸਤ੍ਰੀ ਨੂੰ ਸੀਗਾਰ ਵੀ ਨਾਮ ਦਾ ਦਸਿਆ ਹੈ 'ਹਰਿ ਨਾਮੁ ਰਿਦੈ ਵਸਾਏ ਐਸਾ ਕਰੇ ਸੀਗਾਰੋ'। ਨਾਮ ਤੋਂ ਬਿਨਾਂ ਕਿਸੇ ਹੋਰ ਦੀ ਸੇਵਾ ਦੁਖਦਾਈ ਹੋਵੇਗੀ, 'ਚਾਕਰੀ ਵਿਡਾਣੀ ਖਰੀ ਦੁਖਾਲੀ ਆਪੁ ਵੇਚਿ ਧਰਮੁ ਗਵਾਏ'।

ਗਉੜੀ ਕੀ ਵਾਰ ਮ: ੪ ਵਿਚ ਆਪ ਦੇ ਸਲੋਕਾਂ ਦਾ ਵਿਸ਼ਾ ਹੈ 'ਮਾਇਆ ਧਾਰੀ ਅਤਿ ਅੰਨਾ ਬੋਲਾ ਸਬਦੁ ਨਾ ਸੁਣਈ ਬਹੁ ਰੋਲ ਘਚੋਲਾ'॥ ਮਾਇਆ ਧਾਰੀ ਹੰਕਾਰੀ ਹੈ ਅਤੇ ਗੁਰੂ ਨੂੰ ਪਿੱਠ ਦਿੰਦਾ ਹੈ ਪਰ 'ਜਿਨਿ ਗੁਰੂ ਗੋਪਿਆ ਆਪਣਾ ਤਿਸੁ ਠਉਰ ਨ ਠਾਉ'।

**(4) ਰਾਗ ਆਸਾ** : ਆਸਾ ਰਾਗ ਦੇ ਪਦਿਆਂ ਦਾ ਮਜ਼ਮੂਨ ਹੈ ਕਿ 'ਗੁਰਦਰਸ਼ਨ' ਸਭ ਸ਼ਾਸਤ੍ਰਾਂ ਤੋਂ ਉਤਮ ਹੈ; ਗੁਰਬਾਣੀ ਦੇ ਗੁਰ ਸ਼ਬਦ ਨੂੰ ਕੋਈ ਹੋਰ ਧਰਮ, ਮਤ, ਸਿਖਿਆ ਨਹੀਂ ਪੁਜ ਸਕਦਾ। ਸ਼ਬਦ ਨਾਮ ਦੀ ਸੋਝੀ ਕਰਾਉਂਦਾ ਹੈ ਤੇ 'ਨਾਮ ਸਵਾਰਣਹਾਰਾ' ਹੈ। ਜੋ ਨਾਮ ਨੂੰ ਛਡ ਕੇ 'ਦੂਜੇ ਭਾਇ ਲਗੇ ਦੁਖੁ ਪਾਇਆ' 'ਮਨੁ ਚੰਚਲੁ ਬਹੁ ਚੋਟਾ ਖਾਇ'। ਗੁਰੂ 'ਸਾਗਰੁ' ਹੈ, 'ਸਾਇਰੁ' ਹੈ।

ਇਸ ਰਾਗ ਦੀਆਂ ਅਸ਼ਟਪਦੀਆਂ ਵਿਚ ਗੁਰੂ ਦੀ 'ਅੰਮ੍ਰਿਤ ਬਾਣੀ' ਦੀ ਮਹਾਨਤਾ ਦਸੀ ਹੈ ਕਿ 'ਸਤਿਗੁਰ ਹਮਰਾ ਭਰਮੁ ਗਵਾਇਆ' ਤੇ 'ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ'

ਹੈ। ਗੁਰੂ ਦੀ ਕਿਰਪਾ ਨਾਲ ਸ਼ਾਂਤਿ, ਗਿਆਨ, ਮਤਿ ਊਤਮ ਆਦਿ ਉਪਜਦੇ ਹਨ। ਦੂਜਾ ਮਜ਼ਮੂਨ ਇਹਨਾਂ ਅਸ਼ਟਪਦੀਆਂ ਵਿਚ ਪ੍ਰਭੂ ਵਿਆਪਕਤਾ ਦਾ ਲਿਆ ਹੈ—'ਘਰੈ ਅੰਦਰਿ ਸਭੁ ਵਥੁ ਹੈ ਬਾਹਿਰ ਕਿਛੁ ਨਾਹੀ' 'ਬਾਹਰੁ ਭਾਲੇ ਸੁ ਕਿਆ ਲਹੈ ਵਥੁ ਘਰੈ ਅੰਦਰਿ ਪਾਈ' ਪਰ 'ਦੋਹਾਗਣੀ ਮਹਲੁ ਨਾ ਪਾਇਨੀ ਨ ਜਾਣਨਿ ਪਿਰ ਕਾ ਸੁਆਉ'। ਭਾਵੇਂ 'ਦੇਹੀ ਵਿਚਿ ਨਾਮੁ ਨਿਧਾਨੁ ਹੈ, ਪਾਈਐ ਗੁਰ ਕੇ ਹੇਤਿ ਅਪਾਰਿ'।

ਆਸਾ ਰਾਗ ਦੀ ਪੱਟੀ ਗੁਰੂ ਅਮਰਦਾਸ ਜੀ ਨੇ ਇਸੇ ਰਾਗ ਵਿਚ ਗੁਰੂ ਨਾਨਕ ਸਾਹਿਬ ਦੀ ਰਚੀ ਪੱਟੀ ਦੇ ਆਧਾਰ ਤੇ ਲਿਖੀ ਹੈ। ਆਪ ਨੇ ਮਜ਼ਮੂਨ ਵੀ ਗੁਰੂ ਨਾਨਕ ਜੀ ਵਾਲਾ ਲਿਆ ਹੈ ਕਿ ਪੜ੍ਹੇ ਮਨੁਖ ਦੇ ਕੀ ਗੁਣ ਹੋਣੇ ਚਾਹੀਦੇ ਹਨ 'ਮਨ ਐਸਾ ਲੇਖਾ ਤੂੰ ਕੀ ਪੜਿਆ। ਲੇਖਾ ਦੇਣਾ ਤੇਰੈ ਸਿਰਿ ਰਹਿਆ'। ਪਾਂਧੇ ਤੇ ਪੰਡਤ ਹੋਰਾਂ ਨੂੰ 'ਬਿਖਿਆ' ਸਿਖਾਲਦੇ ਹਨ, ਇਸ ਲਈ 'ਪਹਿਲਾ ਫਾਹਾ ਪਇਆ ਪਾਧੇ ਪਿਛੋ ਦੇ ਗਲਿ ਚਾਟੜਿਆ'। ਸਚ ਪਾਂਧਾ ਗੁਰੂ ਹੈ 'ਸਤਿਗੁਰ ਬਾਝਹੁ ਗੁਰ ਨਹੀਂ ਕੋਈ ਨਿਗੁਰੇ ਕਾ ਹੈ ਨਾਉ ਬੁਰਾ' ਮਨਮੁਖ ਦੀ ਪੜ੍ਹਾਈ ਕਿਸੇ ਕੰਮ ਨਹੀਂ, ਦੁਖ ਦਾ ਆਹਰ ਹੈ।

ਛੰਤਾਂ ਵਿਚ ਆਪ ਨੇ 'ਮਨ ਤੂੰ ਜੋਤਿ ਸਰੂਪ ਹੈ ਆਪਣਾ ਮੂਲੁ ਪਛਾਣੁ, ਮਨ ਹਰਿ ਜੀ ਤੇਰੇ ਨਾਲਿ ਹੈ ਗੁਰਮਤੀ ਰੰਗੁ ਮਾਣ' ਦਾ ਮਜ਼ਮੂਨ ਲਿਆ ਹੈ। ਸ੍ਵੈ-ਪਹਿਚਾਨ ਲਈ ਮਨ ਨੂੰ 'ਬੈਰਾਗੁ' ਕਰਨਾ ਚਾਹੀਦਾ ਹੈ ਤੇ ਧਾਵਨ ਤੋਂ ਬਚਣਾ ਚਾਹੀਦਾ ਹੈ। 'ਸਤਿਗੁਰ ਮਿਲਿਐ ਧਾਵਤੁ ਥੰਮਿਆ ਨਿਜ ਘਰਿ ਵਸਿਆ ਆਏ' ਹੁੰਦਾ ਹੈ।

**(5) ਰਾਗ ਗੂਜਰੀ** : ਗੂਜਰੀ ਦੇ ਪਦਿਆਂ ਦੇ ਮਜ਼ਮੂਨ ਇਹ ਹਨ : (ੳ) ਧ੍ਰਿਗ ਇਵੇਹਾ ਜੀਵਣਾ ਜਿਤੁ ਹਰਿ ਪ੍ਰੀਤਿ ਨ ਜਾਇ, (ਅ) ਹਰਿ ਕੀ ਤੁਮ ਸੇਵਾ ਕਰਹੁ, ਦੂਜੀ ਸੇਵਾ ਕਰਹੁ ਨ ਕੋਈ ਜੀ, (ੲ) ਜੁਗ ਮਾਹਿ ਨਾਮੁ ਦੁਲੰਭੁ ਹੈ, ਗੁਰਮੁਖਿ ਪਾਇਆ ਜਾਇ, (ਸ) ਨਾਨਕ ਗੁਰ ਤੇ ਗੁਰੂ ਹੋਇਆ ਵੇਖਹੁ ਤਿਸ ਕੀ ਰਜਾਇ, ਤੇ (ਹ) ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ ॥ ਗੁਰਪਰਸਾਦੀ ਰਾਮੁ ਮਨਿ ਵਸੈ ਤਾਂ ਫਲ ਪਾਵੈ ਕੋਇ।'

ਇਸ ਰਾਗ ਦੀ ਅਸ਼ਟਪਦੀ ਦਾ ਵਿਸ਼ਾ ਹੈ, 'ਨਾਚੁ ਰੇ ਮਨ ਗੁਰ ਕੈ ਆਗੈ'।

ਗੂਜਰੀ ਕੀ ਵਾਰ ਵਿਚ ਮਜ਼ਮੂਨ 'ਜੀਵਣ ਦੀ ਬਿਧਿ' ਹੈ—'ਇਹ ਜਗਤੁ ਮਮਤਾ ਮੁਆ' ਜੀਵਣ ਕੀ ਬਿਧਿ ਨਾਹਿ 'ਗੁਰ ਕੈ ਭਾਣੈ ਜੋ ਚਲੇ ਤਾ ਜੀਵਣ ਪਦਵੀ ਪਾਹਿ' ਭਾਵੇਂ 'ਗੁਰ ਕੀ ਸਿਖ ਕੋ ਵਿਰਲਾ ਲੇਵੈ'। ਗੁਰੂ ਦੀ ਕਿਰਪਾ ਨਾਲ 'ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ' ਹੁੰਦਾ ਹੈ। ਗੁਰੂ ਇਹ ਕਰਦਾ ਹੈ ਕਿ ਗੁਰਮੁਖ ਨੂੰ 'ਗਾਰੜੂ' ਬਣਾ ਦਿੰਦਾ ਹੈ ਜੋ 'ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ' ਨੂੰ ਖਾ ਜਾਂਦਾ ਹੈ ਤੇ ਹਉਮੈ, ਮੋਹ, ਮਮਤਾ ਨੂੰ ਜਲਾ ਦਿੰਦਾ ਹੈ। ਬਾਣੀ ਆਪ ਪ੍ਰਭੂ ਹੈ 'ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ'। ਪ੍ਰਭੂ ਆਪ ਹੀ ਆਪ ਹੈ ਗੁਰੂ ਰੂਪ ਵਿਚ ਤੇ ਚੇਲਾ ਰੂਪ ਵਿਚ—'ਆਪੇ ਗੁਰੁ ਚੇਲਾ ਹੈ ਆਪੇ, ਆਪੇ ਦਸੇ ਘਾਟੁ'।

**(ਬਿਹਾਗੜਾ)** ਬਿਹਾਗੜੇ ਕੀ ਵਾਰ ਗੁਰੂ ਰਾਮਦਾਸ ਜੀ ਦੀ ਕਿਰਤ ਹੈ ਪਰ ਇਸ ਵਿਚ ਗੁਰੂ ਅਮਰਦਾਸ ਜੀ ਦੇ 33 ਸਲੋਕ ਹਨ ਜਿਨ੍ਹਾਂ ਦੇ ਮਜ਼ਮੂਨ ਇਹ ਹਨ : (ੳ) ਗੁਰ ਸੇਵਾ ਤੇ ਸੁਖੁ ਪਾਈਐ ਹੋਰਥੈ ਸੁਖਿ ਨ ਭਾਲਿ, (ਅ) ਮਨੁ ਕਠੋਰੁ ਸਬਦਿ ਭੇਦਿ ਤੂੰ ਸਾਂਤਿ ਵਸੈ ਮਨਿ ਆਇ, (ੲ) ਨਸ਼ੇ ਵਿਰੁਧ ਕਿਹਾ ਹੈ—'ਜਿਤੁ ਪੀਤੈ ਮਤਿ ਦੂਰਿ ਹੋਇ ਬਰਲ ਪਵੈ ਵਿਚਿ ਆਇ।

ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ', 'ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ', (ਸ) ਸੱਚੀ ਮੌਤ ਕੀ ਹੈ, 'ਜੇਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ।'

**(6) ਰਾਗ ਵਡਹੰਸ** : ਰਾਗ ਵਡਹੰਸ ਦੇ ਪਦਿਆਂ ਵਿਚ 'ਮਨਿ ਮੈਲੇ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ' ਤੇ 'ਜਿਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ ਵਿਣੁ ਸਤਿਗੁਰ ਕੀ ਸਰਣਾਈ' ਦਾ ਮਜ਼ਮੂਨ ਲਿਆ ਹੈ। ਗੁਰ ਭਗਤੀ ਮਨੁੱਖ ਨੂੰ 'ਮਾਇਆ ਮੋਹੁ ਗੁਬਾਰੁ' ਤੋਂ ਬਚਾ ਸਕਦੀ ਹੈ। ਮਾਇਆ ਤੇ ਹਉਮੈ ਹੈ ਅਤੇ 'ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ'। ਇਸ ਦੇ ਉਲਟ 'ਗੁਰ ਕੀ ਬਾਣੀ ਸਹਜ ਬੈਰਾਗੁ' ਹੈ। ਅਸ਼ਟਪਦੀਆਂ ਵਿਚ ਵੀ 'ਬਿਖੁ ਸੇ ਅੰਮ੍ਰਿਤ ਭਏ ਗੁਰਮਤਿ ਬੁਧਿ ਪਾਈ' ਦਾ ਮਜ਼ਮੂਨ ਹੀ ਲਿਆ ਹੈ। ਛੰਤਾਂ ਵਿਚ 'ਆਪਣੇ ਪਿਰ ਕੈ ਰੰਗਿ ਰਤੀ ਮੁਈਏ ਸੋਭਾਵੰਤੀ ਨਾਰ' ਦਾ ਮਜ਼ਮੂਨ ਲੈ ਕੇ ਮਨ ਨੂੰ ਪ੍ਰਭੂ ਭਗਤੀ ਵਿਚ ਲਗਣ ਦੀ ਪਰੇਰਨਾ ਦਿਤੀ ਹੈ—'ਰਤਨ ਪਦਾਰਥ ਵਣਜੀਅਹਿ ਸਤਿਗੁਰਿ ਦੀਆ ਬੁਝਾਈ ਰਾਮ'। ਨਾਮ ਹੀ ਸੱਚਾ ਸੌਦਾ ਹੈ। ਨਾਮ ਦਾ ਖੂਹ ਮਨੁਖ ਦੇ ਅੰਦਰ ਹੈ, 'ਅੰਤਰਿ ਖੂਹਟਾ ਅੰਮ੍ਰਿਤ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ'। ਅਲਾਹਣੀਆਂ ਵਿਚ ਇਸਤ੍ਰੀ ਨੂੰ ਉਹ ਨਾਮ ਦਾ ਰਸਤਾ ਦਸਿਆ ਹੈ। ਜਿਸ ਕਰਕੇ ਸਾਧਨ ਰੰਡ ਨ ਕਬਹੂ ਬੈਸਈ ਨਾ ਕਦੇ ਹੋਵੈ ਸੋਗੁ'। ਸਾਧਨ ਨੂੰ ਕਿਹਾ ਹੈ ਕਿ 'ਮਾਇਆ ਮੋਹ ਕਾ ਕਚਾ ਚੋਲਾ ਤਿਤੁ ਪੈਧੈ ਪਗੁ ਖਿਸੈ' ਨੂੰ ਲਾਹ ਦੇਵੇ ਤੇ 'ਪਿਰ ਰੰਗਿ ਰਾਤਾ ਸੋ ਸਚਾ ਚੋਲਾ ਤਿਤੁ ਪੈਧੈ ਤਿਖਾ ਨਿਵਾਰੇ' ਦਾ ਚੋਲਾ ਪਹਿਨ ਲਵੇ।

**(7) ਰਾਗ ਸੋਰਠਿ** : ਰਾਗ ਸੋਰਠਿ ਦੇ ਪਦਿਆਂ ਦਾ ਵਿਸ਼ਾ ਇਹ ਹੈ ਕਿ ਜੋ ਮਨੁਖ ਹਉਮੈ ਨੂੰ ਮਾਰ ਕੇ ਭਗਤੀ ਵਿਚ ਗੁਰਸਬਦਿ ਦੁਆਰਾ ਲਗਦਾ ਹੈ, ਉਸ ਨੂੰ ਸੁਖ ਪ੍ਰਾਪਤ ਹੁੰਦਾ ਹੈ—'ਸਤਿਗੁਰੁ ਸੁਖ ਸਾਗਰ ਜਗ ਅੰਤਰਿ ਹੋਰਥੈ ਸੁਖੁ ਨਾਹੀ', 'ਭਗਤਿ ਖਜਾਨਾ ਭਗਤਨ ਕਉ ਦੀਆ ਨਾਉ ਹਰਿ ਧਨੁ ਸਚੁ ਸੋਇ' ਹੈ। 'ਗੁਰਮੁਖਿ ਭਗਤਿ ਕਰਹਿ ਪ੍ਰਭ ਭਾਵਹਿ' ਜੋ ਭਗਤੀ ਕਰਦੇ ਹਨ, ਉਹ ਪਰਮਾਤਮਾ ਨੂੰ ਪਸੰਦ ਹਨ। ਅਸ਼ਟਪਦੀਆਂ ਵਿਚ ਭਗਤਾਂ ਦੇ ਹਵਾਲੇ ਦੇ ਕੇ ਦਸਿਆ ਹੈ ਕਿ 'ਭਗਤਾਂ ਦੀ ਸਦਾ ਤੂੰ ਰਖਦਾ ਹਰਿ ਜੀਉ ਧੁਰਿ ਤੂ ਰਖਦਾ ਆਇਆ' ਸਗੋਂ 'ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ'।

ਸੋਰਠਿ ਮ: ੪ ਦੀ ਵਾਰ ਵਿਚ ਆਪ ਦੇ 48 ਸ਼ਲੋਕ ਹਨ, ਜਿਨ੍ਹਾਂ ਦੇ ਵਿਸ਼ੇ ਇਹ ਹਨ : (ੳ) 'ਸਫਲਿਓ ਸਤਿਗੁਰੂ ਸੇਵਿਆ ਧੰਨੁ ਜਨਮੁ ਪਰਵਾਣੁ' (ਅ) 'ਮਤੁ ਜਾਣਹੁ ਜਗੁ ਜੀਵਦਾ ਦੂਜੈ ਭਾਇ ਮੁਇਆਸੁ' ਜਾਂ 'ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ'; (ੲ) 'ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ'; (ਸ) ਗੁਰਬਾਣੀ ਵਿਚ ਕੀ ਹੈ ? 'ਥਾਲੈ ਵਿਚਿ ਤੈ ਵਸਤੂ ਪਈਓ ਹਰਿ ਭੋਜਨੁ ਅੰਮ੍ਰਿਤ ਸਾਰੁ' (ਮੁੰਦਾਵਣੀ); (ਹ) 'ਬਿਨੁ ਕਰਮੈ ਨਾਉ ਨ ਪਾਈਐ ਪੂਰੈ ਕਰਮਿ ਪਾਇਆ ਜਾਇ'; (ਕ) ਸ਼ੇਖ, ਪੰਡਿਤ ਤੇ ਬ੍ਰਾਹਮਣ ਦੇ ਪਾਖੰਡ ਜੀਵਨ ਦੀ ਆਲੋਚਨਾ।

**(8) ਰਾਗ ਧਨਾਸਰੀ** : ਧਨਾਸਰੀ ਦੇ ਪਦਿਆਂ ਵਿਚ ਨਾਮ ਧਨ ਦੀ ਮਹਾਨਤਾ ਦਸੀ ਹੈ ਕਿ 'ਇਹੁ ਧਨੁ ਅਖੁਟੁ ਨ ਨਿਖੁਟੈ ਨ ਜਾਇ, ਪੂਰੈ ਸਤਿਗੁਰਿ ਦੀਆ ਦਿਖਾਇ', 'ਹਰਿ ਨਾਮੁ ਧਨੁ ਨਿਰਮਲੁ ਅਤਿ ਅਪਾਰਾ', 'ਸਦਾ ਧਨੁ ਅੰਤਰਿ ਨਾਮੁ ਸਮਾਲੇ' ਪਰ 'ਸਾਚੇ ਕਾ ਗਾਹਕੁ

ਵਿਰਲਾ ਕੋ ਜਾਣੁ' ਅਤੇ 'ਕਾਚਾ ਧਨੁ ਸੰਚਹਿ ਮੂਰਖ ਗਾਵਾਰ'। ਇਸ ਕਚੇ ਧਨ ਦੁਆਰਾ ਅਭਿਮਾਨ ਵੱਧਦਾ ਹੈ 'ਬਿਖਿਆ ਕਾ ਧਨੁ ਬਹੁਤੁ ਅਭਿਮਾਨੁ'।

**(9) ਰਾਗ ਸੂਹੀ** : ਸੂਹੀ ਦੀਆਂ ਅਸ਼ਟਪਦੀਆਂ ਵਿਚ 'ਕਾਇਆ ਕਾਮਣਿ ਅਤਿ ਸੁਆਲਿਉ ਪਿਰੁ ਵਸੈ ਜਿਸੁ ਨਾਲੇ' ਦਾ ਮਜ਼ਮੂਨ ਲਿਆ ਹੈ। ਇਸ ਲਈ 'ਗੁਰਮੁਖਿ ਹੋਵੈ ਸੁ ਕਾਇਆ ਖੋਜੈ ਹੋਰ ਸਭ ਭਰਮਿ ਭੁਲਾਈ'। ਅਗਲੀ ਅਸ਼ਟਪਦੀ 'ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ' ਵਿਚ ਸਿਆਣਪ ਵਾਲੀਆਂ ਅਖਾਉਤਾਂ ਦੀ ਭਰਮਾਰ ਹੈ ਤੇ ਇਸ ਵਿਚ ਅਨੋਖੀ ਲੈ ਤੇ ਰਾਗ ਹਨ। ਮੂੰਹ ਚੜ੍ਹ ਜਾਣ ਵਾਲੇ ਵਾਕ ਇਹ ਹਨ : 'ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ', 'ਏ ਮਨ ਜੈਸਾ ਸੇਵਹਿ ਤੈਸਾ ਹੋਵਹਿ ਤੇਹੇ ਕਰਮ ਕਮਾਇ', 'ਮਹਾਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ', 'ਗੁਣਕਾਰੀ ਗੁਣ ਸੰਘਰੇ ਅਵਰਾ ਉਪਦੇਸੇਨਿ', 'ਮਨੁ ਮੈਲਾ ਸਚੁ ਨਿਰਮਲਾ ਕਿਉਕਰਿ ਮਿਲਿਆ ਜਾਇ', 'ਸੁਇਨਾ ਰੁਪਾ ਪਾਪ ਕਰਿ ਕਰਿ ਸੰਚੀਐ ਚਲੈ ਨ ਚਲਦਿਆਂ ਨਾਲਿ' ਆਦਿ।

ਸੂਹੀ ਰਾਗ ਦੇ ਛੰਤਾਂ ਵਿਚ 'ਸੁਖ ਸੋਹਿਲੜਾ ਹਰਿ ਧਿਆਵਹੁ' ਦਾ ਮਜ਼ਮੂਨ ਲਿਆ ਹੈ ਕਿਉਂਕਿ ਭਗਤੀ ਵਿਚ ਹੀ ਸਾਰੇ ਸੁਖ ਹਨ—'ਜੇ ਲੋੜਹਿ ਵਰੁ ਬਾਲੜੀਏ ਤਾ ਗੁਰਚਰਣੀ ਚਿਤੁ ਲਾਏ ਰਾਮ। ਸਦਾ ਹੋਵਹਿ ਸੋਹਾਗਣੀ ਨਹਿ ਜੀਉ ਮਰੈ ਨ ਜਾਏ ਰਾਮ'।

ਸੂਹੀ ਮ: ੩ ਦੀ ਵਾਰ ਵਿਚ ਮਨੁਖ ਦਾ ਉਲਟ ਵਰਤਾਰਾ ਦਸਿਆ ਹੈ ਜੋ 'ਸੂਹੈ ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ' ਵਾਤ ਹੈ ਜਿਸ ਨੇ 'ਪਿਰੁ ਛੋਡਿਆ ਘਰਿ ਆਪਣੈ ਮੋਹੀ ਦੂਜੈ ਭਾਇ' ਦਾ ਆਚਾਰ ਧਾਰਨ ਕੀਤਾ ਹੈ ਤੇ ਪਰੇਰਨਾ ਕੀਤੀ ਹੈ ਕਿ 'ਮੁੰਧੇ ਸੂਹਾ ਪਰਹਰਹੁ ਲਾਲੁ ਕਰਹੁ ਸੀਗਾਰੁ' ਪਉੜੀਆਂ ਵਿਚ ਪ੍ਰਭੂ ਦੀ ਮਹਾਨਤਾ ਦਸੀ ਹੈ ਤੇ ਕਿਹਾ ਹੈ :

ਜਿ ਪ੍ਰਭੁ ਸਾਲਾਹੇ ਆਪਣਾ ਸੋ ਸੋਭਾ ਪਾਏ ॥
ਹਉਮੈ ਵਿਚਹੁ ਦੂਰਿ ਕਰਿ ਸਚੁ ਮੰਨਿ ਵਸਾਏ ॥
ਸਚੁ ਬਾਣੀ ਗੁਣ ਉਚਰੈ ਸਚਾ ਸੁਖੁ ਪਾਏ ॥
ਮੇਲੁ ਭਇਆ ਚਿਰੀ ਵਿਛੁੰਨਿਆ ਗੁਰ ਪੁਰਖਿ ਮਿਲਾਏ ॥
ਮਨੁ ਮੈਲਾ ਇਵ ਸੁਧੁ ਹੈ ਹਰਿਨਾਮੁ ਧਿਆਏ ॥

*(ਗੁ. ਗ੍ਰੰ. ਪੰਨਾ ੭੯੧)*

**(10) ਰਾਗ ਬਿਲਾਵਲੁ** : ਬਿਲਾਵਲ ਦੇ ਪਦਿਆਂ ਦਾ ਮਜ਼ਮੂਨ ਇਹ ਹੈ ਕਿ ਮਨੁਖਾ ਜਨਮ ਕੀਮਤੀ ਹੈ ਤੇ 'ਪਉੜੀ ਛੁੜਕੀ ਫਿਰਿ ਹਾਥਿ ਨਾ ਆਵੈ ਅਹਿਲਾ ਜਨਮ ਗਵਾਇਆ'। ਇਹ ਜਨਮ ਸਫ਼ਲ ਕਰਨ ਦਾ ਤਰੀਕਾ ਇਹ ਹੈ 'ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ ਕਲਿ ਮਹਿ ਕੀਰਤਿ ਹਰਿਨਾਮਾ' ਗੁਰੂ ਰਾਹੀਂ ਨਾਮ ਪ੍ਰਾਪਤ ਹੁੰਦਾ ਹੈ ਤੇ 'ਸਤਿਗੁਰ ਕੀ ਜਿਸਨੋ ਮਤਿ ਆਵੈ ਸੋ ਸਤਿਗੁਰ ਮਾਹਿ ਸਮਾਨਾ'। ਬਿਲਾਵਲ ਦੀ ਅਸ਼ਟਪਦੀ ਵਿਚ ਕਿਹਾ ਹੈ ਕਿ 'ਗੁਰ ਕਹਿਆ ਸਾ ਕਾਰ ਕਮਾਵਹੁ' ਕਿਉਂਕਿ ਕਮਾਈ ਬਿਨਾ 'ਜਗੁ ਕਊਆ ਮੁਖਿ ਚੁੰਚ ਗਿਆਨ' ਹੈ।

ਰਾਗ ਬਿਲਾਵਲ ਵਿਚ ਆਪ ਦੀ ਵਿਸ਼ੇਸ਼ ਬਾਣੀ 'ਸਤ ਵਾਰਾ' ਹੈ। ਹਰ ਇਕ ਵਾਰ ਨੂੰ ਲੈ ਕੇ ਦਸਿਆ ਹੈ ਕਿ ਪਰਮਾਤਮਾ ਮਹਾਨ ਹੈ, ਉਸ ਨੇ ਹੀ 'ਕਾਇਆ ਮੋਹੁ ਉਪਾਇਆ' ਹੈ, ਉਸ ਨੇ ਮਨੁਖ ਨੂੰ 'ਭਰਮਿ' ਭੁਲਾਇਆ ਹੈ, ਤੇ ਉਸ ਦੀ ਕਿਰਪਾ ਨਾਲ ਹੀ 'ਸਤਿਗੁਰੁ ਸੇਵਹਿ

ਸੇ ਵਡਭਾਗ।' ਦੂਜੇ 'ਸਤਵਾਰ' ਵਿਚ ਕਿਹਾ ਹੈ ਕਿ 'ਥਿਤੀ ਵਾਰ ਸਭਿ ਸਬਦਿ ਸੁਹਾਏ ਸਤਿਗੁਰੁ ਸੇਵੇ ਤਾ ਫਲੁ ਪਾਏ'।

ਬਿਲਾਵਲ ਮ: ੪ ਦੀ ਵਾਰ ਵਿਚ ਆਪ ਦੇ ਸ਼ਾਮਲ ਸਲੋਕਾਂ ਦੇ ਵਿਸ਼ੇ ਹਨ :

(ੳ) ਬਿਲਾਵਲੁ ਤਬ ਹੀ ਕੀਜੀਐ ਜਬ ਮੁਖਿ ਹੋਵੈ ਨਾਮੁ ॥

(ਅ) ਦੂਜੈ ਭਾਇ ਬਿਲਾਵਲੁ ਨ ਹੋਵਈ ਮਨਮੁਖਿ ਥਾਇ ਨ ਪਾਇ ॥

(ੲ) ਬ੍ਰਹਮੁ ਬਿੰਦਹਿ ਤੇ ਬ੍ਰਾਹਮਣਾ ਜੇ ਚਲਹਿ ਸਤਿਗੁਰ ਭਾਇ ॥

(ਸ) ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥
ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥
ਸਤਿਗੁਰਿ ਸੁਖੁ ਵੇਖਾਲਿਆ ਸਚਾ ਸਬਦੁ ਬੀਚਾਰਿ ॥
ਨਾਨਕ ਅਵਰੁ ਨ ਸੁਝਈ ਹਰਿ ਬਿਨੁ ਬਖਸਣਹਾਰੁ ॥

*(ਗੁ. ਗ੍ਰੰ. ਪੰਨਾ ੮੫੩)*

**(11) ਰਾਗ ਰਾਮਕਲੀ** : ਰਾਮਕਲੀ ਦੇ ਛੇਵੇਂ ਪਦੇ ਵਿਚ ਇਹ ਦਸਿਆ ਹੈ ਕਿ ਸਤਿ, ਤ੍ਰੇਤੇ, ਦੁਆਪੁਰਿ ਤੇ ਕਲਜੁਗਿ ਵਿਚ 'ਸਭ ਜੁਗ ਮਹਿ ਸਾਚਾ ਏਕੋ ਸੋਈ' ਰਿਹਾ ਹੈ ਪਰ ਜਿਉਂ ਜਿਉਂ ਜੁਗ ਗੁਜ਼ਰਦੇ ਗਏ ਹਨ ਮਨੁਖਾਂ ਵਿਚ ਗਿਰਾਵਟ ਆਉਂਦੀ ਰਹੀ ਹੈ। ਤਾਂ ਵੀ ਸਦਾ ਹੀ ਨਾਮ ਦੀ ਮਹਾਨਤਾ ਰਹੀ ਹੈ—'ਸਭ ਜੁਗ ਮਹਿ ਨਾਮੁ ਊਤਮੁ ਹੋਈ' ਜਾਂ 'ਨਾਨਕ ਜੁਗਿ ਜੁਗਿ ਨਾਮਿ ਵਡਿਆਈ ਹੋਈ'। ਰਾਮਕਲੀ ਦੀਆਂ ਅਸ਼ਟਪਦੀਆਂ ਵਿਚ ਸਚੇ ਜੋਗੀ ਦੇ ਲਛਣ ਇਹ ਦਸੇ ਹਨ : 'ਸਰਮੈ ਦੀਆਂ ਮੁੰਦ੍ਰਾਂ ਕੰਨੀ ਪਾਇ ਜੋਗੀ ਖਿੰਥਾ ਕਰਿ ਤੂ ਦਇਆ' ਤੇ ਇਹ ਮੁੰਦ੍ਰਾਂ ਪਰਾਪਤ ਹੁੰਦੀਆਂ ਹਨ ਜੇ 'ਕਾਇਆ ਨਗਰੀ ਮਹਿ ਮੰਗਣਿ ਚੜਹਿ ਜੋਗੀ ਤਾਂ ਨਾਮ ਪਲੈ ਪਾਈ ॥ ਏਹੁ ਸਰੀਰੁ ਸਰਵਰੁ ਹੈ ਸੰਤਹੁ ਇਸਨਾਨੁ ਕਰੇ ਲਿਵ ਲਾਈ ॥' ਨਾਮ ਤੋਂ ਬਿਨਾਂ ਹੋਰ ਕੋਈ ਪੂਜਾ ਨਹੀਂ ਹੈ 'ਬਿਨੁ ਨਾਵੈ ਹੋਰ ਪੂਜ ਨ ਹੋਵੀ ਭਰਮਿ ਭੁਲੀ ਲੋਕਾਈ ॥'

ਰਾਮਕਲੀ ਰਾਗ ਵਿਚ 40 ਪਉੜੀਆਂ ਦੀ ਬਾਣੀ 'ਅਨੰਦੁ' ਗੁਰੂ ਅਮਰਦਾਸ ਜੀ ਦਾ ਸ਼ਾਹਕਾਰ ਹੈ। ਕ੍ਰਮਵਾਰ ਸਭ ਪਉੜੀਆਂ ਵਿਚ ਇਹ ਮਜ਼ਮੂਨ ਹਨ : ਰਾਗਮਈ, ਸ਼ਖ਼ਸੀਅਤ, ਇਖਲਾਕੀ ਜੁਰਤ, ਸ਼ੁਭ ਚਿਤਵਨ, ਰਜੇਂਵਾ, ਸ੍ਵੈ-ਕਾਬੂ, ਆਦਰਸ਼ ਦੀ ਲਗਨ, ਸੁਲਝੀ ਜੀਵਨ ਜਾਚ, ਨਿਰਮਲ ਮਨ, ਸਵੈ-ਅਰਪਣ, ਭੋਲਾ ਭਾਵ, ਲੰਮੀ ਨਦਰ, ਸੰਤੁਸ਼ਟਤਾ, ਮਾਨਵ ਭਗਤੀ, ਆਪਾ ਵਾਰਨਾ, ਅੰਤਸ਼ਕਰਣ ਦੀ ਅਨੁਸਾਰਤਾ, ਆਤਮ ਸੰਤੁਸ਼ਟਤਾ, ਪਵਿਤਰਤਾ, ਬਿਬੇਕ, ਸਚ ਗ੍ਰਹਿਣ, ਅੰਦਰੋਂ ਬਾਹਰੋਂ ਇਕ ਹੋਣਾ, ਮਨਮੁਖਤਾ, ਮੁਕਤੀ, ਸ਼ੁਭ ਪਰੇਰਨਾ, ਸ਼ਿਵਮ, ਸਚ ਦਾ ਪਿਆਰ, ਹੁਕਮ ਦੀ ਪਹਿਚਾਣ, ਸਾਂਵਾਂਪਨ, ਕ੍ਰਿਤਗਯਤਾ, ਮਾਇਆ ਵਲ ਯੋਗ ਵਤੀਰਾ, ਰੋਜ਼ਾਨਾ ਉੱਨਤੀ, ਜੀਭ ਦਾ ਜ਼ਬਤ, ਅੰਦਰਲੀ ਜੋਤਿ, ਅੰਤਰ ਆਤਮੇ ਪ੍ਰਭੂ-ਨਿਵਾਸ, ਸਫਲ ਸਰੀਰ, ਦਿਬ ਦ੍ਰਿਸ਼ਟਤਾ, ਪਵਿਤਰ ਸਰਵਣ, ਆਤਮ ਸੂਝ, ਸੱਚ ਪ੍ਰਾਇਣਤਾ ਤੇ ਮਨੋਰਥ ਦੀ ਪ੍ਰਾਪਤੀ। ਅਨੰਦੁ ਪਰਾਪਤੀ ਹੀ ਗੁਰੂ ਸਾਹਿਬ ਦਾ ਪਰਮੁਖ ਮਜ਼ਮੂਨ ਹੈ। ਇਸ ਪਰਾਪਤੀ ਲਈ ਅਧਿਆਤਮਕ, ਧਾਰਮਕ, ਇਖਲਾਕੀ ਤੇ ਮਨੋਵਿਗਿਆਨਕ ਸੁਝਾ ਦਿਤੇ ਹਨ।

ਇਸੇ ਰਾਗ ਵਿਚ ਬਾਬਾ ਸੁੰਦਰ ਜੋ ਆਪ ਦਾ ਪੜੋਤਾ ਸੀ, ਦੀ ਰਚਨਾ 'ਸਦ' ਹੈ ਜਿਸ ਵਿਚ ਗੁਰੂ ਜੀ ਦੇ ਅੰਤਮ ਸਮੇਂ ਦੇ ਵਿਚਾਰ ਅੰਕਿਤ ਹਨ ਜਿਨ੍ਹਾਂ ਵਿਚ ਸਿਖਾਂ ਨੂੰ 'ਰਾਮਦਾਸ ਪੈਰੀ

ਪਾਇਆ' ਹੈ, (ਰਾਮਦਾਸ ਸੋਢੀ ਤਿਲਕੁ ਦੀਆ ਹੈ) ਤੇ ਦ੍ਰਿੜਾਇਆ ਹੈ ਕਿ 'ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ' ਅਤੇ ਰੁਦਨ ਨਹੀਂ ਕਰਨਾ ਕਿਉਂਕਿ ਮੈਂ ਆਪਣੇ ਮਿਤ੍ਰ ਪਿਆਰਿਆਂ ਪਾਸ ਜਾ ਰਿਹਾ ਹਾਂ—'ਹਰਿ ਭਾਣਾ ਗੁਰ ਭਾਇਆ, ਗੁਰੁ ਜਾਵੈ ਹਰਿ ਪ੍ਰਭ ਪਾਸਿ ਜੀਉ ॥'

'ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ ॥
ਮਿਤੁ ਪੈਝੈ ਮਿਤੁ ਬਿਗਸੈ, ਜਿਸੁ ਮਿਤ ਕੀ ਪੈਜ ਭਾਵਏ ॥'

ਰਾਮਕਲੀ ਦੀ ਵਾਰ ਵਿਚ ਮਜ਼ਮੂਨ ਇਹ ਹੈ ਕਿ ਹਰ ਰੂਪ ਤੇ ਰੰਗ ਵਿਚ ਪਰਮਾਤਮਾ ਹੀ ਵਿਚਰ ਰਿਹਾ ਹੈ, ਚੰਗੀ ਮੰਦੇ ਸਭ ਵਿਚ ਆਪ ਹੀ ਹੈ।

ਆਪੇ ਆਪਿ ਵਰਤਦਾ ਆਪਿ ਤਾੜੀ ਲਾਈਅਨੁ ॥
ਆਪੇ ਹੀ ਉਪਦੇਸਦਾ ਗੁਰਮੁਖਿ ਪਤੀਆਈਅਨੁ ॥
ਇਕਿ ਆਪੇ ਉਝੜਿ ਪਾਇਅਨੁ ਇਕਿ ਭਗਤੀ ਲਾਇਅਨੁ ॥
ਜਿਸੁ ਆਪਿ ਬੁਝਾਏ ਸੋ ਬੁਝਸੀ ਆਪੇ ਨਾਇ ਲਾਈਅਨੁ ॥
ਨਾਨਕ ਨਾਮੁ ਧਿਆਈਐ ਸਚੀ ਵਡਿਆਈ ॥

*(ਗੁ. ਗ੍ਰੰ. ਪੰਨਾ ੯੫੬)*

ਕਲਿਆਨ ਨਾਮ ਰਾਹੀਂ ਹੈ ਤੇ ਨਾਮ ਦੀ ਪਰਾਪਤੀ ਗੁਰੂ ਤੋਂ ਹੈ ਜੋ 'ਸਤਿਗੁਰੂ ਸਹਜੈ ਦਾ ਖੇਤੁ ਹੈ ਜਿਸ ਨੋ ਲਾਏ ਭਾਉ, ਨਾਉ ਬੀਜੈ ਨਾਉ ਉਗਵੈ, ਨਾਮੇ ਰਹੇ ਸਮਾਇ ॥' ਇਸ ਦੇ ਉਲਟ 'ਮਨਮੁਖ ਦੁਖੁ ਦਾ ਖੇਤੁ ਹੈ, ਦੁਖੁ ਬੀਜੈ ਦੁਖ ਖਾਇ ॥'

**(12) ਰਾਗ ਮਾਰੂ** : ਮਾਰੂ ਰਾਗ ਦੇ ਪਦਿਆਂ ਵਿਚ ਮਜ਼ਮੂਨ ਇਹ ਹੈ ਕਿ ਨਾਮ ਮਨੁੱਖ ਨੂੰ 'ਮਾਰੂ ਤੇ ਸੀਤਲੁ ਕਰੇ ਮਨੂਰਹੁ ਕੰਚਨੁ ਹੋਇ'। ਨਾਮ ਗੁਰ ਤੋਂ ਹੀ ਪ੍ਰਾਪਤ ਹੁੰਦਾ ਹੈ ਜੋ ਮਨੁਖ ਦੇ 'ਪਿਛਲੇ ਗੁਨਹ ਬਖ਼ਸਾਇ ਜੀਉ, ਅਬ ਤੂ ਮਾਰਗਿ ਪਾਇ' ਕਰਦਾ ਹੈ। ਨਾਮ ਵਾਲੇ ਮਨੁਖ ਵਿਰਲੇ ਹਨ : 'ਸਚਿ ਰਤੇ ਸੇ ਟੋਲਿ ਲਹੁ ਸੇ ਵਿਰਲੇ ਸੰਸਾਰਿ'। ਇਸ ਰਾਗ ਦੀ ਅਸ਼ਟਪਦੀ ਦਾ ਵਿਸ਼ਾ ਹੈ 'ਪ੍ਰੇਮ ਕੀ ਸਾਰ ਸੋਈ ਜਾਣੈ ਜਿਸ ਨੋ ਨਦਰਿ ਤੁਮਾਰੀ ਜੀਉ ॥'

ਮਾਰੂ ਸੋਲਹਿਆਂ ਵਿਚ ਆਪ ਦੇ ਪ੍ਰਭੂ ਵਰਨਣ ਵਿਚ ਉਹ ਵਿਸ਼ਾਲਤਾ ਹੈ ਜੋ ਗੁਰੂ ਨਾਨਕ ਸਾਹਿਬ ਦੇ ਸੋਲਹਿਆਂ ਵਿਚ ਹੈ 'ਜੁਗ ਛਤੀਹ ਕੀਓ ਗੁਬਾਰਾ, ਤੂ ਆਪੇ ਜਾਣਹਿ ਸਿਰਜਣਹਾਰਾ' ਇਤਨੇ ਵਿਸ਼ਾਲ ਬ੍ਰਹਮੰਡ ਵਿਚੋਂ 'ਕਾਇਆ ਕੰਚਨ ਸਬਦੁ ਵੀਚਾਰਾ, ਤਿਥੈ ਹਰਿ ਵਸੈ ਜਿਸਦਾ ਅੰਤੁ ਨਾ ਪਾਰਾਵਾਰਾ'। ਜੋ ਮਨੁਖ ਹਉਮੈ ਦਾ ਨਾਸ਼ ਕਰ ਕੇ, ਗੁਰੂ ਤੇ ਨਾਮ ਦੁਆਰਾ ਦੇਹੀ ਨੂੰ ਟੋਲਦਾ ਹੈ, ਉਸ ਨੂੰ 'ਸਭ ਵਥੁ' ਲਭਦੀ ਹੈ। 'ਮੇਰੇ ਕਰਤੇ ਇਕ ਬਣਤ ਬਣਾਈ, ਇਸੁ ਦੇਹੀ ਵਿਚਿ ਸਭ ਵਥੁ ਪਾਈ। ਨਾਨਕ ਨਾਮੁ ਵਣਜਹਿ ਰੰਗਿ ਰਾਤੇ ਗੁਰਮੁਖਿ ਕੋ ਨਾਮੁ ਪਾਇਦਾ ॥'

ਮਾਰੂ ਮ: ੩ ਦੀ ਵਾਰ ਵਿਚ ਆਪ ਦੇ ਸਲੋਕ ਥੋੜੇ ਹੀ ਹਨ, ਪਉੜੀਆਂ ਆਪ ਦੀਆਂ ਹੀ ਹਨ ਤੇ ਆਮ ਮਜ਼ਮੂਨ ਪਉੜੀਆਂ ਵਿਚ ਪ੍ਰਭੂ ਤੇ ਗੁਰੂ ਉਸਤਤ ਦਾ ਹੈ ਜਿਵੇਂ 'ਗੁਰ ਤੇ ਗਿਆਨੁ ਪਾਇਆ ਅਤਿ ਖੜਗ ਕਰਾਰਾ' ਤੇ 'ਐਥੇ ਸੁਖਦਾਤਾ ਮਨਿ ਵਸੈ ਅੰਤਿ ਹੋਇ ਸਖਾਈ' ਤਾਂ ਤੇ 'ਮਾਇਆ ਵੇਖਿ ਨ ਭੁਲੁ ਤੂੰ ਮਨਮੁਖ ਮੂਰਖਾ'। ਮਾਰੂ ਰਾਗ ਸੂਰਮਿਆਂ ਦਾ ਰਾਗ ਹੈ ਪਰ 'ਸੂਰੇ ਏਹਿ ਨ ਆਖੀਅਹਿ ਅਹੰਕਾਰਿ ਮਰਹਿ ਦੁਖ ਪਾਵਹਿ' ਸਗੋਂ ਸੂਰੇ ਉਹ ਹਨ 'ਮਨ ਮਾਣਕੁ ਜਿਨਿ ਪਰਖਿਆ ਗੁਰ ਸਬਦੀ ਵੀਚਾਰਿ' ਤੇ ਜਿਹੜਾ 'ਮਨ ਦੀ ਪਤ੍ਰੀ ਵਾਚਣੀ ਸੁਖੀ ਹੂ ਸੁਖੁ ਸਾਰ'। ਜੋ ਕੁਝ ਵੀ ਹੈ, ਪ੍ਰਭੂ ਆਪ ਹੀ ਹੈ।

**(13) ਰਾਗ ਭੈਰਉ** : ਰਾਗ ਭੈਰਉ ਦੇ ਪਦਿਆਂ ਵਿਚੋਂ ਪਹਿਲਾ ਪਦਾ ਜਾਤ ਅਭਿਮਾਨ ਨੂੰ ਤੋੜਨ ਲਈ ਕਰਾਰੀ ਸੱਟ ਹੈ : 'ਜਾਤਿ ਕਾ ਗਰਬੁ ਨ ਕਰੀਅਹੁ ਕੋਈ ਬ੍ਰਹਮ ਬਿੰਦੇ ਸੋ ਬ੍ਰਾਹਮਣ ਹੋਈ।' ਤੇ 'ਚਾਰੇ ਵਰਨ ਆਖੈ ਸਭੁ ਕੋਈ। ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ।' 'ਮਾਟੀ ਏਕ ਸਗਲ ਸੰਸਾਰਾ। ਬਹੁ ਬਿਧਿ ਭਾਂਡੇ ਘੜੈ ਕੁਮਾਰਾ।' ਕੁਝ ਹੋਰ ਪਦਿਆਂ ਵਿਚ ਆਦਰਸ਼ਕ ਜੋਗੀ, ਗ੍ਰਿਹੀ, ਪੰਡਿਤ ਤੇ ਮੁਨਿ ਦੇ ਲਛਣ ਦਸੇ ਹਨ। ਫਿਰ ਜ਼ੋਰ ਦਿਤਾ ਹੈ ਕਿ ਕਲਜੁਗ ਵਿਚ ਉਧਾਰ ਕੇਵਲ ਨਾਮ ਰਾਹੀਂ ਹੈ 'ਕਲਜੁਗ ਮਹਿ ਰਾਮ ਨਾਮ ਉਧਾਰੁ। ਬਿਨੁ ਨਾਵੈ ਮਾਥੈ ਪਾਵੈ ਛਾਰੁ।' ਤੇ ਇਹ ਵੀ ਕਿਹਾ ਹੈ ਕਿ ਸਦਾ ਹੀ ਸਨਕਾਦਿਕ ਤੋਂ ਲੈ ਕੇ ਲੋਕਾਂ ਦਾ ਉਧਾਰ ਨਾਮ-ਪ੍ਰੀਤਿ, ਰਾਹੀਂ ਹੁੰਦਾ ਰਿਹਾ ਹੈ 'ਨਾਮੇ ਉਧਰੇ ਸਭਿ ਜਿਤਨੇ ਲੋਅ'। ਨਾਮ ਤੋਂ ਬਿਨਾਂ 'ਦੁਬਿਧਾ ਮਨਮੁਖ ਰੋਗਿ ਵਿਆਪੇ ਤ੍ਰਿਸਨਾ ਜਲਹਿ ਅਧਿਕਾਈ।' ਤੇ ਦੁਬਿਧਾ ਵਾਲੇ ਲੋਕ 'ਮਮਤਾ ਕਾਲਿ ਸਭਿ ਰੋਗਿ ਵਿਆਪੇ ਤਿਨ ਜਮ ਕੀ ਹੈ ਸਿਰਿ ਕਾਰਾ'। ਅਤੇ 'ਕਲਿ ਮਹਿ ਪ੍ਰੇਤ ਜਿਨੀ ਰਾਮੁ ਨ ਪਛਾਤਾ।' ਨਾਮ ਦੀ ਭਗਤੀ ਪ੍ਰਹਿਲਾਦ ਨੇ ਕੀਤੀ 'ਪ੍ਰਹਲਾਦ ਦੁਬਿਧਾ ਨ ਪੜੈ ਹਰਿਨਾਮੁ ਨ ਛੋਡੈ ਡਰੈ ਨ ਕਿਸੈ ਦਾ ਡਰਾਇਆ।'

ਇਸ ਰਾਗ ਦੀਆਂ ਅਸ਼ਟਪਦੀਆਂ ਵਿਚ 'ਭਗਤਾ ਕੀ ਪੈਜ ਰਖਹਿ ਤੂ ਆਪੇ ਇਹ ਤੇਰੀ ਵਡਿਆਈ' ਦਾ ਮਜ਼ਮੂਨ ਲਿਆ ਹੈ ਤੇ ਇਕ ਸਾਰੀ ਅਸ਼ਟਪਦੀ ਪ੍ਰਹਲਾਦ ਦੇ ਜੀਵਨ ਬਾਰੇ ਲਿਖੀ ਹੈ ਜੋ ਉਪਰਲੇ ਕਥਨ ਦਾ ਪਰਮਾਣ ਹੈ। ਭੈਰਉ ਰਾਗ ਵਿਚ ਭਗਤਾਂ ਦੇ ਜੀਵਨ ਤੇ ਪੈਜ ਬਾਰੇ ਬਾਹਲੇ ਸ਼ਬਦ ਹਨ।

**(14) ਰਾਗ ਬਸੰਤ** : ਰਾਗ ਬਸੰਤ ਦੇ ਪਦਿਆਂ ਵਿਚ ਮਜ਼ਮੂਨ ਇਹ ਹੈ : 'ਮਨੁ ਤਨੁ ਤੇਰਾ ਹਰਿਆ ਹੋਵੈ ਇਕੁ ਹਰਿਨਾਮਾ ਫਲੁ ਪਾਇ'। ਗੁਰੂ ਦੇ ਸ਼ਬਦ ਦੁਆਰਾ ਸਦਾ ਬਸੰਤ ਪਰਾਪਤ ਹੁੰਦੀ ਹੈ। 'ਸਦਾ ਬਸੰਤੁ ਗੁਰ ਸਬਦੁ ਵੀਚਾਰੇ'। 'ਮਨਿ ਬਸੰਤੁ ਹਰੇ ਸਭਿ ਲੋਇ'। ਕਿਉਂਕਿ :

'ਮਾਇਆ ਮੋਹੁ ਸਬਦਿ ਜਲਾਏ।
ਮਨੁ ਤਨੁ ਹਰਿਆ ਸਤਿਗੁਰ ਭਾਏ।'
'ਸਫਲਿਉ ਬਿਰਖੁ ਹਰਿ ਕੈ ਦੁਆਰਿ।
ਸਾਚੀ ਬਾਣੀ ਨਾਮ ਪਿਆਰਿ।'

(ਗੁ. ਗ੍ਰੰ. ਪੰਨਾ ੧੧੭੩)

**(15) ਰਾਗ ਸਾਰੰਗ** : ਰਾਗ ਸਾਰੰਗ ਦੀਆਂ ਅਸ਼ਟਪਦੀਆਂ ਦਾ ਮਜ਼ਮੂਨ ਗੁਰ ਸ਼ਬਦ ਦੀ ਮਹਾਨਤਾ ਹੈ ਕਿ ਸ਼ਬਦ ਮਨ ਨੂੰ ਸਥਿਰ ਕਰਦਾ ਹੈ :

'ਮਨ ਕੇ ਤਰੰਗ ਸਬਦਿ ਨਿਵਾਰੇ ਰਸਨਾ ਸਹਜਿ ਸੁਭਾਈ।'
'ਸਬਦੁ ਵੀਚਾਰਿ ਸਦਾ ਰੰਗਿ ਰਾਤੇ ਹਉਮੈ ਤ੍ਰਿਸਨਾ ਮਾਰੀ।'
'ਸਬਦਿ ਮਰੈ ਤਾ ਸਭੁ ਕਿਛੁ ਸੂਝੈ ਅਨਦਿਨੁ ਏਕੋ ਜਾਣੈ।'
'ਹਰਿ ਗਹਿਰ ਗੰਭੀਰੁ ਗੁਣੀ ਗਹੀਰੁ
ਗੁਰ ਕੈ ਸਬਦਿ ਪਛਾਨਿਆ।'

(ਗੁ. ਗ੍ਰੰ. ਪੰਨਾ ੧੨੩੩-੩੪)

ਸਾਰੰਗ ਮ: ੪ ਦੀ ਵਾਰ ਵਿਚ ਆਪ ਦੇ ਸਲੋਕਾਂ ਦਾ ਵਿਸ਼ਾ ਬਹੁਪਖੀ ਹੈ, ਜਿਵੇਂ ਮਾਇਆ ਦਾ ਵਿਰੋਧ, ਮਨਮੁਖ ਦੀ ਪਛਾਣ :

'ਮੂਰਖ ਅੰਧੇ ਤ੍ਰੈ ਗੁਣ ਸੇਵਹਿ ਮਾਇਆ ਕੇ ਬਿਉਹਾਰੀ।'

ਤੇ ਆਤਮ ਉੱਨਤੀ ਦਾ ਸਾਧਨ ਸਚਾਈ ਹੈ :

'ਸਚੁ ਪੁਰਾਣਾ ਨ ਥੀਐ ਨਾਮੁ ਨ ਮੈਲਾ ਹੋਇ।'

**(16) ਰਾਗ ਮਲਾਰ** : ਮਲਾਰ ਦੇ ਪਦਿਆਂ ਵਿਚ ਮਜ਼ਮੂਨ ਇਹ ਹੈ :

'ਏਹ ਤ੍ਰਿਗੁਣ ਮਾਇਆ ਜਿਨਿ ਜਗਤੁ ਭੁਲਾਇਆ
ਜਨਮ ਮਰਣ ਕਾ ਸਹਸਾ। ਗੁਰ ਪਰਸਾਦੀ ਏਕੋ ਜਾਣੈ
ਚੂਕੇ ਮਨਹੁ ਅੰਦੇਸਾ।'

*(ਗੁ. ਗ੍ਰੰ. ਪੰਨਾ ੧੨੫੭)*

ਹਉਮੈ ਰੋਗ ਹੈ, ਨਾਮ ਮਨੁਖ ਦੀ ਹਉਮੈ ਕਟਦਾ ਹੈ ਤੇ ਆਤਮਾ ਨੂੰ ਚੌਥੇ ਪਦ ਵਿਚ ਨਿਵਾਸ ਦਿੰਦਾ ਹੈ। ਅਸ਼ਟਪਦੀਆਂ ਦਾ ਵਿਸ਼ਾ ਇਹ ਹੈ ਕਿ 'ਗੁਰਪਰਸਾਦੀ ਸਿਵ ਘਰਿ ਜੰਮੈ ਵਿਚਹੁ ਸਕਤਿ ਗਵਾਇ।' ਤੇ 'ਹਰਿ ਕੈ ਨਾਇ ਸਦਾ ਹਰੀਆਵਲੀ ਫਿਰਿ ਸੁਕੈ ਨ ਕੁਮਲਾਇ।'

ਵਾਰ ਮਲਾਰ ਮ: ੧ ਦੇ ਸਲੋਕਾਂ ਵਿਚ ਗੁਰੂ ਅਮਰਦਾਸ ਜੀ ਦੇ 26 ਸਲੋਕ ਹਨ ਜਿਨ੍ਹਾਂ ਦਾ ਰੰਗ ਬਰਖਾ ਦਾ ਹੈ :

'ਊਨਵਿ ਊਨਵਿ ਆਇਆ ਵਰਸੈ ਨੀਰੁ ਨਿਪੰਗੁ।'

ਇਹ ਬਰਖਾ ਬਾਣੀ ਦੀ ਹੈ ਜੋ ਗੁਰੂ ਮੇਘ ਤੋਂ ਹੁੰਦੀ ਹੈ : ਗੁਰੂ ਮੇਘ ਨੂੰ ਪ੍ਰਭੂ ਭੇਜਦਾ ਹੈ :

'ਜਿਨਿ ਏਹੁ ਮੇਘੁ ਪਠਾਇਆ ਤਿਸੁ ਰਾਖਹੁ ਮਨ ਮਾਹਿ।'

ਸ਼ਬਦ ਮੇਘ ਬਿਨਾਂ 'ਕਲਮਲਿ ਹੋਈ ਮੇਦਨੀ' ਤੇ ਬਬੀਹਾ (ਜੀਵ ਰੂਪ ਪਪੀਹਾ) ਪੁਕਾਰਦਾ ਹੈ। ਇਹ ਸਲੋਕ ਇਸ ਵਾਸਤੇ ਮਲਾਰ ਭਾਗ ਵਿਚ ਸ਼ਾਮਲ ਕੀਤੇ ਹਨ ਕਿਉਂਕਿ :

'ਮਲਾਰੁ ਸੀਤਲ ਰਾਗੁ ਹੈ ਹਰਿ ਧਿਆਇਐ ਸਾਂਤਿ ਹੋਇ।'

**(17) ਰਾਗ ਪ੍ਰਭਾਤੀ** : ਪ੍ਰਭਾਤੀ ਦੇ ਪਦਿਆਂ ਵਿਚ ਮਜ਼ਮੂਨ ਹੈ 'ਸਫਲ ਜਨਮੁ ਤਿਸ ਪ੍ਰਾਨੀ ਕੇਰਾ ਹਰਿ ਕੈ ਨਾਮਿ ਸਮਾਨਾ'। ਪਰ 'ਅੰਮ੍ਰਿਤ ਨਾਮੁ ਭੋਜਨੁ ਹਰਿ ਦੇਇ। ਕੋਟਿ ਮਧੇ ਕੋਈ ਵਿਰਲਾ ਲੇਇ।' ਅਸ਼ਟਪਦੀਆਂ ਵਿਚ ਕਿਹਾ ਹੈ ਕਿ ਸਰੀਰ 'ਹਰਿ ਮੰਦਰ' ਹੈ। 'ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ' ਤੇ 'ਹਰਿ ਮੰਦਰ' ਏਹ ਜਗਤੁ ਹੈ ਗੁਰ ਬਿਨੁ ਘੋਰੰਧਾਰ।' ਪਰ 'ਹਰਿਮੰਦਰ ਮਹਿ ਮਨੁ ਲੋਹਟੁ ਹੈ ਮੋਹਿਆ ਦੂਜੈ ਭਾਇ।' ਇਥੇ 'ਭੈ ਭਾਇ ਜਾਗੇ ਸੇ ਜਨ ਜਾਗ੍ਰਣ ਕਰਹਿ ਹਉਮੈ ਮੈਲੁ ਉਤਾਰਿ।'

**ਸਲੋਕ ਵਾਰਾਂ ਤੇ ਵਧੀਕ** : ਇਸ ਸਿਰਲੇਖ ਥਲੇ ਆਪ ਦੇ 67 ਸਲੋਕ ਹਨ ਜਿਨ੍ਹਾਂ ਵਿਚ ਅਨੇਕ ਵਿਸ਼ੇ ਲਏ ਗਏ ਹਨ ਜਿਵੇਂ (ੳ) 'ਮਾਇਆ ਮੋਹਿ ਜਗੁ ਭਰਮਿਆ।' (ਅ) 'ਕਾਮ ਕ੍ਰੋਧ ਕਾ ਚੋਲੜਾ ਸਭ ਗਲਿ ਆਏ ਪਾਇ।' (ੲ) 'ਮਨਮੁਖ ਚੰਚਲ ਮਤਿ ਹੈ।' (ਸ) 'ਅਸੀ ਖਤੇ ਬਹੁਤੁ ਕਮਾਵਦੇ।' (ਹ) 'ਗੁਰਮੁਖਿ ਬੁਢੇ ਕਦੇ ਨਾਹੀ ਜਿਨਾ ਅੰਤਰਿ ਸੁਰਤਿ

ਗਿਆਨ।' (ਕ) 'ਬਾਬੀਹਾ ਤੂੰ ਸਚੁ ਚਉ ਸਚੇ ਸਉ ਲਿਵ ਲਾਇ।' (ਖ) 'ਨਾਉ ਲਈਐ ਪਰਮੇਸਰੈ ਭੰਨਣ ਘੜਣ ਸਮਰਥੁ।' ਤੇ (ਗ) 'ਭੁਲਿਆ ਆਪਿ ਸਮਝਾਇਸੀ ਜਾਕਉ ਨਦਰਿ ਕਰੇ, ਨਾਨਕ ਨਦਰੀ ਬਾਹਰੀ ਕਰਣ ਪਲਾਹ ਕਰੇ' ਆਦਿ।

## 3. ਰਚਨਾ ਦਾ ਸਾਰ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਮ ਕਰਕੇ ਰਚਨਾਵਾਂ ਦੇ ਸਿਰਲੇਖ ਨਹੀਂ ਦਿਤੇ ਹੋਏ। ਇਸ ਵਿਧਾਨ ਦਾ ਆਪਣਾ ਰਹਸ ਹੈ। ਪਰ ਇਥੇ ਗੁਰੂ ਅਮਰਦਾਸ ਜੀ ਦੇ ਹਰ ਪਦੇ, ਅਸ਼ਟਪਦੀ, ਸਲੋਕ ਤੇ ਪਉੜੀ ਦਾ ਸਿਰਲੇਖ ਸੁਝਾਇਆ ਜਾ ਰਿਹਾ ਹੈ ਜੋ ਉਸ ਰਚਨਾ ਦੇ ਵਿਸ਼ੇ ਦਾ ਸੰਕੇਤ ਦਿੰਦਾ ਹੈ। ਇਸ ਸਾਰਣੀ ਤੋਂ ਪਤਾ ਲਗ ਸਕਦਾ ਹੈ ਕਿ ਕਿਹੜੇ ਵਿਸ਼ਿਆਂ ਉਤੇ ਗੁਰੂ ਅਮਰਦਾਸ ਜੀ ਨੇ ਮੁੜ ਮੁੜ ਕੇ ਬਲ ਦਿਤਾ ਹੈ ਅਤੇ ਉਨ੍ਹਾਂ ਦੀ ਸੋਚਣੀ ਦੀ ਸੇਧ ਕੀ ਹੈ ?

### 1. ਸਿਰੀ ਰਾਗ

| ਕ੍ਰਮ | ਪਦੇ | ਅਸ਼ਟਪਦੀਆਂ | ਹੋਰ ਰਚਨਾਵਾਂ | ਸਲੋਕ | ਪਉੜੀਆਂ |
|---|---|---|---|---|---|
| 1. | ਸਹਜ | ਭਗਤੀ ਦੀ ਸੁਰਤਿ | | ਸਚ ਤੇ ਨਿਹਚਲ ਮਤਿ | |
| 2. | ਗ੍ਰਿਹਿ ਮਾਹਿ ਉਦਾਸ | ਹਉਮੈ ਤੋਂ ਛੁਟਕਾਰਾ | | ਪ੍ਰਭੂ ਪ੍ਰੀਤਿ ਤੇ ਮਾਇਆ ਮੋਹ | |
| 3. | ਨਿਰਮਲੇ ਸਚ | ਗੁਰਮੁਖ ਤੇ ਮਨਮੁਖ | | ਗੁਰ ਸੰਗਤ | |
| 4. | ਨਿਜਘਰ ਵਿਚ ਵਾਸਾ | ਗੁਰਭਗਤੀ ਤੇ ਮਾਇਆ | | | |
| 5. | ਮੁਖ ਉਜਲੇ | ਨਾਮ ਤੇ ਸਹਜ | | ਸਚ ਤੇ ਮਾਇਕ ਪਦਾਰਥ | |
| 6. | ਭਗਤ | ਸਹਜ | | ਦੂਜਾ ਭਾਵ | |
| 7. | ਸੁਖ ਸਾਗਰ ਹਰਿਨਾਮ | ਗੁਰੂ ਤੇ ਨਾਮ | | ਨਾਮ ਤੇ ਮਾਇਆ | |
| 8. | ਗੁਰਮੁਖਿ ਤੇ ਮਨਮੁਖਿ | ਸਤਿਗੁਰੂ ਤੇ ਸਚ | | ਹਉਮੈ ਤੇ ਨਾਮ | |
| 9. | ਘਰ ਅੰਤਰਿ ਵਥ | | | ਹੁਕਮ-ਰਜ਼ਾ ਦਾ ਜੀਵਨ | |
| 10. | ਗੁਰਮੁਖਿ ਉਬਰੇ | | | ਨਾਮ ਤੇ ਮਾਇਆ | |
| 11. | ਚਉਥਾ ਪਦ | | | ਨਾਮ ਤੇ ਦੂਜਾ ਭਾਵ | |
| 12. | ਗੁਰ ਸੇਵਾ | | | ਗੁਰਮਤਿ ਨਾਮ | |
| 13. | ਗੁਰ ਭਾਣਾ | | | ਦੂਜਾ ਭਾਵ | |

| ਕ੍ਰਮ | ਪਦੇ | ਅਸ਼ਟਪਦੀਆਂ | ਹੋਰ ਰਚਨਾਵਾਂ | ਸਲੋਕ | ਪਉੜੀਆਂ |
|---|---|---|---|---|---|
| 14. | ਭਗਤੀ | | | ਸਬਦ | |
| 15. | ਸਫਲ ਜੀਵਨ | | | ਹੰਕਾਰ | |
| 16. | ਵਿਛੁੰਨੇ ਮੇਲਿਅਨ | | | ਹਰਿਨਾਮ | |
| 17. | ਪੂਰਾ ਸ਼ਬਦ-ਨਾਮ | | | ਮੈਲੇ ਤੋਂ ਉਜਲਾ | |
| 18. | ਮਨ | | | ਮਨ ਜੀਤੈ | |
| 19. | ਮਨ ਤੇ ਨਾਮ | | | ਸਚੀ ਲਿਵ | |
| 20. | ਨਾਮ ਪਿਆਰ | | | ਅਗਿਆਨੀ | |
| 21. | ਸੇਵਾਚਾਕਰੀ | | | ਸਚੀ ਲਿਵ ਤੇ ਸਹਜ | |
| 22. | ਭਗਤੀ | | | ਉਤਮ ਭਗਉਤੀ | |
| 23. | ਨਾਮ ਹੀਣ | | | ਝੂਠਾ ਭਗਉਤੀ | |
| 24. | ਹਉਮੈ ਤੇ ਨਾਮ | | | ਨਾਮ | |
| 25. | ਅਨੰਦ | | | ਨਾਮ ਤੇ ਮਾਇਆ | |
| 26. | ਸਚ | | | ਮਨਮੁਖ | |
| 27. | ਹੁਕਮ | | | ਸੋਹਾਗਣ | |
| 28. | ਕੂੜ ਤੇ ਸਚ | | | ਸਤਿਗੁਰੂ ਦਾ ਭਾਣਾ | |
| 29. | ਇਕ ਦੀ ਪਛਾਣ | | | ਮਾਇਆ | |
| 30. | ਸੁਚਿ ਤੇ ਦੂਜਾ-ਭਾਵ | | | ਨਦਰਿ | |
| 31. | ਹਉਮੈ ਮੈਲ | | | ਨਦਰਿ | |
| 32. | | | | ਗੁਰਮੁਖਿ | |
| 33. | | | | ਗੁਰਮੁਖਿ | |

## 2. ਰਾਗ ਮਾਝ

| ਕ੍ਰਮ | ਪਦੇ | ਅਸ਼ਟਪਦੀਆਂ | ਹੋਰ ਰਚਨਾਵਾਂ | ਸਲੋਕ | ਪਉੜੀਆਂ |
|---|---|---|---|---|---|
| 1. | | ਕਾਇਆ ਅੰਦਰੋਂ ਨਾਮ | | ਕਲਿ ਵਿਚ ਚਾਨਣ | |
| 2. | | ਗੁਣੀ ਸਮਾਵਣਾ | | ਪ੍ਰਭੂ-ਭੈ | |
| 3. | | ਸਚ ਵਿਚ ਸਮਾਈ | | ਪ੍ਰਭੂ-ਭੈ | |
| 4. | | ਸਹਜ ਵਿਚ ਸਮਾਈ | | | |
| 5. | | ਜੋਤਿ ਜੋਤਿ ਮਿਲਣ | | | |
| 6. | | ਸਹਜੇ ਸਚਿ ਸਮਾਵਣਿਆਂ | | | |
| 7. | | ਸਚ ਵਿਚ ਚਿਤ | | | |

| ਕ੍ਰਮ | ਪਦੇ | ਅਸ਼ਟਪਦੀਆਂ | ਹੋਰ ਰਚਨਾਵਾਂ | ਸਲੋਕ | ਪਉੜੀਆਂ |
|---|---|---|---|---|---|
| 8. | | ਪ੍ਰੇਮ ਰੰਗ | | | |
| 9. | | ਗੁਰ-ਸ਼ਬਦ | | | |
| 10. | | ਸਚ ਦਾ ਵਪਾਰ | | | |
| 11. | | ਗੁਰ ਭਗਤੀ | | | |
| 12. | | ਸਚ | | | |
| 13. | | ਸ਼ਬਦ | | | |
| 14. | | ਆਪਾ ਨਿਵਾਰਣਾ | | | |
| 15. | | ਅੰਮ੍ਰਿਤ ਨਾਮ | | | |
| 16. | | ਅੰਮ੍ਰਿਤ ਸਹਜ | | | |
| 17. | | ਸਚ | | | |
| 18. | | ਅੰਦਰ ਸਚ | | | |
| 19. | | ਨਿਰਮਲ ਪ੍ਰਭੂ | | | |
| 20. | | ਉਜਲ ਪ੍ਰਭੂ | | | |
| 21. | | ਸਚੇ ਦੀ ਸੇਵਾ | | | |
| 22. | | ਭਗਤੀ | | | |
| 23. | | ਆਤਮ ਰਾਮ ਪਰਗਾਸ | | | |
| 24. | | ਗੁਫਾ | | | |
| 25. | | ਗੁਰਮੁਖਿ | | | |
| 26. | | ਸਹਜ | | | |
| 27. | | ਘਰ | | | |
| 28. | | ਗੁਣਾਂ ਦਾ ਵੀਚਾਰ | | | |
| 29. | | ਮਨ ਵਸ | | | |
| 30. | | ਨਾਮ ਦੀ ਵਡਿਆਈ | | | |
| 31. | | ਨਿਹਕਰਮ | | | |
| 32. | | ਚਉਥਾ ਪਦ | | | |

## 3. ਰਾਗ ਗਉੜੀ

### ਛੰਤ

| | | | | | |
|---|---|---|---|---|---|
| 1. | ਸਚ ਵਿਚ ਸਮਾਈ | ਸ਼ਬਦ ਤੇ ਮਨ ਦਾ ਸੂਤਕ | ਧਨ-ਪਿਰ | ਸਚ ਵਿਚ ਚਿਤ | |

| ਕ੍ਰਮ | ਪਦੇ | ਅਸ਼ਟਪਦੀਆਂ | ਹੋਰ ਰਚਨਾਵਾਂ | ਸਲੋਕ | ਪਉੜੀਆਂ |
|---|---|---|---|---|---|
| 2. | ਸਹਜ ਤੇ ਸਚ | ਗੁਰਮੁਖਿ ਤੇ ਮਨਮੁਖ | ਪਿਰ ਤੇ ਕਾਮਣਿ | ਹਉਮੈ ਤੇ ਨਾਮ | |
| 3. | ਸਚ ਦੀ ਪਿਆਸ | ਨਾਮ ਧਰਮ | ਕਾਮਣਿ ਤੇ ਮੋਹਨ | ਮਾਇਆਧਾਰੀ ਤੇ ਗੁਰਮੁਖ | |
| 4. | ਸਚੀ ਭਗਤੀ | ਵੇਦ ਤੇ ਗੁਰਬਾਣੀ | ਮਾਇਆ ਤੇ ਸ਼ਬਦ | ਮਨਮੁਖ | |
| 5. | ਮਨ ਦਾ ਸਾਧਣਾ | ਬ੍ਰਹਮਾ ਤੇ ਸਤਿਗੁਰੂ | ਪ੍ਰਭੂ ਪਿਰ ਤੇ ਮਾਇਆ ਦੀ | ਗੁਰੂ ਦੀ ਸਰਣ | |
| 6. | ਹਉਮੈ ਤੇ ਨਾਮ | ਸਚਾ ਗੁਰੂ | | ਮਨਮੁਖ | |
| 7. | ਨਾਮ ਸਿਮਰਨ | ਗੁਰਮੁਖਿ | | ਗੁਰਮੁਖਿ | |
| 8. | ਸਤਿਗੁਰੂ | ਗੁਰ ਸੇਵਾ | | | |
| 9. | ਏਕਤਾ | ਬੇਮੁਖ | | | |
| 10. | ਮਨਮੁਖ ਤੇ ਗੁਰਮੁਖ | | | | |
| 11. | ਸ਼ਬਦ ਵੀਚਾਰ | | | | |
| 12. | ਗੁਰ ਸੇਵਾ | | | | |
| 13. | ਨਿਰਬਾਣ ਪਦ | | | | |
| 14. | ਗੁਰ ਪਰਗਾਸ | | | | |
| 15. | ਆਪੇ ਆਪ | | | | |
| 16. | ਨਾਮ ਨਿਧਾਨ | | | | |
| 17. | ਨਾਮ ਧਿਆਉਣਾ | | | | |
| 18. | ਨਾਮ | | | | |

### 4. ਰਾਗ ਆਸਾ

| ਕ੍ਰਮ | ਪਦੇ | ਅਸ਼ਟਪਦੀਆਂ | ਹੋਰ ਰਚਨਾਵਾਂ | ਸਲੋਕ | ਪਉੜੀਆਂ |
|---|---|---|---|---|---|
| 1. | ਗੁਰਮਤਿ | ਨਾਮ ਤੇ ਸਚ | ਪਟੀ | | |
| 2. | ਸ਼ਬਦ ਤੇ ਆਪਾ ਭਾਵ | ਸਤਿਗੁਰੂ | | | |
| 3. | ਨਾਮ ਰਸ | ਨਾਮ | | | |
| 4. | ਨਾਮ ਸਵਾਰਣਹਾਰ | ਗੁਰੂ ਤੇ ਜਗਤ | ਛਤ | | |
| 5. | ਮੂਲ ਤੇ ਡਾਲੀ | ਸਚੀ ਭਗਤੀ | | | |
| 6. | ਮਨਮੁਖ ਤੇ ਗੁਰਮੁਖਿ | ਨਾਮ ਰਤਨ ਤੇ ਅੰਦਰ ਦੀ ਪਛਾਣ | | | |

| ਕ੍ਰਮ | ਪਦੇ | ਅਸ਼ਟਪਦੀਆਂ | ਹੋਰ ਰਚਨਾਵਾਂ | ਸਲੋਕ | ਪਉੜੀਆਂ |
|---|---|---|---|---|---|
| 7. | ਲਾਲਾ (ਸੇਵਕ) ਤੇ ਮਨਮੁਖ | ਨਾਮ ਤੇ ਸ੍ਵੈ-ਪਛਾਣ | | | |
| 8. | ਦੁਹਾਗਣੀ ਤੇ ਸੁਹਾਗਣੀ | ਸੁਹਾਗਣੀ ਤੇ ਦੁਹਾਗਣੀ | | | |
| 9. | ਭਗਤੀ | | ਨਾਮ ਰੰਗ | | |
| 10. | ਗੁਰਸ਼ਬਦ ਤੇ ਹਰਿ ਭਗਤ | | ਨਾਮ ਨਿਧਾਨ | | |
| 11. | ਨਾਮ ਧਨ | | ਸੁਹਾਗਣੀ ਤੇ ਦੁਹਾਗਣੀ | | |
| 12. | ਦੀਵਾ | | ਨਾਮ ਅੰਮ੍ਰਿਤ | | |
| 13. | ਭਾਣਾ | | ਨਾਮ ਦੀ ਸੋਭਾ | | |
| 14. | | | ਭਗਤਿ ਨਿਰਾਲੀ | | |
| 15. | | | ਨਾਮ ਰਸ ਤੇ ਅਨਰਸ | | |

## 5. ਰਾਗ ਗੂਜਰੀ

| ਕ੍ਰਮ | ਪਦੇ | ਅਸ਼ਟਪਦੀਆਂ | ਹੋਰ ਰਚਨਾਵਾਂ | ਸਲੋਕ | ਪਉੜੀਆਂ |
|---|---|---|---|---|---|
| 1. | ਹਰਿ ਪ੍ਰੀਤ | ਨਿਰਤਿ | | ਜੀਵਨ ਪਦਵੀ | ਨਿਰੰਕਾਰ |
| 2. | ਹਰਿ ਸੇਵਾ | | | ਮਨਮੁਖ | ਰਚਨਾ |
| 3. | ਨਾਮ ਦੁਲੰਭ | | | ਪ੍ਰਭੂ | ਮਾਇਆ ਮੋਹ |
| 4. | ਅੰਤਰ ਦੀ ਪ੍ਰੀਤ | | | ਪਰਵਾਣ | ਸਤਿਗੁਰੂ |
| 5. | ਸਚਾ ਗੁਰੂ | | | ਗੁਰੂ ਵਿਚ ਸਮਾਈ | ਪ੍ਰਭੂ ਮੇਲ |
| 6. | ਮਨ ਤੀਰਥ | | | ਗੁਰਮੁਖਿ | ਪ੍ਰਭੂ ਦਾਤ |
| 7. | ਨਾਮ ਨਿਧਾਨ | | | ਮੁਕਤੀ ਤੇ ਮਨ | ਹਰੀ ਪ੍ਰਭੂ |
| 8. | | | | ਮੁਕਤੀ ਤੇ ਹਉਮੈ | ਆਵਾਗਵਨ |
| 9. | | | | ਮਾਇਆ ਦਾ ਜੀਵਨ | ਗੁਰਮੁਖਿ |
| 10. | | | | ਮਾਇਆ ਨਾਗਨੀ | ਹੁਕਮ ਮੰਨਣਾ |
| 11. | | | | ਪ੍ਰੇਮ | ਭਗਤ |
| 12. | | | | ਸੁਖ | ਮਾਇਆ ਮੋਹ |

| ਕ੍ਰਮ | ਪਦੇ | ਅਸ਼ਟਪਦੀਆਂ | ਹੋਰ ਰਚਨਾਵਾਂ | ਸਲੋਕ | ਪਉੜੀਆਂ |
|---|---|---|---|---|---|
| 13. | | | | ਕਾਇਆ | ਗੁਰਮੁਖਿ |
| 14. | | | | ਨਿਹਚਲ ਧਨ | ਮਨਮੁਖ |
| 15. | | | | ਸੁਖ | ਮਨ |
| 16. | | | | ਮਨਮੁਖ | ਭਾਣਾ |
| 17. | | | | ਸਤਿਗੁਰੂ ਦੀ ਸੇਵਾ | ਗੁਰਮੁਖਿ |
| 18. | | | | ਗੁਰੂ ਦੀ ਸਿਖਿਆ | ਭਗਤ ਢਾਢੀ |
| 19. | | | | ਸਚਾ ਬ੍ਰਾਹਮਣ | ਗੁਰੂ |
| 20. | | | | ਮਨਮੁਖ | ਨਿਹਚਲ ਧਨ |
| 21. | | | | ਗੁਰਮੁਖਿ | ਸ਼ਰਣ |
| 22. | | | | ਬੇਮੁਖ | ਆਪੇ ਆਪ |
| 23. | | | | ਨਾਮ ਨਿਧਾਨ | |
| 24. | | | | ਮਾਇਆ | |
| 25. | | | | ਹਉਮੈ | |
| 26. | | | | ਮਨ | |
| 27. | | | | ਵਾਹ ਵਾਹ ਦਾ ਜਾਪ | |
| 28. | | | | ਵਾਹ ਵਾਹ | |
| 29. | | | | ਸਿਫਤਿ ਸਾਲਾਹ | |
| 30. | | | | ਸਿਫਤਿ ਸਾਲਾਹ ਪ੍ਰਭੂ ਦੀ ਸਿਫਤਿ | |
| 31. | | | | ਸਾਲਾਹ | |
| 32. | | | | ਗੁਰਮੁਖਿ ਤੇ ਮਨਮੁਖ | |
| 33. | | | | ਸਿਫਤਿ ਸਾਲਾਹ | |
| 34. | | | | ਪ੍ਰਭੂ | |
| 35. | | | | ਧੰਨ, ਧੰਨ | |
| 36. | | | | ਸਤਿਗੁਰੂ | |
| 37. | | | | ਬਖ਼ਸ਼ਿਸ਼ | |
| 38. | | | | ਦੂਜਾ ਭਾਉ | |
| 39. | | | | ਆਪਾ ਭਾਵ | |
| 40. | | | | ਮਨ | |

| ਕ੍ਰਮ | ਪਦੇ | ਅਸ਼ਟਪਦੀਆਂ | ਹੋਰ ਰਚਨਾਵਾਂ | ਸਲੋਕ | ਪਉੜੀਆਂ |
|---|---|---|---|---|---|
| 41. | | | | ਨਾਮ ਦੀ ਵਰਖਾ | |
| 42. | | | | ਬਖ਼ਸ਼ਿਸ਼ | |
| 43. | | | | ਆਸਾ ਦੀ ਪੂਰਤੀ | |
| 44. | | | | ਨਿਹਚਲ | |

## 6. ਰਾਗ ਬਿਹਾਗੜਾ

| ਕ੍ਰਮ | ਪਦੇ | ਅਸ਼ਟਪਦੀਆਂ | ਹੋਰ ਰਚਨਾਵਾਂ | ਸਲੋਕ | ਪਉੜੀਆਂ |
|---|---|---|---|---|---|
| 1. | | | | ਨਦਰਿ | |
| 2. | | | | ਬਖ਼ਸ਼ਿਸ਼ | |
| 3. | | | | ਗੁਰਮੁਖਿ ਗਿਆਨੀ | |
| 4. | | | | ਪ੍ਰਭੂ ਸੇਵਾ | |
| 5. | | | | ਸ਼ਬਦ ਚਾਨਣ | |
| 6. | | | | ਗੁਰ ਸੇਵਾ | |
| 7. | | | | ਗੁਰਮੁਖਿ | |
| 8. | | | | ਮਨਮੁਖ | |
| 9. | | | | ਰਸਨਾ | |
| 10. | | | | ਗੁਰਮੁਖਿ ਰਸਨਾ | |
| 11. | | | | ਦਰਵੇਸ਼ | |
| 12. | | | | ਨਿਰਬਾਣ | |
| 13. | | | | ਬੰਧਨ | |
| 14. | | | | ਗੁਰਮੁਖਿ | |
| 15. | | | | ਕਰਮ | |
| 16. | | | | ਜੋਰ | |
| 17. | | | | ਮਨਮੁਖ | |
| 18. | | | | ਸਤਿਗੁਰੂ ਦੀ ਸੇਵਾ | |
| 19. | | | | ਬੋਹਿਥ | |
| 20. | | | | ਸਤਿਗੁਰੂ ਦੀ ਚਾਕਰੀ | |
| 21. | | | | ਮਨਮੁਖ | |
| 22. | | | | ਪਿਆਸਾ | |
| 23. | | | | ਮਨਮੁਖ | |
| 24. | | | | ਸਤਿਗੁਰੂ | |
| 25. | | | | ਝੂਠਾ ਮਦ | |

| ਕ੍ਰਮ | ਪਦੇ | ਅਸ਼ਟਪਦੀਆਂ | ਹੋਰ ਰਚਨਾਵਾਂ | ਸਲੋਕ | ਪਉੜੀਆਂ |
|---|---|---|---|---|---|
| 26. | | | | ਜੀਵਤ ਮਰਣਾ | |
| 27. | | | | ਜੀਵਤ ਮਰਣਾ | |
| 28. | | | | ਪ੍ਰਭੂ ਪ੍ਰਾਪਤੀ | |
| 29. | | | | ਨਾਮ ਧਨ | |
| 30. | | | | ਹਉਮੈ | |
| 31. | | | | ਹੁਕਮ | |
| 32. | | | | ਹੁਕਮ | |
| 33. | | | | ਜੋਗ | |

## 7. ਰਾਗ ਵਡਹੰਸ

| | | | ਛੰਤ | | |
|---|---|---|---|---|---|
| 1. | ਮਨ ਦੀ ਮੈਲ | ਸਚ | ਸੋਭਾਵੰਤੀ ਸੋਹਾਗਣ | ਵਡਹੰਸ | |
| 2. | ਪ੍ਰਭੂ ਨਦਰਿ | ਹਿਰਦੇ ਵਿਚ ਪ੍ਰਭੂ ਵਸਣਾ | ਗੁਰਮੁਖਿ | ਵਡਹੰਸ ਤੇ ਬਗ | |
| 3. | ਬੰਧਨ | | ਮਨ | ਹੰਸ ਤੇ ਬਗਲੇ | |
| 4. | ਸੋਹਾਗਣ-ਦੋਹਾਗਣ | | ਸਤਿਗੁਰੂ | ਸਤਿਗੁਰੂ | |
| 5. | ਸਚ | | ਅੰਮ੍ਰਿਤ ਨਾਮ | ਸਤਿਗੁਰੂ | |
| 6. | ਗੁਰਮੁਖਿ | | ਗੁਰੂ ਸਰਣ ਅਲਾਹਣੀਆਂ | ਗੁਰ ਸੇਵਾ | |
| 7. | ਸਹਜ-ਬੈਰਾਗ | | | ਵਿਡਾਣੀ ਚਾਕਰੀ | |
| 8. | ਵਡਭਾਗੀ | | 1. ਪ੍ਰਭੂ ਸਚੜਾ | ਭੇਖ ਤੇ ਸਤਿਗੁਰੂ | |
| 9. | ਹਉਮੈ | | 2. ਪ੍ਰਭੂ ਸੇਵਾ | ਗੁਰ ਸੇਵਾ ਤੇ ਪਾਖੰਡੀ | |
| 10. | | | 3. ਸਚੇ ਪ੍ਰਭੂ ਦੀ ਪਛਾਣ | ਸਤਿਗੁਰੂ ਸਜਣ | |
| 11. | | | 4. ਸਚ ਦੀ ਸਿਫਤਿ ਸਾਲਾਹ | ਨਾਮ ਵਾਲੇ | |
| 12. | | | | ਤ੍ਰਿਸ਼ਨਾ ਤੇ ਨਾਮ | |
| 13. | | | | ਭੇਖ ਤੇ ਨਾਮ | |
| 14. | | | | ਮਨਮੁਖ | |

| ਕ੍ਰਮ | ਪਦੇ | ਅਸ਼ਟਪਦੀਆਂ | ਹੋਰ ਰਚਨਾਵਾਂ | ਸਲੋਕ | ਪਉੜੀਆਂ |
|---|---|---|---|---|---|
| 15. | | | | ਹਉਮੈ | |
| 16. | | | | ਭਗਤੀ | |
| 17. | | | | ਅਗਿਆਨੀ | |
| 18. | | | | ਸ਼ਬਦ ਰਤਨ | |
| 19. | | | | ਮਨਮੁਖ | |
| 20. | | | | ਗੁਰ ਸੇਵਾ | |
| 21. | | | | ਭਗਤਾਂ ਦੀ ਪਾਤਸ਼ਾਹੀ | |
| 22. | | | | ਗੁਰਮੁਖਿ | |
| 23. | | | | ਨਾਮ ਨਿਧਾਨ | |
| 24. | | | | ਨਾਮ | |
| 25. | | | | ਮਨਮੁਖ | |
| 26. | | | | ਗੁਰਮੁਖਿ | |
| 27. | | | | ਮਨਮੁਖ | |
| 28. | | | | ਸਤਿਗੁਰੂ | |
| 29. | | | | ਗੁਰੂ ਬਿਨਾਂ | |
| 30. | | | | ਪ੍ਰਭੂ ਪੁਰਖ | |
| 31. | | | | ਗੁਰੂ ਮਿਲਾਪ | |
| 32. | | | | ਹਉਮੈ | |
| 33. | | | | ਮਨਮੁਖ | |
| 34. | | | | ਸਤਿਗੁਰੂ | |
| 35. | | | | ਅਗਿਆਨਤਾ | |
| 36. | | | | ਨਾਮ | |
| 37. | | | | ਮਨਹਠ | |
| 38. | | | | ਸ਼ਬਦ | |
| 39. | | | | ਸ਼ਬਦ | |
| 40. | | | | ਮਨਮੁਖ | |

## 8. ਰਾਗ ਸੋਰਠਿ

| | | | | | |
|---|---|---|---|---|---|
| 1. | ਸੇਵਕ | ਭਗਤ | | ਸ਼ਬਦ | |
| 2. | ਭਗਤ | ਸਤਿਗੁਰੂ | | ਗੁਰ ਸੇਵਾ | |
| 3. | ਦਾਸ | ਨਾਮ | | ਮਨਮੁਖ | |

| ਕ੍ਰਮ | ਪਦੇ | ਅਸ਼ਟਪਦੀਆਂ | ਹੋਰ ਰਚਨਾਵਾਂ | ਸਲੋਕ | ਪਉੜੀਆਂ |
|---|---|---|---|---|---|
| 4. | ਨਾਮ ਪ੍ਰਗਾਸ਼ | | | ਗੁਰਮੁਖਿ | |
| 5. | ਭਗਤ ਤੇ ਦੁਸ਼ਟ | | | ਮਾਇਆ | |
| 6. | ਸਿਖ | | | ਮਨਮੁਖ | |
| 7. | ਸਚੀ ਭਗਤੀ | | | ਪ੍ਰਭੂ ਮੇਲ | |
| 8. | ਸਿਖੀ | | | ਪ੍ਰਭੂ ਪ੍ਰੀਤ | |
| 9. | ਗੁਰਮੁਖਿ | | | ਸਤਿਗੁਰੂ | |
| 10. | ਸਤਿਗੁਰੂ | | | ਮਨਮੁਖ | |
| 11. | ਸਤਿਗੁਰੂ | | | ਮਨਮੁਖ | |
| 12. | ਸਤਿਗੁਰੂ | | | ਮਨਮੁਖ | |
| 13. | | | | ਸ਼ਬਦ | |
| 14. | | | | ਮੈਲ ਤੇ ਵਿਛੋੜਾ | |
| 15. | | | | ਮਨਮੁਖ ਤੇ ਗੁਰਮੁਖਿ | |
| 16. | | | | ਗੁਰਮੁਖਿ ਤੇ ਮਨਮੁਖ | |
| 17. | | | | ਪ੍ਰਭੂ ਪਛਾਣ | |
| 18. | | | | ਪ੍ਰਭੂ ਸਵਾਰਣਹਾਰ | |
| 19. | | | | ਅਡੋਲ ਮਨ | |
| 20. | | | | ਗੁਰਮੁਖਿ | |
| 21. | | | | ਗੁਰ ਸਿਖਿਆ | |
| 22. | | | | ਮਨਮੁਖ | |
| 23. | | | | ਨਾਮ | |
| 24. | | | | ਮਨਮੁਖ | |
| 25. | | | | ਗੁਰਮੁਖਿ | |
| 26. | | | | ਗੁਰਮੁਖਿ | |
| 27. | | | | ਮਨਮੁਖ | |
| 28. | | | | ਗੁਰਮੁਖਿ | |
| 29. | | | | ਕਰਮ-ਬਖਸ਼ਿਸ਼ | |
| 30. | | | | ਰੂਹ ਦਾ ਟਿਕਾਣਾ | |
| 31. | | | | ਨਾਮ ਵਿਹੂਣਾ | |
| 32. | | | | ਮਨਮੁਖ ਨਿੰਦਕ | |
| 33. | | | | ਗੁਰ ਸੇਵਾ | |
| 34. | | | | ਮਨਮੁਖ | |

| ਕ੍ਰਮ | ਪਦੇ | ਅਸ਼ਟਪਦੀਆਂ | ਹੋਰ ਰਚਨਾਵਾਂ | ਸਲੋਕ | ਪਉੜੀਆਂ |
|---|---|---|---|---|---|
| 35. | | | | ਬ੍ਰਹਮ ਗਿਆਨੀ | |
| 36. | | | | ਮਨਮੁਖ | |
| 37. | | | | ਮਨਮੁਖ | |
| 38. | | | | ਨਾਮ | |
| 39. | | | | ਗੁਰਮੁਖਿ | |
| 40. | | | | ਮਨ | |
| 41. | | | | ਮਨ | |
| 42. | | | | ਭਗਤ | |
| 43. | | | | ਮਨਮੁਖ | |
| 44. | | | | ਸ਼ਬਦ | |
| 45. | | | | ਗੁਰਮੁਖਿ | |
| 46. | | | | ਮਨਮੁਖ | |
| 47. | | | | ਗੁਰਮੁਖਿ | |
| 48. | | | | ਪ੍ਰਭੂ ਭਾਣਾ | |
| | | **9. ਰਾਗ ਧਨਾਸਰੀ** | | | |
| 1. | ਨਾਮੁ ਧਨ | | | | |
| 2. | ਨਾਮ ਧਨ | | | | |
| 3. | ਨਾਮ ਧਨ | | | | |
| 4. | ਨਿਰਮਲ ਮਨੁਖ | | | | |
| 5. | ਨਾਮ | | | | |
| 6. | ਮਨ | | | | |
| 7. | ਕਚਾ ਧਨ | | | | |
| 8. | ਨਾਮ | | | | |
| 9. | ਨਾਮ | | | | |
| | | **10. ਰਾਗ ਸੂਹੀ** | | | |
| 1. | | ਸਚੇ ਦੀ ਲਿਵ | ਸੁਖ ਸੋਹਿਲੜਾ | ਗੁਰਮੁਖਿ ਸੋਹਾਗਣ | ਆਪੇ-ਆਪਿ |
| 2. | | ਕਾਇਆ ਦੀ ਖੋਜ | ਭਗਤੀ | ਦੁਹਾਗਣ | ਹੁਕਮ |
| 3. | | ਸਚਾ ਵੇਪਰਵਾਹ | ਸਚ ਦੀ ਪ੍ਰਾਪਤੀ | ਸੋਹਾਗਣ | ਭਾਣਾ |

| ਕ੍ਰਮ | ਪਦੇ | ਅਸ਼ਟਪਦੀਆਂ | ਹੋਰ ਰਚਨਾਵਾਂ | ਸਲੋਕ | ਪਉੜੀਆਂ |
|---|---|---|---|---|---|
| 4. | | ਘਰ ਦੀ ਖੋਜ | ਸਤਿਗੁਰੂ | ਸੂਹਾ ਵੇਸ | ਸੰਸਾਰ ਖੇਡ |
| 5. | | | ਭਗਤ | ਮਨਮੁਖਿ ਤੇ ਗੁਰਮੁਖਿ | ਮਨਮੁਖ |
| 6. | | | ਗੁਰਚਰਣ | ਮਾਇਆ ਦਾ ਸੂਹਾ ਰੰਗ | ਸਿਮਰਨ ਤੇ ਸੇਵਾ |
| 7. | | | ਗੁਰ ਸੇਵਾ | ਮਨਮੁਖ ਦੁਹਾਗਣ | ਗੁਰਮੁਖਿ |
| 8. | | | | ਲਾਲ ਵੇਸ | ਮਨਮੁਖ ਤੇ ਗੁਰਮੁਖ |
| 9. | | | | ਲਾਲ ਸੀਗਾਰ | ਭੈ ਭਾਉ |
| 10. | | | | ਸਤੀਆਂ | ਸਦੀ ਪ੍ਰਾਪਤੀ |
| 11. | | | ਸਤੀਆਂ | | ਸਚਾ ਅਮਰ |
| 12. | | | ਸਤੀਆਂ | | ਪ੍ਰਭੂ ਦਾ ਹੁਕਮ |
| 13. | | | ਗੁਰਮੁਖਿ | | ਸੰਸਾਰ ਖੇਲ |
| 14. | | | ਨਿਸਫਲ ਸੀਗਾਰ | | ਮਨਮੁਖ |
| 15. | | | ਧਨ-ਪਿਰ | | ਗੁਰਮੁਖ |
| 16. | | | | | ਸਿਫਤਿ ਸਾਲਾਹ |
| 17. | | | | | ਸ਼ੁਧ ਮਨ |
| 18. | | | | | ਬਖਸ਼ਿਸ਼ |
| 19. | | | | | ਸਫਲ ਸੇਵਾ ਵਡੀ |
| 20. | | | | | ਵਡਿਆਈ |

## 11. ਰਾਗ ਬਿਲਾਵਲ

| | | | | | |
|---|---|---|---|---|---|
| 1. | ਮਨੁਖ ਜਨਮ | ਚੁੰਚ ਗਿਆਨ ਤੇ ਸਚੀ ਪ੍ਰੀਤ | ਵਾਰ ਸਤ | ਨਾਮ | |

| ਕ੍ਰਮ | ਪਦੇ | ਅਸ਼ਟਪਦੀਆਂ | ਹੋਰ ਰਚਨਾਵਾਂ | ਸਲੋਕ | ਪਉੜੀਆਂ |
|---|---|---|---|---|---|
| 2. | ਪ੍ਰਭੂ | | | ਬਿਲਾਵਲ | |
| 3. | ਖੇਲ | | | ਬਿਲਾਵਲ | |
| 4. | ਪੂਰਾ ਭਾਵ | | | ਬ੍ਰਹਮਣ | |
| 5. | ਬਿਲਾਵਲ | | | ਸਤਿਗੁਰ ਸੇਵਾ | |
| 6. | ਪੂਰਾ ਗੁਰੂ | | | ਸਤਿਗੁਰੂ | |
| 7. | | | | ਗੁਰ ਸੇਵਾ | |
| 8. | | | | ਮਨਮੁਖ | |
| 9. | | | | ਸ਼ਬਦ | |
| 10. | | | | ਸਤਿਗੁਰੂ | |
| 11. | | | | ਗੁਰ ਸਿਖਿਆ | |
| 12. | | | | ਮਨਮੁਖ | |
| 13. | | | | ਗੁਰਮੁਖਿ | |
| 14. | | | | ਮਨਮੁਖਿ | |
| 15. | | | | ਭਗਤ | |
| 16. | | | | ਸਿਫਤਿ ਸਾਲਾਹ | |
| 17. | | | | ਗੁਰਮੁਖਿ | |
| 18. | | | | ਨਾਮ | |
| 19. | | | | ਗੁਰ ਸ਼ਬਦ | |
| 20. | | | | ਗੁਰ ਸ਼ਬਦ | |
| 21. | | | | ਸਾਕਤ | |
| 22. | | | | ਗੁਰਮੁਖਿ | |
| 23. | | | | ਮਨਮੁਖਿ | |
| 24. | | | | ਨਾਮ | |

## 12. ਰਾਗ ਰਾਮਕਲੀ

| | | | | | |
|---|---|---|---|---|---|
| 1. | ਧਰਮ ਦੇ ਪੈਰ | ਨਾਮ ਦਾ ਜੋਗੀ | ਆਨੰਦ | ਸਹਜ ਤੇ ਸਹਸਾ | ਸਚਾ ਪ੍ਰਭੂ |
| 2. | | ਜੋਗ ਦੀ ਜੁਗਤੀ | | ਮਨਮੁਖ ਤੇ ਹਉਮੈ | ਹੁਕਮ |
| 3. | | ਸਚੀ ਪੂਜਾ | | ਗੁਰਮੁਖਿ ਤੇ ਬਿਬੇਕ | ਹੁਕਮ |
| 4. | | ਤਤ ਗਿਆਨ | | ਸਚਾ ਨਾਮ | ਦੂਜਾ ਭਉ |
| 5. | | ਨਾਮ | | ਪ੍ਰੇਮ ਦੀ ਬਖਸ਼ਿਸ਼ | ਰਚਨਾ |
| 6. | | | | ਭਰਮ ਤੇ ਸਿਮਰਨ | ਸਚ |

| ਕ੍ਰਮ | ਪਦੇ | ਅਸ਼ਟਪਦੀਆਂ | ਹੋਰ ਰਚਨਾਵਾਂ | ਸਲੋਕ | ਪਉੜੀਆਂ |
|---|---|---|---|---|---|
| 7. | | | | ਧੰਧੇ ਤੇ ਸਹਜ | ਆਪੇ ਆਪ |
| 8. | | | | ਗੁਰੂ ਤੇ ਮਨ | ਆਪ ਤੇ ਹੋਰ |
| 9. | | | | ਜੀਵਨ ਮੁਕਤਿ | ਪ੍ਰਭੂ |
| 10. | | | | ਸਚ ਦੀ ਕਮਾਈ | ਪ੍ਰਭੂ |
| 11. | | | | ਸਚਾ ਤਪ | ਸਰੀਰ |
| 12. | | | | ਅਭਿਆਗਤ | ਹਰੀ ਮੰਦਰ |
| 13. | | | | ਅਭਿਆਗਤ | ਸਰਬ ਵਿਆਪੀ |
| 14. | | | | ਭਾਣਾ | ਆਪੇ ਆਪ |
| 15. | | | | ਮਨਮੁਖ | ਪ੍ਰਭੂ |
| 16. | | | | ਨਾਮ ਰਤੇ | ਕਾਇਆ |
| 17. | | | | ਗੁਰਮੁਖਿ | ਮਨਮੁਖ |
| 18. | | | | ਮਨਮੁਖ | ਗੁਰਮੁਖਿ |
| 19. | | | | ਭਗਤ | ਭਗਤ |
| 20. | | | | ਮਨਮੁਖ ਤੇ | ਗੁਰਮੁਖਿ ਨਾਮ ਧਨ |
| 21. | | | | ਗੁਰਮੁਖਿ | ਸਚੀ ਵਡਿਆਈ |
| 22. | | | ਅੰਧਾ ਗੁਰੂ | | |
| 23. | | | ਆਸਾ ਦਾ ਜੀਵਨ | | |
| 24. | | | ਨਿਰਾਸ | | |

## 13. ਰਾਗ ਮਾਰੂ

### ਸੋਲਹੇ

| | | | | | |
|---|---|---|---|---|---|
| 1. | ਭਾਣਾ | ਤਤ ਬੀਚਾਰੀ | ਨਾਮ | ਸਤਸੰਗਤਿ | ਗਿਆਨ |
| 2. | ਨਦਰਿ | | ਸਚ | ਆਪ | ਨਿਹਕੰਟਕ ਰਾਜ |
| 3. | ਭਗਤੀ | | ਪਤਿ | ਆਪ | ਜਮ ਖੜਗ |
| 4. | ਅਰਦਾਸ | | ਵਡਿਆਈ | ਆਵਾਗਵਨ | ਗੁਰਮੁਖਿ |
| 5. | ਸਰਣ | | ਨਾਮ ਨਿਵਾਸੀ | ਹਉਮੈ | ਨਾਮ ਨਿਧਾਨ |

| ਕ੍ਰਮ | ਪਦੇ | ਅਸ਼ਟਪਦੀਆਂ | ਹੋਰ ਰਚਨਾਵਾਂ | ਸਲੋਕ | ਪਉੜੀਆਂ |
|---|---|---|---|---|---|
| 6. | | | ਨਾਮ ਰਤੇ | ਸੋਭਾਵੰਤੀ | ਨਿਹਚਲ ਰਾਜ |
| 7. | | | ਬੈਰਾਗੀ | ਸੁਹਾਗਣ | ਸਹਜ |
| 8. | | | ਨਿਰੰਕਾਰੀ | ਮਨ | ਸੂਰਾ ਪਰਧਾਨ |
| 9. | | | ਪਛਾਣ | ਸਹਜ | ਸੂਰੇ |
| 10. | | | ਸਚ | ਨਾਮ | ਨਾਮ |
| 11. | | | ਨਾਮ | ਲੇਖਾ | ਕਾਲ ਕੰਟਕ |
| 12. | | | ਹੁਕਮ | ਕਰਣੀ | ਮਨਮੁਖ |
| 13. | | | ਦੇਹੀ | ਮਨ | ਉਤਮ ਕਾਮ |
| 14. | | | ਕੰਚਨੀ ਦੇਹੀ | ਸਚਾ | ਅੰਦਰ ਦੀ ਭਾਲ |
| 15. | | | ਗੁਰਮੁਖਿ | | ਸਚਾਨਾਮ ਨਿਧਾਨ |
| 16. | | | ਮਨ ਮੰਦਰ | ਮਨਮੁਖ | ਨਾਮ |
| 17. | | | ਹੁਕਮ | ਰਜ਼ਾ | ਹਰਿ ਰਸ |
| 18. | | | ਮਨ | ਨਾਮ ਧਨ | ਅੰਦਰ |
| 19. | | | ਨਮ | ਸਚਾ ਧਨ | ਮਨਮੁਖ |
| 20. | | | ਭਾਣਾ | ਗੁਣ | ਨਾਮ ਨਿਧਾਨ |
| 21. | | | ਕਾਇਆ | ਹੁਕਮ | ਭਾਣਾ |
| 22. | | | ਨਿਰੰਕਾਰ | ਮਨ | ਹੁਕਮ |
| 23. | | | ਸੇਵਾ | ਮੁਰਦਾ | |
| 24. | | | ਨਦਰਿ | ਗੁਰਮੁਖਿ | |

## 14. ਰਾਗ ਭੈਰਉ

| | | |
|---|---|---|
| 1. | ਜਾਤ ਵਰਣ | ਨਾਮ |
| 2. | ਗਿਆਨ-ਅੰਜਨ | ਨਿਰਮਲ |
| 3. | ਪਰਮ ਪਦ | |
| 4. | ਪ੍ਰੇਮ | |

| ਕ੍ਰਮ | ਪਦੇ | ਅਸ਼ਟਪਦੀਆਂ | ਹੋਰ ਰਚਨਾਵਾਂ | ਸਲੋਕ | ਪਉੜੀਆਂ |
|---|---|---|---|---|---|
| 5. | ਮਨ | | | | |
| 6. | ਨਾਮ | | | | |
| 7. | ਨਾਮ | | | | |
| 8. | ਪ੍ਰੀਤ | | | | |
| 9. | ਭਾਣਾ | | | | |
| 10. | ਕਲਜੁਗ | | | | |
| 11. | ਸ਼ਬਦ | | | | |
| 12. | ਗੁਰਬਾਣੀ | | | | |
| 13. | ਗੁਰੂ ਸੇਵਾ | | | | |
| 14. | ਭਗਤੀ | | | | |
| 15. | ਨਾਮ | | | | |
| 16. | ਨਾਮ ਦੀ ਵਡਿਆਈ | | | | |
| 17. | ਪਰਮ ਪਦ | | | | |
| 18. | ਸਤਿਗੁਰੂ | | | | |
| 19. | ਮਨਮੁਖ | | | | |
| 20. | ਭਗਤੀ | | | | |
| 21. | ਅਨਿੰਨ ਭਗਤੀ | | | | |

**15. ਰਾਗ ਬਸੰਤ**

| | | | | | |
|---|---|---|---|---|---|
| 1. | ਨਾਮ | | | | |
| 2. | ਅੰਮ੍ਰਿਤ ਨਾਮ | | | | |
| 3. | ਹਰਿ ਅੰਮ੍ਰਿਤ | | | | |
| 4. | ਹਰਿ ਕੇ ਲੋਗ | | | | |
| 5. | ਸਦਾ ਬਸੰਤ | | | | |
| 6. | ਭਗਤੀ | | | | |
| 7. | ਸ਼ਬਦ | | | | |
| 8. | ਸਹਜ | | | | |
| 9. | ਉਤਮ ਪਦਵੀ | | | | |
| 10. | ਸਚ | | | | |
| 11. | ਨਾਮ | | | | |
| 12. | ਨਾਮ | | | | |

| ਕ੍ਰਮ | ਪਦੇ | ਅਸ਼ਟਪਦੀਆਂ | ਹੋਰ ਰਚਨਾਵਾਂ | ਸਲੋਕ | ਪਉੜੀਆਂ |
|---|---|---|---|---|---|
| 13. | ਵਡਿਆਈ | | | | |
| 14. | ਆਦਿ ਅੰਤ | | | | |
| 15. | ਬਸੰਤ | | | | |
| 16. | ਸਦਾ ਬਸੰਤ | | | | |
| 17. | ਬਸੰਤ ਦੀ ਸੋਏ | | | | |
| 18. | ਆਪਿ ਬਸੰਤ | | | | |
| 19. | ਨਾਮ ਫਲ | | | | |

**16. ਰਾਗ ਸਾਰੰਗ**

| | | | | | |
|---|---|---|---|---|---|
| 1. | | ਨਾਮ | | ਵਰਤ | |
| 2. | | ਮਿਠਾ ਨਾਮ | | ਪੜ੍ਹਨਾ ਤੇ ਬੁਝਣਾ | |
| 3. | | ਅਕਥ ਕਹਾਣੀ | | ਭਾਣਾ | |
| 4. | | | | ਸਹਜ | |
| 5. | | | | ਨਾਮਹੀਣ | |
| 6. | | | | ਨਾਮਹੀਣ | |
| 7. | | | | ਮਨ | |
| 8. | | | | ਪ੍ਰਭੂ-ਕ੍ਰਿਪਾ | |
| 9. | | | | ਗੁਰ ਸੇਵਾ | |
| 10. | | | | ਗੁਰ ਸੇਵਾ | |
| 11. | | | | ਗੁਰੂ ਭਾਣਾ | |
| 12. | | | | ਗੁਰੂ ਭਾਣਾ | |
| 13. | | | | ਮਨਮੁਖ | |
| 14. | | | | ਗੁਰਮੁਖਿ | |
| 15. | | | | ਸਤਿਗੁਰੂ | |
| 16. | | | | ਗੁਰਮੁਖਿ | |
| 17. | | | | ਸ਼ਬਦ | |
| 18. | | | | ਗੁਰਮੁਖਿ | |
| 19. | | | | ਨਾਮ ਅੰਮ੍ਰਿਤ | |
| 20. | | | | ਨਾਮ | |
| 21. | | | | ਗੁਰਮੁਖਿ | |
| 22. | | | | ਹੁਕਮ | |
| 23. | | | | ਭਾਣਾ | |

| ਕ੍ਰਮ | ਪਦੇ | ਅਸ਼ਟਪਦੀਆਂ | ਹੋਰ ਰਚਨਾਵਾਂ | ਸਲੋਕ | ਪਉੜੀਆਂ |
|---|---|---|---|---|---|
| | | | **17. ਰਾਗ ਮਲਾਰ** | | |
| 1. | ਭਾਣਾ | ਮੁਕਤੀ | | ਗੁਰਮੁਖਿ | |
| 2. | ਹੁਕਮ | ਗੁਰੂ ਤੇ ਮੁਕਤੀ | | ਭਉ ਤੇ ਭਾਉ | |
| 3. | ਨਦਰਿ | ਗੁਰਮੁਖਿ | | ਭਗਤੀ | |
| 4. | ਸਤਿਗੁਰੂ | | | ਭਾਣਾ | |
| 5. | ਨਾਮ | | | ਨਦਰਿ | |
| 6. | ਨਾਮ | | | ਗੁਰੂ | |
| 7. | ਨਾਮ ਦੀ ਲਿਵ | | | ਅਰਦਾਸ | |
| 8. | ਸ਼ਬਦ | | | ਸਹਜ | |
| 9. | ਹਉਮੈ | | | ਨਾਮ ਅੰਮ੍ਰਿਤ | |
| 10. | ਮਨ | | | ਹੁਕਮ ਰਜ਼ਾ | |
| 11. | ਮਨਮੁਖ | | | ਸੋਝੀ | |
| 12. | ਗੁਰਮੁਖਿ | | | ਨਦਰਿ | |
| 13. | ਨਾਮ ਸਿਮਰਨ | | | ਨਾਮ ਧਨ | |
| 14. | | | | ਨਾਮ ਅੰਮ੍ਰਿਤ | |
| 15. | | | | ਮੁਕਤੀ | |
| 16. | | | | ਦਾਤਾਰ | |
| 17. | | | | ਨਾਮ | |
| 18. | | | | ਸ਼ਬਦ | |
| 19. | | | | ਨਾਮ | |
| 20. | | | | ਹੁਕਮ | |
| 21. | | | | ਅੰਮ੍ਰਿਤ ਜਲ | |
| 22. | | | | ਨਾਮ | |
| 23. | | | | ਗੁਰੂ | |
| 24. | | | | ਸੋਹਾਗਣ | |
| 25. | | | | ਗੁਣਵਾਨ | |
| 26. | | | | ਸਚੀ ਭਗਤੀ | |
| 27. | | | | ਨਾਮ | |

| ਕ੍ਰਮ | ਪਦੇ | ਅਸ਼ਟਪਦੀਆਂ | ਹੋਰ ਰਚਨਾਵਾਂ | ਸਲੋਕ | ਪਉੜੀਆਂ |
|---|---|---|---|---|---|
| | | **18. ਰਾਗ ਪ੍ਰਭਾਤੀ** | | | |
| 1. | ਸ਼ਬਦ ਤੇ ਨਾਮ | | ਹਰਿਮੰਦਰ | | |
| 2. | ਭਾਣਾ | | ਸਹਜ | | |
| 3. | ਸ਼ਬਦ | | | | |
| 4. | ਸਰਣਾਈ | | | | |
| 5. | ਗੁਰ ਸ਼ਬਦ | | | | |
| 6. | ਏਕ | | | | |
| 7. | ਗੁਰੂ ਭਗਤੀ | | | | |

**19. ਸਲੋਕ ਵਾਰਾਂ ਤੇ ਵਧੀਕ**

**20. ਫੁਟਕਲ ਸਲੋਕ**

ਅਧਿਆਇ ਤੀਜਾ

# ਰਾਗ ਆਸਾ ਮਹਲਾ ੩ : ਪਟੀ

## 1. ਭਾਗ ਪਹਿਲਾ

ਅਯੋ ਅੰਙੈ ਸਭੁ ਜਗੁ ਆਇਆ ਕਾਖੈ ਘੰਙੈ ਕਾਲੁ ਭਇਆ ।
ਰੀਰੀ ਲਲੀ ਪਾਪ ਕਮਾਣੇ ਪੜਿ ਅਵਗਣ ਗੁਣ ਵੀਸਰਿਆ ।੧ ।
ਮਨ ਐਸਾ ਲੇਖਾ ਤੂੰ ਕੀ ਪੜਿਆ ।
ਲੇਖਾ ਦੇਣਾ ਤੇਰੈ ਸਿਰਿ ਰਹਿਆ ।।੧।। ਰਹਾਉ ।

*(ਗੁ. ਗ੍ਰੰ. ਪੰਨਾ ੪੩੪)*

ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਬਾਣੀ, ਵਿਸ਼ੇਸ਼ ਕਰਕੇ ਇਹਨਾਂ ਸਤਰਾਂ ਵਿਚ ਮਨੁਖੀ ਜੀਵਨ ਦੇ ਆਦਿ, ਮਧਿ, ਅੰਤ ਤੇ ਅੰਤ ਮਗਰੋਂ ਦੀ ਦਸ਼ਾ ਬਾਰੇ ਸਿਧਾਂਤ ਦਿਤੇ ਹਨ । ਪਟੀ ਦੀਆਂ ਬਾਕੀ ਸਤਰਾਂ ਵਿਚ ਇਹਨਾਂ ਦਸ਼ਾਵਾਂ ਦਾ ਵਿਸਥਾਰ, ਇਹਨਾਂ ਦੇ ਕਾਰਨ ਤੇ ਇਹਨਾਂ ਦੇ ਸੁਧਾਰ ਦੇ ਉਪਾਉ ਦਸੇ ਹਨ । ਪਰਮੁਖ ਰੂਪ ਵਿਚ ਇਸ ਬਾਣੀ ਦੇ ਕੇਂਦਰ ਪਾਧਾ, ਮਨੁਖ ਤੇ ਗੁਰੂ ਰਹਿੰਦੇ ਹਨ । ਜਨਮ ਮਨੁਖ ਦਾ ਆਦਿ ਹੈ, ਮੌਤ ਉਸ ਦਾ ਅੰਤ ਹੈ, ਵਿਚਲਾ ਜੀਵਨ ਆਮ ਕਰਕੇ ਗੁਣਾਂ ਤੋਂ ਔਗੁਣਾਂ ਵਲ ਜਾਣ ਦਾ ਹੈ, ਇਸ ਗਿਰਾਵਟ ਦਾ ਕਾਰਨ ਪਾਧਾ ਜਾਂ ਅਧਿਆਪਕ ਹੈ ਜੋ ਆਪ ਗਿਰਾਵਟ ਵਿਚ ਹੈ । ਪਾਧੇ ਦੀ ਗਿਰਾਵਟ ਦਾ ਕਾਰਨ ਉਸ ਦੇ ਆਪਣੇ ਜੀਵਨ ਵਿਚ ਗਿਰਾਵਟ, ਘਾਟ ਤੇ ਮਰਯਾਦਾ ਦੀ ਘਾਟ ਹੈ, ਇਹ ਘਾਟ ਸਤਿਗੁਰੂ ਪੂਰੀ ਕਰਦਾ ਹੈ, ਇਸ ਤਰ੍ਹਾਂ ਮਨੁਖੀ ਜੀਵਨ ਦਾ ਉਥਾਨ ਹੁੰਦਾ ਹੈ । ਇਹਨਾਂ ਕੇਂਦਰੀ ਪੱਖਾਂ ਦਾ ਥੋੜਾ ਥੋੜਾ ਵੇਰਵਾ ਵਿਚਾਰਦੇ ਹਾਂ ।

### ਜਨਮ

'ਰਾਗ ਆਸਾ ਮਹਲਾ ਤੀਜਾ ਪਟੀ' ਦੇ ਆਰੰਭ ਦੇ ਦੋ ਬੰਦ ਉਪਰ ਦਿਤੇ ਹਨ । ਇਹਨਾਂ ਬੰਦਾਂ ਵਿਚੋਂ ਪ੍ਰਗਟ ਹੈ ਕਿ ਜੋ ਜਨਮਦਾ ਹੈ, ਉਸ ਨੇ ਮਰਨਾ ਹੈ । ਇਹ ਗਲ ਸਾਰੇ ਜਗ ਤੇ ਲਾਗੂ ਹੈ । 'ਸਭ ਜਗੁ ਆਇਆ' ਹੈ ਤੇ ਕਾਲ ਭੀ ਹੋਣਾ ਹੈ ।

### ਮੌਤ

ਜਿਵੇਂ ਜਨਮ ਦੇ ਸੰਬੰਧ ਵਿਚ ਵਿਚਾਰ ਹੈ ਤਿਵੇਂ ਹੀ ਮੌਤ ਅਵਸ਼ ਹੈ—'ਕਾਲ ਭਇਆ' । ਜਿਵੇਂ ਜਨਮ ਹੈ, ਤਿਵੇਂ ਮੌਤ ਹੈ ।

## ਜੀਵਨ

ਜਨਮ ਜੀਵਨ ਦਾ ਆਦਿ ਹੈ, ਮੌਤ ਜੀਵਨ ਦਾ ਅੰਤ ਹੈ। ਗੁਰਬਾਣੀ ਦਾ ਸਿਧਾਂਤ ਚੌਰਾਸੀ ਲਖ ਜੂਨਾਂ ਦੇ ਆਵਾਗਵਣ ਦਾ ਅਨੁਸਾਰੀ ਹੈ। ਪਰ ਹਰ ਜੂਨ ਵਿਚ ਜਨਮ ਜੀਵਨ ਦਾ ਆਰੰਭ ਹੈ ਅਤੇ ਮੌਤ ਜੀਵਨ ਦਾ ਅੰਤ ਹੈ। ਜਨਮ ਤੇ ਮਰਨ ਦਾ ਚਲਦਾ ਚਕਰ ਹੀ ਤੇ ਆਵਾਗਵਣ ਹੈ। ਜਨਮ ਅਤੇ ਮੌਤ ਦੇ ਦੋ ਸਿਰਿਆਂ ਵਿਚਾਲੇ ਜੋ ਸਮਾਂ ਹੈ, ਉਹ ਜੀਵਨ ਹੈ।

ਇਸ ਜੀਵਨ ਦੀ ਆਮ ਚਾਲ ਗੁਰੂ ਅਮਰਦਾਸ ਜੀ ਇਹ ਦੱਸਦੇ ਹਨ ਕਿ 'ਪਾਪ ਕਮਾਣੇ', 'ਪੜਿ ਅਵਗੁਣ' ਅਤੇ 'ਗੁਣ ਵੀਸਰਿਆ'। 'ਗੁਣ ਵੀਸਰਿਆ' ਦੇ ਸੰਕੇਤ ਤੋਂ ਇਕ ਸਪੱਸ਼ਟ ਭਾਵ ਇਹ ਨਿਕਲਦਾ ਹੈ ਕਿ ਮਨੁੱਖ ਦੀ ਅਸਲੀਅਤ ਜਾਂ ਜੀਵਾਤਮਾ ਦੀ ਅਸਲੀਅਤ ਨਿਰਮਲ ਹੈ, ਜੋਤਿ ਸਰੂਪ ਹੈ। ਜੋਤਿ ਸਰੂਪ ਤੇ ਬਹੁਤ ਵਿਸ਼ਾਲ ਭਾਵਨਾ ਵਾਲਾ ਸੰਕੇਤ ਹੈ ਜਿਸ ਦਾ ਭਾਵ ਬ੍ਰਹਮ ਦੀ ਅੰਸ਼ ਦਾ ਹੈ। ਪਰ 'ਗੁਣ ਵੀਸਰਿਆ' ਵਿਚੋਂ ਇਹ ਤੇ ਸਪੱਸ਼ਟ ਹੀ ਹੈ ਕਿ ਮਨੁੱਖ ਜਨਮ ਸਮੇਂ ਗੁਣ ਸਪੰਨ ਸੀ। ਪਰ ਹੌਲੀ ਹੌਲੀ ਉਹ ਗੁਣ ਗੁਆ ਬੈਠਦਾ ਹੈ। ਗੁਣ ਸਪੰਨ ਦਾ ਭਾਵ ਹੈ ਕਿ ਜੀਵਾਤਮਾ ਅਸਲੋਂ ਬੜੀ ਸਮਰੱਥ, ਨਿਰਮਲ, ਗੁਣਵਾਨ ਹੈ। 'ਗੁਣ' ਵੀਸਰ ਤੇ ਤਦ ਹੀ ਸਕਦੇ ਹਨ ਜੋ ਪਹਿਲਾਂ ਗੁਣ ਆਤਮਾ ਵਿਚ ਮੌਜੂਦ ਹੋਣ, ਆਤਮਾ ਦਾ ਅਸਲਾ ਗੁਰਮਤਿ ਨੇ ਗੁਣ ਸਪੰਨ, ਜੋਤਿ ਸਰੂਪ ਮੰਨਿਆ ਹੈ, ਪਾਪੀ ਨਹੀਂ ਮੰਨਿਆ। ਫਿਰ ਇਹ ਮੰਨਿਆ ਹੈ ਕਿ ਗੁਣ ਨਾਸ਼ ਨਹੀਂ ਹੋ ਜਾਂਦੇ, ਗੁਣ ਸਦਾ ਕਾਇਮ ਰਹਿੰਦੇ ਹਨ, ਗੁਣ ਆਤਮਾ ਦਾ ਅਸਲਾ ਹਨ, ਪਰ ਕਿਸੇ ਪ੍ਰਭਾਵ ਕਾਰਣ ਆਤਮਾ ਨੂੰ ਆਪਣਾ ਅਸਲਾ ਭੁਲ ਜਾਂਦਾ ਹੈ—'ਗੁਣ ਵੀਸਰਿਆ'। ਵਿਸਰਨ ਦਾ ਭਾਵ ਹੈ ਕਿ ਭੁਲ ਜਾਂਦਾ ਹੈ। ਆਤਮਾ ਨੂੰ ਭੁਲ ਜਾਂਦਾ ਹੈ ਕਿ ਉਸ ਦਾ ਅਸਲਾ ਗੁਣਧਾਰੀ ਹੈ, ਗੁਣ ਉਥੇ ਹੀ ਰਹਿੰਦੇ ਹਨ, ਕਿਸੇ ਤੈਹ ਥਲੇ ਦਬ ਜਾਂਦੇ ਹਨ, ਉਨ੍ਹਾਂ ਦੀ ਵਰਤੋਂ ਨਹੀਂ ਹੁੰਦੀ, ਵਰਤੋਂ ਅਵਗੁਣਾਂ ਦੀ ਹੋਣ ਲੱਗ ਪੈਂਦੀ ਹੈ। ਇਹ ਅਵਗੁਣ ਕਿਥੋਂ ਆ ਗਏ ? ਪਟੀ ਵਿਚ ਦੱਸਿਆ ਹੈ ਕਿ 'ਪੜਿ ਅਵਗੁਣ' ਅਵਗੁਣ ਬਾਹਰੋਂ ਸਿੱਖੇ ਜਾਂਦੇ ਹਨ, ਅਵਗੁਣ ਜੀਵਾਤਮਾ ਦਾ ਅਸਲਾ ਨਹੀਂ ਹਨ, ਇਹ ਭਰਮ ਮਾਇਆ ਦਾ ਰੂਪ ਹਨ, ਇਹ ਬਾਹਰੋਂ ਅੰਦਰ ਪਰਵੇਸ਼ ਕਰਦੇ ਹਨ, ਪੜ੍ਹਾਈ ਦੁਆਰਾ ਪਰਵੇਸ਼ ਕਰਦੇ ਹਨ। ਪੜ੍ਹਾਈ ਦਾ ਭਾਵ ਕੇਵਲ ਸਕੂਲ ਦੀ ਪੜ੍ਹਾਈ ਨਹੀਂ ਹੈ, ਇਹ ਪੜ੍ਹਾਈ ਵੀ ਹੋ ਸਕਦੀ ਹੈ, ਕਿਉਂਕਿ ਜੋ ਸਾਹਿਤ ਪੜ੍ਹਿਆ ਜਾਂਦਾ ਹੈ, ਉਸ ਤੋਂ ਅਵਗੁਣ ਸਿਖਣ ਦੀ ਸੰਭਾਵਨਾ ਅਵੱਸ਼ ਹੈ, ਵੇਦ-ਪੁਰਾਣ ਦੀ ਪੜ੍ਹਾਈ ਵਿਚੋਂ ਵੀ ਹੈ, ਵੇਦ ਨੂੰ ਤ੍ਰੈਗੁਣੀ ਕਿਹਾ ਹੈ। 'ਪੜਿ ਅਵਗੁਣ' ਦੀ ਦਸ਼ਾ ਆਧੁਨਿਕ ਸਮਾਜ ਤੇ ਪੂਰੀ ਤਰ੍ਹਾਂ ਲਾਗੂ ਹੈ—ਪੁਸਤਕਾਂ, ਉਪਨਿਆਸਾਂ, ਨਾਵਲ, ਨਾਟਕ, ਸਿਨੇਮਾ, ਟੈਲੀਵੀਜ਼ਨ, ਆਮ ਜੀਵਨ ਵਿਚੋਂ 'ਪੜਿ ਅਵਗੁਣ' ਦੀ ਘਾਟ ਨਹੀਂ ਸੀ, ਨਾ ਕੇਵਲ ਪੁਰਾਣ ਵਿਚ, ਹੋਰ ਪੁਸਤਕਾਂ ਵਿਚ ਵੀ। 'ਕਥਾ ਕਹਾਣੀ ਬੇਦੀ ਆਣੀ' ਦਾ ਸੰਕੇਤ ਹੈ, ਕਥਾ-ਕਹਾਣੀਆਂ ਹੋਰ ਕੀ ਹਨ, 'ਪੜਿ ਅਵਗੁਣ' ਬਹੁਤਾ ਹਨ। 'ਪੜਿ ਅਵਗੁਣ ਗੁਣ ਵੀਸਰਿਆਂ' ਦਾ ਸਾਰ ਇਹ ਹੈ ਕਿ ਜੀਵਨ ਵਿਚ ਗੁਣ ਦਬੇ ਜਾਂਦੇ ਹਨ, ਅਤੇ ਅਵਗੁਣ ਪ੍ਰਧਾਨ ਹੋ ਜਾਂਦੇ ਹਨ, ਭਾਵੇਂ ਆਤਮਾ ਦਾ ਅਸਲਾ ਗੁਣ ਸਪੰਨ ਹੈ, ਅਵਗੁਣ ਬਾਹਰੋਂ ਆਉਂਦੇ ਹਨ, 'ਪੜਿ' ਦੇ ਸੰਕੇਤ ਤੋਂ ਪਤਾ ਲਗਦਾ ਹੈ ਕਿ 'ਅਵਗੁਣ' ਪੜ੍ਹ ਕੇ ਸਿਖੇ ਜਾਂਦੇ ਹਨ, ਆਤਮਾ ਦਾ ਅਸਲ ਸੁਭਾ ਨਹੀਂ ਹਨ। 'ਪੜ੍ਹ' ਨਿਰੀ ਸਕੂਲੀ ਵਿਦਿਆ ਦੀ ਗੱਲ ਨਹੀਂ ਹੈ, ਹਰ ਤਰ੍ਹਾਂ ਜੋ ਸਿਖਲਾਈ

ਹੁੰਦੀ ਹੈ, ਉਹ ਪੜ੍ਹਾਈ ਹੈ। ਪਰ ਬਾਣੀ ਪਟੀ ਦੇ ਸੰਬੰਧ ਵਿਚ ਇਹ ਵੀ ਗੁਰੂ ਸਾਹਿਬਾਨ ਦੀ ਧਾਰਨਾ ਪ੍ਰਗਟ ਹੈ ਕਿ ਪਾਧੇ ਤੋਂ ਕੀਤੀ ਪੜ੍ਹਾਈ ਨਾਲ ਹੀ ਅਵਗੁਣ ਸਿਖੇ ਗਏ ਹਨ। ਇਥੇ 'ਪੜਿ ਅਵਗੁਣ ਗੁਣ ਵੀਸਰਿਆ' ਦਾ ਜੋ ਫਲ ਹੁੰਦਾ ਹੈ ਉਸ ਦੀ ਚਰਚਾ ਪਹਿਲਾਂ ਕਰ ਲਈਏ। ਸੰਕੇਤ ਹੈ 'ਪਾਪ ਕਮਾਣੇ' ਦਾ। ਜਦੋਂ 'ਗੁਣ ਵੀਸਰਿਆ' ਹੋ ਜਾਂਦਾ ਹੈ, ਤਦ ਜੀਵਨ ਵਿਚ 'ਪਾਪ ਕਮਾਣੇ' ਦਾ ਕਰਤੱਵ ਹੀ ਹੁੰਦਾ ਹੈ। ਜੀਵ ਪਾਪ ਸਿਖਦਾ ਹੈ, ਪਾਧੇ ਦਾ ਜੀਵਨ ਦੇਖ ਕੇ, ਪਾਧੇ ਤੋਂ ਪੜ੍ਹ ਕੇ।

## ਪਾਧਾ

ਮਨੁੱਖ ਕਿਵੇਂ ਇਸ ਹਾਲਤ ਤੀਕ ਪਹੁੰਚਦਾ ਹੈ ਕਿ 'ਪਾਪ ਕਮਾਣੇ, ਪੜਿ ਅਵਗੁਣ ਗੁਣ ਵੀਸਰਿਆ' ? ਪਾਧਾ ਕਿਵੇਂ ਇਸ ਸਥਿਤੀ ਤੀਕ ਪਹੁੰਚਦਾ ਹੈ, ਉੱਤਰ ਹੈ ਕਿ 'ਮੂੜ' ਹੋ ਕੇ ਪਾਧਾ ਇਸ ਸਥਿਤੀ ਤੀਕ ਪਹੁੰਚਦਾ ਹੈ। ਬੜਾ ਖਰਵਾ ਸੰਬੋਧਨ ਜਾਪਦਾ ਹੈ, 'ਪਾਧੇ' ਨੂੰ 'ਮੂੜ' ਦਾ। ਪਰ ਗੁਰੂ ਨਾਨਕ ਦੇਵ ਜੀ ਨੇ ਉਸ ਨੂੰ ਮਨਹੁ ਅੰਧਾ ਘੁਪ ਮੰਨਿਆ ਹੈ ਜੋ ਕਹੇ ਦਾ ਬਿਰਦ ਨਹੀਂ ਪਾਲਦਾ, ਭਾਵ ਜੋ ਹੋਰਾਂ ਨੂੰ ਸਿਖਿਆ ਦਿੰਦਾ ਹੈ ਤੇ ਆਪ ਨਹੀਂ ਕਰਦਾ। ਜੇ ਪਾਧਾ ਧਾਰਮਿਕ ਗ੍ਰੰਥਾਂ ਦੀ ਵਿਦਿਆ ਦਿੰਦਾ ਹੈ, ਸੰਸਾਰੀ ਵਿਦਿਆ ਅੱਖਰਾਂ ਦੀ ਦਿੰਦਾ ਹੈ ਤੇ ਆਪ ਧਰਮ-ਕਰਮ ਦਾ ਪੂਰਾ ਨਹੀਂ ਹੈ, ਤਦ ਉਹ ਮੂੜ ਹੈ। ਹੁਣ ਵੀ ਅਧਿਆਪਕ ਦੀ ਹਾਲਤ ਇਹ ਹੈ। ਪਾਧੇ ਦਾ ਮੂੜਪੁਣਾ ਪਟੀ ਵਿਚ ਇਸ ਤਰ੍ਹਾਂ ਦਾ ਦਰਸਾਇਆ ਹੈ ; ਸਿਮਰਨ ਨਹੀਂ ਕਰਦਾ, ਨਾਮ ਨਹੀਂ ਜਪਦਾ, ਦਿਨ ਰਾਤ ਘਾਟੇ ਵਿਚ ਜਾਂਦਾ ਹੈ, ਭਾਵ ਅਵਗੁਣ ਪੜ੍ਹਦਾ ਹੈ, ਗੁਣ ਵਿਸਾਰਦਾ ਹੈ (2); ਸੱਚ ਨੂੰ ਪਛਾਣਦਾ ਨਹੀਂ ਹੈ, ਭਰਮ ਵਿਚ ਰਹਿੰਦਾ ਹੈ, ਵਿਸ਼ਵਾਸ ਨਹੀਂ ਧਾਰਦਾ ਕਿ ਬ੍ਰਹਮ ਸਤਿ ਹੈ, ਪਾਖੰਡ ਕਰਦਾ ਹੈ—ਆਪਣੇ ਖੋਖਲੇਪਣ ਨੂੰ ਜਾਣਦਾ ਹੈ ਪਰ ਫਿਰ ਵੀ ਵੱਡਾ ਬਣਦਾ ਹੈ (3); ਸੁਰਤੀ ਡਿਗੀ ਹੋਈ ਹੈ ਢਹਿੰਦੀ ਕਲਾ ਵਿਚ ਹੈ, ਅਗਿਆਨੀ ਹੈ, ਨਾਮ ਨਹੀਂ ਜਾਣਦਾ ਜੋ ਇਕ ਪਵਿੱਤਰ ਅੱਖਰ ਹੈ, ਹੋਰ ਪੁਸਤਕਾਂ ਦੇ ਭਾਰ ਪੜ੍ਹਦਾ ਹੈ (4); ਆਪਣਾ ਕਰਤੱਵ ਨਹੀਂ ਪਾਲਦਾ, ਆਪ ਚੰਗੇ ਰਸਤੇ ਨਹੀਂ ਜਾਂਦਾ, ਹੋਰਾਂ ਨੂੰ ਵੀ ਮਾੜੇ ਪਾਸੇ ਦੀ ਸਿਖਿਆ ਦੇ ਕੇ ਤਬਾਹ ਕਰਦਾ ਹੈ, ਆਪ ਵੀ ਤਬਾਹ ਹੁੰਦਾ ਹੈ (5); ਸ੍ਵੈ-ਕਾਬੂ ਨਹੀਂ ਰਖਦਾ, ਇੰਦ੍ਰੀ-ਰਸਾਂ ਵਿਚ ਗ਼ਲਤਾਨ ਹੈ, ਪੈਸੇ ਦਾ ਲਾਲਚੀ ਹੈ ਤੇ ਥਾਂ-ਕੁਥਾਂ ਵੀ ਨਹੀਂ ਦੇਖਦਾ, ਲੈਣ ਦਾ ਭੁਖਾ ਹੈ (6); ਹਉਮੈ ਵਿਚ ਹੰਕਾਰੀ ਹੈ, ਆਪਣੇ ਆਪ ਨੂੰ ਦੀਰਘ ਸਮਝਦਾ ਹੈ, ਪ੍ਰਭੂ ਨੂੰ ਭੁਲਾ ਕੇ ਆਪਣਾ ਆਪ ਜਣਾਉਂਦਾ ਹੈ (7); ਕਾਮ ਕ੍ਰੋਧ, ਮਮਤਾ ਵਿਚ ਲਗ ਕੇ ਪ੍ਰਭੂ ਵਿਸਾਰਦਾ ਹੈ ਪਰ ਗਿਆਨੀ ਨਹੀਂ ਹੈ, ਪਰਮ ਸੱਤ ਨੂੰ ਸਮਝਦਾ ਨਹੀਂ ਹੈ (8); ਤਾਮਸੀ ਸੁਭਾ ਵਾਲਾ ਹੈ, ਕ੍ਰੋਧੀ ਹੈ ਆਪ ਸੜਦਾ ਹੈ, ਹੋਰਾਂ ਨੂੰ ਸਾੜਦਾ ਹੈ, ਕ੍ਰੋਧ ਕਰਕੇ, ਪਦਵੀ ਦੀ ਦੁਰਵਰਤੋਂ ਕਰਦਾ ਹੈ, ਪਦਵੀ ਦੀ ਮਹਾਨਤਾ ਨਹੀਂ ਸਮਝਦਾ ਤੇ ਲਾਲਚ ਵਿਚ ਘਰ ਘਰ ਫਿਰਦਾ ਹੈ, ਦਾਨ ਲੈਂਦਾ ਹੈ, ਪਰ ਪ੍ਰਭੂ ਤੋਂ ਨਾਮ ਦਾ ਦਾਨ ਨਹੀਂ ਮੰਗਦਾ (9); ਸੰਸਾਰਿਕ ਪਦਾਰਥਾਂ ਵਿਚ ਖਚਤ ਹੈ, ਆਪਣੀ ਗਤੀ ਤੋਂ ਅਵੇਸਲਾ ਹੈ, ਜੀਵਨ ਦੇ ਮਨੋਰਥ ਤੋਂ ਬੇਖ਼ਬਰ ਹੈ (10); ਮਾਇਆ ਦੇ ਰਸਾਂ ਕਸਾਂ ਵਿਚ ਆਪਣਾ ਆਪ ਬੰਧਾਂਦਾ ਹੈ ਅਨੇਕਤਾ ਦੇਖਦਾ ਹੈ, ਪਰ ਏਕ ਨੂੰ ਨਹੀਂ ਸਮਝਦਾ (11); ਮੌਤ ਤੋਂ ਬੇਖ਼ਬਰ ਹੈ ਤੇ ਪਾਪ ਕਰੀ ਜਾਂਦਾ ਹੈ, ਡਰਦਾ ਨਹੀਂ ਹੈ ਕਿ ਉਸ ਨੂੰ ਉੱਤਰ ਦੇਣਾ ਪਵੇਗਾ (12); ਨਿਗੁਰਾ ਹੈ, ਸ਼ਬਦ, ਬਾਣੀ, ਨਾਮ

ਦੀ ਸਾਰ ਨਹੀਂ ਹੈ (13); ਆਦਿ। ਇਹ ਪਾਧੇ ਦੀ ਰਹਿਣੀ ਹੈ। ਇਸ ਤਰ੍ਹਾਂ ਦੀ ਰਹਿਣੀ ਪਾਪ ਦੀ ਰਹਿਣੀ ਹੈ।

## ਗੁਰੂ

ਪਰ ਪਾਧੇ ਦਾ ਰੂਪ ਨਿਰਾ ਉਪਰ ਦੱਸਿਆ ਹੀ ਨਹੀਂ ਹੈ। ਸੱਚਾ ਪਾਧਾ ਸਤਿਗੁਰੂ ਹੈ।

ਗੁਰੂ ਹੀ 'ਪਾਪ ਕਮਾਣੇ, ਪੜਿ ਅਵਗੁਣ, ਗੁਣ ਵੀਸਰਿਆ' ਦੀ ਉਪਰ ਦੱਸੀ ਸਾਰੀ ਵਿਥਿਆ ਬਾਰੇ ਸੁਚੇਤ ਕਰਦਾ ਹੈ। ਗੁਰੂ ਹੀ ਭਰਮ, ਮੋਹ, ਕਾਮ, ਕ੍ਰੋਧ, ਹਉਮੈ, ਮਾਇਆ ਤੋਂ ਖ਼ਬਰਦਾਰ ਕਰਦਾ ਹੈ।

ਗੁਰੂ ਦਾ ਉਪਦੇਸ਼ ਧਾਵਤ ਮਨ ਨੂੰ ਵਰਜ ਕੇ ਰਖਣ ਦਾ ਹੈ (14); ਗੁਰੂ ਸੋਝੀ ਦਿੰਦਾ ਹੈ ਕਿ ਹੇ ਜੀਵ, ਤੇਰੇ ਅੰਦਰ ਨਾਮ ਦਾ ਖਜ਼ਾਨਾ ਹੈ 'ਅੰਤਰਿ ਤੇਰੈ ਨਿਧਾਨ ਪਇਆ ਗੁਰੂ ਸੋਝੀ ਦਿੰਦਾ ਹੈ ਕਿ ਹੇ ਜੀਵ ਤੂੰ ਅੰਮ੍ਰਿਤ ਦਾ ਰਸ ਮਾਣ ਸਕਦਾ ਹੈਂ ਤੇਰੇ ਅੰਦਰ ਅੰਮ੍ਰਿਤ ਹੈ, ਤੂੰ ਮੁਕਤਿ ਹੋ ਕੇ ਜੁਗਾਂ ਜੁਗਾਂਤਰਾਂ ਦਾ ਰਾਜ ਮਾਣ ਸਕਦਾ ਹੈਂ (14); ਗੁਰੂ ਦਸਦਾ ਹੈ ਕਿ ਸੱਚੀ ਰਹਿਣੀ ਦੀ ਲੋੜ ਹੈ, ਨਿਰੀਆਂ ਗੱਲਾਂ ਨਾਲ ਮੁਕਤੀ ਨਹੀਂ ਹੈ, ਅੰਮ੍ਰਿਤ ਰਸ ਦੀ ਪ੍ਰਾਪਤੀ ਨਹੀਂ ਹੈ, ਜੀਵਨ ਦਾ ਰਸਤਾ ਬਦਲਣ ਦੀ ਲੋੜ ਹੈ, ਪਾਪ ਤਿਆਗ ਕੇ ਚੰਗੇ ਪਾਸੇ ਲਗਣ ਦੀ ਲੋੜ ਹੈ, 'ਪਾਪ ਕਮਾਣੇ, ਪੜਿ ਅਵਗੁਣ, ਗੁਣ ਵੀਸਰਿਆਂ', ਦੀ ਹਾਲਤ ਪਛਤਾਪ ਨਾਲ ਬਦਲ ਸਕਦੀ ਹੈ, ਪਿਛਲੇ ਜੀਵਨ ਨੂੰ ਵਿਚਾਰ ਕੇ ਪਾਪ ਕਢੇ ਜਾਣ, ਪਛਤਾਪ ਕੀਤਾ ਜਾਵੇ ਤੇ ਅਗੋਂ ਉੱਤਮ ਰਹਿਣੀ ਧਾਰਨ ਕੀਤੀ ਜਾਵੇ (15); ਗੁਰੂ ਦੱਸਦਾ ਹੈ ਕਿ ਹੇ ਜੀਵ ਤੈਨੂੰ ਸਦੀਵੀ ਸੁੱਖ ਮਿਲ ਸਕਦਾ ਹੈ, ਜੇ ਤੂੰ ਨਾਮ ਦਾ ਸਿਮਰਨ ਕਰੇਂ, ਪ੍ਰਭੂ ਬਾਰੇ ਵਿਚਾਰ ਕਰੇਂ (16); ਗੁਰੂ ਹਰ ਹਿਰਦੇ ਵਿਚ ਰਾਮ ਵਿਆਪਕ ਦਰਸਾ ਦਿੰਦਾ ਹੈ, ਇਸ ਸੂਝ ਨਾਲ ਜੀਵਨ ਰਹਿਣੀ ਬਦਲਦੀ ਹੈ (17); ਗੁਰੂ ਦੀ ਕ੍ਰਿਪਾ ਨਾਲ ਪ੍ਰਭੂ ਦਾ ਮਿਲਾਪ ਹੈ (18)। ਗੁਰੂ ਸੱਚਾ ਪਾਧਾ ਹੈ।

ਗੁਰੂ ਦੀ ਆਪਣੀ ਰਹਿਣੀ ਇਹੋ ਹੈ ਜਿਸ ਦਾ ਉਹ ਉਪਦੇਸ਼ ਕਰਦਾ ਹੈ। ਪਾਧੇ ਦੀ ਆਪਣੀ ਰਹਿਣੀ ਉਹ ਨਹੀਂ ਹੈ ਜਿਸ ਦਾ ਉਹ ਉਪਦੇਸ਼ ਕਰਦਾ ਹੈ। ਪਾਧੇ ਦੇ ਅੰਦਰ ਹੋਰ ਹੈ, ਬਾਹਰੋਂ ਗੱਲਾਂ ਹੋਰ ਕਰਦਾ ਹੈ। ਗੁਰੂ ਸਹਜ ਦਾ ਖੇਤ ਹੈ, ਗੁਰੂ ਸਰਲ ਹੈ, ਗੁਰੂ ਮਨ, ਸੱਚ, ਕਰਮ ਕਰਕੇ ਸਹਜ ਵਿਚ ਹੈ। ਗੁਰੂ ਦੀ ਸਿਖਿਆ ਵੀਸਰੇ ਗੁਣਾਂ ਨੂੰ ਉਠਾਲਦੀ ਹੈ, ਪਾਪ ਨੂੰ ਦਬਦੀ ਹੈ। ਇਸ ਤਰ੍ਹਾਂ ਲੇਖ ਨਿਬੜਦਾ ਹੈ।

## ਲੇਖਾ

'ਮਨ ਐਸਾ ਲੇਖਾ ਤੂੰ ਕੀ ਪੜਿਆ, ਲੇਖਾ ਦੇਣਾ ਤੇਰੈ ਸਿਰਿ ਰਹਿਆ' ਦੀ ਹਾਲਤ ਗੁਰੂ ਦੁਆਰਾ ਬਦਲਦੀ ਹੈ—'ਨਾਨਕ ਜਿਨੁ ਕਉ ਸਤਿਗੁਰੂ ਮਿਲਿਆ ਤਿਨ ਕਾ ਲੇਖਾ ਨਿਬੜਿਆ। ਸਫ਼ਲ ਜੀਵਨ ਉਹ ਹੈ ਜਿਥੇ ਲੇਖਾ ਨਿਬੜ ਜਾਵੇ। ਮੌਤ ਮਗਰੋਂ ਲੇਖਾ ਹੋਣਾ ਹੈ। ਜੀਵ ਜ਼ਿੰਮੇਵਾਰੀ ਹਸਤੀ ਹੈ। ਉਸ ਨੂੰ ਆਪਣੇ ਕਮਾਏ ਕਰਮਾਂ ਦਾ ਹਿਸਾਬ ਦੇਣਾ ਪੈਣਾ ਹੈ। ਪਾਪ ਦੀ ਕਮਾਈ ਦਾ ਵੀ ਫਲ ਮਿਲਣਾ ਹੈ, ਚੰਗੇ ਕਰਮਾਂ ਤੇ ਨੇਕੀ ਦਾ ਵੀ ਫਲ ਮਿਲਣਾ ਹੈ। ਕਾਮ, ਕ੍ਰੋਧ, ਲੋਭ, ਹਉਮੈ ਵਸ ਹੋ ਕੇ ਕੀਤੇ ਕਰਮਾਂ ਤੇ ਨੇਕੀ ਦਾ ਵੀ ਫਲ ਹੈ। ਸਫ਼ਲ ਜੀਵਨ ਉਹ ਹੈ ਜਿਸ ਵਿਚ ਲੇਖਾ ਦੇਣਾ ਸਿਰ ਨਾ ਨਿਕਲੇ। ਪਾਪਾਂ ਦੀ ਸਜ਼ਾ ਲੇਖਾ ਦੇਣਾ ਹੈ। ਪਾਪਾਂ

ਕਰਕੇ ਜਮ ਦੇ ਵਸ ਪੈਣਾ ਇਥੇ ਦੱਸਿਆ ਹੈ। ਸਫ਼ਲ ਜੀਵਨ ਉਹ ਹੈ, ਜਿਥੇ ਦੇਣਦਾਰ ਨਾ ਹੋਣਾ ਪਏ। ਸਤਿਗੁਰੂ ਦੀ ਸਿਖਿਆ ਮੰਨਣ ਨਾਲ ਲੇਖਾ ਨਿਬੜਦਾ ਹੈ।

## ਸਾਰ

'ਪਟੀ' ਮਨੁੱਖੀ ਜੀਵਨ ਦਾ ਅਧਿਐਨ ਹੈ ਕਿ ਕਿਵੇਂ ਜੀਵਨ ਵਿਚ ਗਿਰਾਵਟ ਪੈਦਾ ਹੁੰਦੀ ਹੈ, ਕੌਣ ਇਸ ਲਈ ਜ਼ਿੰਮੇਵਾਰ ਹੈ, ਅਤੇ ਕਿਵੇਂ ਫਿਰ ਜੀਵਨ ਦਾ ਉਥਾਨ ਹੁੰਦਾ ਹੈ, ਕਿਸ ਦੀ ਸਹਾਇਤਾ ਨਾਲ ਉਥਾਨ ਹੁੰਦਾ ਹੈ, ਤੇ ਮੁੜ ਉਸਰੇ ਜੀਵਨ ਦੀ ਅਮੀਰੀ, ਦਸ਼ਾ ਕੈਸੀ ਹੁੰਦੀ ਹੈ।

ਪਰ ਸਾਰੇ ਦਾ ਸਾਰ ਇਹ ਹੈ ਕਿ ਜਦੋਂ ਪਾਧਾ, ਗੁਰੂ ਜਾਂ ਅਧਿਆਪਕ ਆਪਣੇ ਕਿਰਦਾਰ ਤੋਂ ਗਿਰ ਜਾਂਦਾ ਹੈ। ਜਦੋਂ ਅਧਿਆਪਕ, ਪ੍ਰਚਾਰਕ, ਕਥਾਵਾਚਕ, ਰਾਗੀ, ਐਡੀਟਰ, ਵਕੀਲ, ਜੱਜ, ਇੰਜੀਨੀਅਰ ਲੇਖਕ ਜੋ ਪੜ੍ਹਿਆ ਲਿਖਿਆ ਵਰਗ ਹੈ, ਉਹ ਆਪਣੇ ਕਿਰਦਾਰ ਤੋਂ ਗਿਰ ਜਾਂਦਾ ਹੈ ਤਦ ਸਾਰਾ ਸਮਾਜ ਗਿਰਾਵਟ ਵਿਚ ਪੈ ਜਾਂਦਾ ਹੈ। ਅਧਿਆਪਕ, ਐਡੀਟਰ, ਲੇਖਕ, ਪ੍ਰਚਾਰਕ ਦੀ ਵਿਸ਼ੇਸ਼ ਜ਼ਿਮਾਵਾਰੀ ਹੈ—ਸਮਾਜ ਨੂੰ ਠੀਕ, ਨਰੋਈਆਂ ਕੀਮਤਾਂ ਦੇਣ ਤੇ ਉਸ ਨੂੰ ਉੱਚੇ ਪਧਰ ਤੇ ਰਖਣ ਦੀ।

## 2. ਭਾਗ ਦੂਜਾ

ਰਾਗ ਆਸਾ ਵਿਚ ਹੀ ਗੁਰੂ ਨਾਨਕ ਦੇਵ ਜੀ ਦੀ ਰਚੀ-ਲਿਖੀ ਬਾਣੀ ਪਟੀ ਵੀ ਹੈ ਜੋ ਮਹਲੇ ਤੀਜੇ ਦੀ ਬਾਣੀ ਪਟੀ ਤੋਂ ਪਹਿਲਾਂ ਅੰਕਤ ਹੈ। ਇਸ ਤਰ੍ਹਾਂ ਗੁਰੂ ਨਾਨਕ ਸਾਹਿਬ ਦੀ ਬਾਣੀ ਓਅੰਕਾਰ (ਰਾਗ ਰਾਮਕਲੀ) ਵੀ ਕਿਸੇ ਕਾਵਿ-ਰੂਪ ਦੀ ਰਚਨਾ ਹੈ ਜਾਂ ਬਾਵਨ ਅਖਰੀ ਹੈ। ਕਬੀਰ ਜੀ ਅਤੇ ਗੁਰੂ ਅਰਜਨ ਦੇਵ ਰਚਿਤ ਬਾਵਨ ਅਖਰੀਆਂ ਰਾਗ ਗਉੜੀ ਵਿਚ ਆਈਆਂ ਹਨ।

'ਰਾਗ ਆਸਾ ਮਹਲਾ ਪਹਿਲਾ ਪਟੀ ਲਿਖੀ' ਦਾ ਕੇਂਦਰ ਵੀ ਇਹੋ ਹੈ ਕਿ ਜਦੋਂ ਅਧਿਆਪਕ ਵਿਚ ਗਿਰਾਵਟ ਆ ਜਾਂਦੀ ਹੈ ਜਾਂ ਸਮੁੱਚੇ ਪੜ੍ਹੇ ਲਿਖੇ ਵਰਗ ਵਿਚ ਗਿਰਾਵਟ ਆ ਜਾਂਦੀ ਹੈ, ਤਦ ਸਾਰਾ ਸਮਾਜ ਹੀ ਗਿਰ ਜਾਂਦਾ ਹੈ। ਪੜ੍ਹੇ ਹੋਏ ਦੀ ਮਹਾਨਤਾ ਗੁਰੂ ਨਾਨਕ ਦੇਵ ਜੀ ਨੇ ਇਹ ਮੰਨੀ ਹੈ :

ਮਨ ਕਾਹੇ ਭੂਲੇ ਮੂੜ ਮਨਾ।
ਜਬ ਲੇਖਾ ਦੇਵਹਿ ਬੀਰਾ ਤਉ ਪੜਿਆ ॥੧॥ ਰਹਾਉ।

ਹੇ ਭਾਈ ਪੜ੍ਹਿਆ ਹੋਇਆ ਤੂੰ ਤਦ ਮੰਨਿਆ ਜਾਵੇਂਗਾ ਜੇ ਤੂੰ ਆਪਣਾ ਕਿਰਦਾਰ ਪੂਰਾ ਕਰ ਦੇਵੇਂ ਅਤੇ ਨਿਆਂ ਜਾਂ ਸੱਚ ਦਾ ਤੋਲ ਦੱਸ ਦੇਵੇਂ ਕਿ ਤੂੰ ਆਪਣਾ ਫ਼ਰਜ਼ ਪੂਰਾ ਕੀਤਾ ਹੈ। ਪੜ੍ਹਾਈ ਉਹ ਸਫ਼ਲ ਹੈ ਜੋ ਸਮਾਜ ਵੱਲ ਫ਼ਰਜ਼ ਪੂਰਾ ਕਰਦੀ ਹੈ 'ਵਿਦਿਆ ਵੀਚਾਰੀ ਤਾਂ ਪਰਉਪਕਾਰੀ'।

ਐਸਾ ਸਫ਼ਲ ਪੜ੍ਹਿਆ ਹੋਣ ਲਈ, ਜੀਵਨ ਦੀ ਡੂੰਘੀ ਸੂਝ ਦੀ ਲੋੜ ਹੈ, ਪਟੀ ਬਾਣੀ ਵਿਚ ਉਹ ਸੂਝ ਦਿੱਤੀ ਹੈ।

ਪਹਿਲਾਂ, ਇਹ ਬੁਝਣਾ ਹੈ ਕਿ ਸ੍ਰਿਸ਼ਟੀ ਸਾਜਣ ਵਾਲਾ ਕੋਈ ਹੈ (1), ਸਾਜਣਹਾਰ ਹੀ ਆਦਿ ਪੁਰਖ ਹੈ (2), ਉਹ ਉਪਮਾ ਯੋਗ ਹੈ (3), ਉਹ ਸਰਬ ਵਿਆਪੀ ਹੈ, ਜੋਤਿ ਘਟਿ ਘਟਿ ਵਿਚ ਹੈ—ਇਹ ਗਿਆਨ ਹੈ (4), ਉਹ ਖ਼ੁੰਦਕਾਰ ਹੈ, ਆਲਮ ਦਾ ਸ਼ਾਹ

ਹੈ (6), ਉਸ ਨੇ ਹੀ ਮਾਇਆ ਛਾਇਆ ਪੈਦਾ ਕੀਤੀ ਹੈ (10), ਉਹ ਥਾਨ ਥਨੰਤਰ ਵਿਚ ਹੈ (20)।

ਦੂਜਾ, ਮਾਇਆ-ਛਾਇਆ ਵਿਚ ਫਸ ਕੇ ਭਰਮ ਵਿਚ ਨਹੀਂ ਪੈਣਾ ਚਾਹੀਦਾ, ਵਿਸ਼ਵਾਸ ਨਹੀਂ ਡੋਲਣਾ ਚਾਹੀਦਾ (10), ਮਾਇਆ ਪਦਾਰਥ ਲਈ ਝੂਰਨਾ ਨਹੀਂ ਚਾਹੀਦਾ (12), ਬਹੁਤ ਟੰਚ-ਧੰਧੇ ਵਿਚ ਨਹੀਂ ਗ਼ਲਤਾਨ ਹੋਣਾ ਚਾਹੀਦਾ (14), ਡੰਭ, ਦਿਖਾਵੇ, ਪਾਖੰਡ ਤੋਂ ਬਚਣਾ ਚਾਹੀਦਾ ਹੈ (16), ਹੁਕਮ ਵਿਚ ਵਰਤਣਾ ਠੀਕ ਹੈ (17), ਕਿਸੇ ਤੇ ਦੋਸ਼ ਨਹੀਂ ਹੈ, ਕਰਮਾਂ ਤੇ ਦੋਸ਼ ਹੈ (21), ਫਾਹੀ ਵਿਚੋਂ ਬਚਣਾ ਚਾਹੀਦਾ ਹੈ (25), ਰਾੜ ਨਹੀਂ ਕਰਨਾ ਚਾਹੀਦਾ (33)।

ਤੀਜੇ, ਸ਼ਬਦ ਅਨੁਸਾਰ ਘਾਲ ਕਮਾਈ ਕਰਨੀ ਉਚਿਤ ਹੈ (8), ਨਦਰਿ ਦਾ ਭਰੋਸਾ ਰਖਣਾ ਚਾਹੀਦਾ ਹੈ (13), ਇਤਿਆਦਿ।

ਭਾਵ, ਜ਼ਿੰਦਗੀ ਵਿਚ ਇਕ ਨਿਜ਼ਾਮ ਹੈ ਜੋ ਹਰ ਤਰ੍ਹਾਂ ਪੂਰਣ ਹੈ। ਉਸ ਨਿਜ਼ਾਮ ਨੂੰ ਸਮਝਣਾ ਤੇ ਉਸ ਦੇ ਅਨੁਸਾਰ ਤੁਰਨਾ ਹੀ ਪੜ੍ਹੇ ਲਿਖੇ ਦਾ ਕਰਤੱਵ ਹੈ। ਪਰ ਅੰਤਮ ਗੱਲ ਇਹ ਹੈ :

ਆਇੜੈ ਆਪਿ ਕਰੇ ਜਿਨਿ ਛੋਡੀ ਜੋ ਕਿਛੁ ਕਰਣਾ ਸੁ ਕਰਿ ਰਹਿਆ।
ਕਰੇ ਕਰਾਏ ਸਭ ਕਿਛੁ ਜਾਣੈ ਨਾਨਕ ਸਾਇਰ ਇਵ ਕਹਿਆ।੩੫।੧।
ਨਿਜ਼ਾਮ ਪ੍ਰਭੂ ਦੀ ਸਥਾਪਨਾ ਹੈ। ਉਹ ਆਪ ਹੀ ਜਾਣਦਾ ਹੈ ਕਿ ਭਲਾ ਕੀ ਹੈ।

*(ਗੁ. ਗ੍ਰੰ. ਪੰਨਾ ੪੩੪)*

'ਓਅੰਕਾਰ' ਬਾਣੀ ਦੇ ਅੰਤ ਦੇ ਬੰਦ ਹੇਠ ਦਿੱਤੇ ਹਨ। ਸੱਚਾ ਜਾਂ ਉੱਚਾ ਅਧਿਆਪਕ ਕੌਣ ਹੈ ? ਜੋ ਉੱਚ ਗੁਰੂ ਵੀ ਹੈ। ਉੱਚਾ ਅਧਿਆਪਕ ਜਾਂ ਗੁਰੂ ਸਮਾਜ ਨੂੰ ਨਾਮ ਵਿਚ ਲਗਾਉਂਦਾ ਹੈ, ਸਹੀ ਪਾਸੇ ਦੀ ਪ੍ਰੇਰਣਾ ਦਿੰਦਾ ਹੈ, ਭਰਮ ਵਿਚੋਂ ਕਢਦਾ ਹੈ।

ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਜਿ ਸੁਭਾਇ ॥
ਬਿਦਿਆ ਸੋਧੈ ਤਤੁ ਲਹੈ ਰਾਮਨਾਮ ਲਿਵ ਲਾਇ ॥
ਮਨਮੁਖੁ ਬਿਦਿਆ ਬਿਕ੍ਰਦਾ ਬਿਖੁ ਖਟੇ ਬਿਖੁ ਖਾਇ ॥
ਮੂਰਖੁ ਸਬਦੁ ਨ ਚੀਨਈ ਸੂਝ ਬੂਝ ਨਹ ਕਾਇ ॥੫੩॥
ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ ॥
ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ ॥
ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ ॥
ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮਨਾਮੁ ਗਲਿ ਹਾਰੁ ॥੫੪॥੧॥

*(ਗੁ. ਗ੍ਰੰ. ਪੰਨਾ ੯੩੮)*

## 3. ਭਾਗ ਤੀਜਾ

(1)

'ਰਾਗ ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀਉ ਕੀ' ਵਿਚ ਵੀ ਪੰਡਿਤ ਜਾਂ ਪਾਧੇ ਨੂੰ ਸੰਬੋਧਨ ਹੈ। ਕਬੀਰ ਜੀ ਨੇ ਸਾਰ ਇਹ ਕੱਢਿਆ ਹੈ ਕਿ ਪੰਡਿਤ ਦਾ ਕਰਤੱਵ ਕੇਵਲ ਲੋਕਾਂ ਨੂੰ ਅੱਖਰ ਸਿਖਾਉਣਾ ਤੇ ਦੱਸਣਾ ਨਹੀਂ ਹੈ, ਸਗੋਂ ਪਹਿਲਾ ਕਰਤੱਵ ਇਹ ਹੈ ਕਿ ਉਹ ਆਪ ਤਤ ਨੂੰ ਪਛਾਣੇ ਅਤੇ ਪ੍ਰਭੂ ਨਾਲ ਸਾਂਝ ਬਣਾਵੇ। ਕਬੀਰ ਜੀ ਦੀ ਬਾਵਨ ਅੱਖਰੀ ਦਾ ਅੰਤਲਾ ਸਲੋਕ ਇਹ ਹੈ :

ਸਤ ਕਾ ਸਬਦੁ ਕਬੀਰਾ ਕਹੈ ।
ਪੰਡਿਤ ਹੋਇ ਸੁ ਅਨਭੈ ਰਹੈ ।
ਪੰਡਿਤ ਲੋਗਹ ਕਉ ਬਿਉਹਾਰ ।
ਗਿਆਨਵੰਤ ਕਉ ਤਤੁ ਬੀਚਾਰ ।
ਜਾ ਕੈ ਜੀਅ ਜੈਸੀ ਬੁਧਿ ਹੋਈ ।
ਕਹਿ ਕਬੀਰ ਜਾਨੈਗਾ ਸੋਈ ।੪੫ ।

*(ਗੁ. ਗ੍ਰੰ. ਪੰਨਾ ੩੪੩)*

ਪੰਡਿਤ ਨੂੰ ਗਿਆਨਵੰਤ ਹੋਣਾ ਚਾਹੀਦਾ ਹੈ, ਤਤ ਦਾ ਵਿਚਾਰਵਾਨ ਹੋਣਾ ਲੋੜੀਂਦਾ ਹੈ, ਅਨਭੈ ਜਾਂ ਨਿਰਭਉ ਪ੍ਰਭੂ ਵਿਚ ਲੀਨ ਹੋਣਾ ਚਾਹੀਦਾ ਹੈ, ਅੰਦਰ ਦੀ ਸੁਰਤਿ ਨੂੰ ਉੱਚਾ ਕਰਨਾ ਚਾਹੀਦਾ ਹੈ, ਜੈਸੀ ਸੁਰਤਿ ਹੋਵੇਗੀ ਵੈਸੀ ਹੀ ਸੋਝੀ ਹੋਵੇਗੀ ।

ਕਬੀਰ ਜੀ ਨੇ ਬਾਵਨ ਅਖਰੀ ਵਿਚ ਹੇਤੂ ਮੁਕਤੀ ਰਖਿਆ ਹੈ, ਮੁਕਤੀ ਦਾ ਸਾਧਨ ਗਿਆਨ ਮੰਨਿਆ ਹੈ, ਗਿਆਨ ਦਾ ਸਾਧਨ ਅੰਦਰ ਦੀ ਖੋਜ ਦੱਸਿਆ ਹੈ, ਅੰਦਰ ਦੀ ਖੋਜ ਨਾਲ ਮਨ ਨੂੰ ਸਾਧਣਾ ਹੈ ਤੇ ਸਿਧ ਕਰਨਾ ਹੈ । ਕਬੀਰ ਜੀ ਨੇ ਬ੍ਰਹਮ ਨੂੰ ਅੱਖ਼ਰ, ਨਾ ਖਰਨ ਵਾਲਾ, ਨਾ ਨਾਸ਼ ਹੋਣ ਵਾਲਾ ਕਿਹਾ ਹੈ । ਆਪ ਨੇ ਓਅੰਕਾਰ ਨੂੰ ਆਦਿ ਮੰਨਿਆ ਹੈ, ਉਸ ਬਿੰਦ ਨਾਲ ਬਿੰਦ ਮਿਲਾਉਣੀ ਹੈ, ਉਹ ਅਭੰਗ, ਅਛੇਦ ਹੈ । ਮਨ ਦੇ ਜਿੱਤਣ ਨਾਲ ਅਭੰਗ ਅਛੇਦ ਪਾਇਆ ਜਾਂਦਾ ਹੈ—ਮਨ ਬੇਧਿਓ ਪਾਇਓ ਅਭੰਗ ਅਛੇਦ ।

ਕਬੀਰ ਜੀ ਨੇ ਮਾਇਆ ਨੂੰ ਅਤਰ, ਨਾ ਤਰੇ ਜਾਣ ਵਾਲੀ, ਨ ਜਿੱਤੇ ਜਾਣ ਵਾਲੀ ਕਿਹਾ ਹੈ । ਮਾਇਆ ਦੀ ਲੀਲਾ ਨੂੰ ਚਿੱਤਰਕਾਰੀ ਮੰਨਿਆ ਹੈ । ਮਾਇਆ ਨੂੰ ਠਗਉਰੀ ਕਿਹਾ ਹੈ । ਸਿਖਿਆ ਇਹ ਦਿੱਤੀ ਹੈ : 'ਤਜਿ ਚਿਤ੍ਰੈ ਚੇਤਹੁ ਚਿਤਕਾਰੀ', ਰਚਣਹਾਰ ਨੂੰ ਸਮਝਣਾ ਉਚਿਤ ਹੈ ।

ਗੁਰੂ ਤੋਂ ਮਿਲੇ ਨਾਮ ਦੁਆਰਾ ਲਿਵ ਲਗਦੀ ਹੈ—'ਛਕਿ ਕਿ ਨ ਰਹਹੁ ਛਾਡਿ ਕਿ ਨ ਆਸਾ' । ਹੋਰ ਸਭ ਕੁਝ ਛਡ ਕੇ ਅਨੰਦ ਹੋ ਜਾਂਦਾ ਹੈ ।

(2)

'ਗਉੜੀ ਬਾਵਨ ਅਖਰੀ ਮਹਲਾ ਪੰਜਵਾਂ' ਵਿਚ ਸੱਚੇ ਪਾਧੇ ਦੀ ਮਹਾਨਤਾ ਦੱਸੀ ਹੈ । ਸੱਚਾ ਪਾਧਾ ਗੁਰੂ ਹੈ । ਗੁਰੂ ਬਾਰੇ ਇਹ ਸਲੋਕ ਬਾਵਨ ਅਖਰੀ ਦੇ ਆਦਿ ਤੇ ਅੰਤ ਤੇ ਪੜ੍ਹਨ ਦਾ ਆਦੇਸ਼

**ਸਲੋਕ**

ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ ।
ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ ।
ਗੁਰਦੇਵ ਦਾਤਾ ਹਰਿਨਾਮੁ ਉਪਦੇਸੈ ਗੁਰਦੇਵ ਮੰਤੁ ਨਿਰੋਧਰਾ ।
ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ ਪਾਰਸ ਪਰਸਪਰਾ ।
ਗੁਰਦੇਵ ਤੀਰਥ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ ।
ਗੁਰਦੇਵ ਕਰਤਾ ਸਭਿ ਪਾਪ ਹਰਤਾ ਗੁਰਦੇਵ ਪਤਿਤ ਪਵਿਤ ਕਰਾ ।

ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ ਗੁਰਦੇਵ ਮੰਤੁ ਹਰਿ ਜਪਿ ਉਧਰਾ ।
ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ ਗੁਰਦੇਵ ਨਾਨਕ ਹਰਿ
ਨਮਸਕਰਾ ॥੧॥

*(ਗੁ. ਗ੍ਰੰ. ਪੰਨਾ ੨੫੦)*

ਸੱਚਾ ਪਾਧਾ ਜਾਂ ਗੁਰੂ ਉਹ ਹੈ ਜੋ ਅਗਿਆਨ ਭੰਜਨ ਹੈ, ਜੋ ਹਰਿਨਾਮ ਦਾ ਉਪਦੇਸ਼ ਕਰਦਾ ਹੈ, ਜੋ ਨਾਮ ਦਾ ਐਸਾ ਮੰਤਰ ਦਿੰਦਾ ਹੈ ਜਿਸ ਦਾ ਫਲ ਮੇਟਿਆ ਨਹੀਂ ਜਾ ਸਕਦਾ, ਜੋ ਸ਼ਾਂਤੀ, ਸੱਚਾਈ, ਬੁਧੀ ਦੀ ਮੂਰਤੀ ਹੈ, ਜੋ ਤੀਰਥ ਸਮਾਨ ਪਾਰ ਉਤਾਰਨ ਵਾਲਾ ਹੈ, ਜੋ ਅੰਮ੍ਰਿਤ ਦਾ ਕੁੰਡ ਹੈ, ਜੋ ਗਿਆਨ ਵਿਚ ਇਸ਼ਨਾਨ ਕਰਾਉਂਦਾ ਹੈ, ਜੋ ਪਾਪ ਮੇਟਦਾ ਹੈ, ਜੋ ਪਤਿਤਾਂ ਨੂੰ ਉਪਰ ਚੁੱਕਦਾ ਹੈ ਤੇ ਪਾਵਨ ਕਰਦਾ ਹੈ, ਜੋ ਸਦਾ ਸਦਾ ਕਾਇਮ ਰਹਿੰਦਾ ਹੈ, ਜੋ ਸੰਗਤ ਦਾ ਕੇਂਦਰ ਹੈ, ਜੋ ਮੂੜਾਂ—ਪਾਪੀਆਂ ਨੂੰ ਤਾਰਨ ਵਾਲਾ ਹੈ, ਮੁੱਕਦੀ ਗੱਲ ਜੋ ਆਪ ਪਰਮੇਸ਼ਰ ਦਾ ਰੂਪ ਹੈ ।

ਗੁਰੂ ਅਰਜਨ ਦੇਵ ਰਚਿਤ ਬਾਵਨ ਅਖਰੀ ਕਿਥੇ ਪਹੁੰਚਾਂਦੀ ਹੈ ? ਇਹ ਪਹੁੰਚਾਂਦੀ ਹੈ ਉਥੇ ਜਿਥੇ ਫਾਹੇ ਕਟੇ ਜਾਂਦੇ ਹਨ, ਆਵਾਗਵਣ ਸਮਾਪਤ ਹੋ ਜਾਂਦਾ ਹੈ, ਜੀਵਾਤਮਾ ਦੀ ਫਤਹ ਹੁੰਦੀ ਹੈ, ਪਰਮ ਪਦ ਦੀ ਪ੍ਰਾਪਤੀ ਹੁੰਦੀ ਹੈ ।

ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ ।
ਨਾਨਕ ਗੁਰ ਤੇ ਥਿਤ ਪਾਈ ਫਿਰਨ ਮਿਟੇ ਨਿਤ ਨੀਤ ।੩੮ ।

*(ਗੁ. ਗ੍ਰੰ. ਪੰਨਾ ੨੫੮)*

ਇਸ ਬਾਵਨ ਅਖਰੀ ਵਿਚ ਗੁਰੂ ਦੀ ਸਿਖਿਆ ਵਿਸ਼ਾਲ ਹੈ । ਬ੍ਰਹਮ ਓਅੰ ਹੈ, ਨਿਰੰਕਾਰ ਹੈ, ਸੁੰਨ ਹੈ, ਆਪੁ ਹੈ, ਸੂਖਮ ਹੈ, ਸਥੂਲ ਹੈ, ਅਚੁਤ ਹੈ, ਪਾਰਬ੍ਰਹਮ ਹੈ, ਅਬਿਨਾਸੀ ਹੈ, ਅਘਨਸ ਹੈ, ਪੂਰਨ ਹੈ, ਸਰਬ ਵਿਆਪੀ ਹੈ, ਦੁਖ ਭੰਜਨ ਹੈ, ਗੁਣਤਾਸ ਹੈ, ਸੰਗੀ ਹੈ, ਨਿਰੰਕਾਰ ਹੈ, ਨਿਰਗੁਣ ਹੈ, ਟੇਕ ਹੈ, ਗੋਬਿੰਦ ਹੈ, ਗੁਣ ਨਿਧਾਨ ਹੈ, ਠਾਕਰ ਹੈ ।

**ਪਉੜੀ**

ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘਨਾਸ ॥
ਹੇ ਪੂਰਨ ਹੇ ਸਰਬ ਮੈ ਦੁਖ ਭੰਜਨ ਗੁਣ ਤਾਸ ॥
ਹੇ ਸੰਗੀ ਹੇ ਨਿਰੰਕਾਰ ਹੇ ਨਿਰਗੁਣ ਸਭ ਟੇਕ ॥
ਹੇ ਗੋਬਿੰਦ ਹੇ ਗੁਣ ਨਿਧਾਨ ਜਾ ਕੈ ਸਦਾ ਬਿਬੇਕ ॥
ਹੇ ਅਪਰੰਪਰ ਹਰਿ ਹਰੇ ਹਹਿ ਭੀ ਹੋਵਨਹਾਰ ॥
ਹੇ ਸੰਤਹ ਕੈ ਸਦਾ ਸੰਗਿ ਨਿਧਾਰਾ ਆਧਾਰ ॥
ਹੇ ਠਾਕੁਰ ਹਉ ਦਾਸਰੋ ਮੈ ਨਿਰਗੁਨ ਗੁਨ ਨਹੀ ਕੋਇ ॥
ਨਾਨਕ ਦੀਜੈ ਨਾਮ ਦਾਨੁ ਰਾਖਉ ਹੀਐ ਪਰੋਇ ॥

*(ਗੁ. ਗ੍ਰੰ. ਪੰਨਾ ੨੬੧-੨)*

ਐਸੇ ਬ੍ਰਹਮ ਦੇ ਮਿਲਾਪ ਨਾਲ ਸੁੱਖ ਹੈ । ਸੁੱਖ ਹੇਤੂ ਹੈ । ਨਾਮ ਮੁਕਤੀ ਦਾ ਸਾਧਨ ਹੈ । ਗੁਰੂ ਨਾਮ ਦਾ ਦਾਤਾ ਹੈ । ਸੁਰਤਿ ਜਾਂ ਲਿਵ ਨਾਮ ਦੀ ਸਾਧਿਕ ਹੈ । ਕ੍ਰਿਪਾ ਦਾ ਤਕਵਾ ਹੈ, ਦਾਹਵਾ ਕੋਈ ਨਹੀਂ ਹੈ । ਮਾਇਆ ਮੋਹਣੀ ਹੈ, ਉਸ ਨੇ ਖੇਲ ਰਚਾਈ ਹੈ, ਇਹ ਸਭ ਪ੍ਰਭੂ ਦੀ

ਲੀਲ੍ਹਾ ਹੈ, ਇਹ ਤ੍ਰੈਗੁਣੀ ਵਿਸਥਾਰ ਹੈ, ਉਹ ਏਕ ਹੀ ਅਨੇਕ ਹੋਇਆ ਹੈ। ਗੁਰੂ ਦੱਸਦਾ ਹੈ ਕਿ 'ਮਾਇਆ ਮੋਹ ਸਭ ਕੂਰ' ਹੈ। ਨਾਮ ਬਿਨਾਂ ਪਾਰ ਉਤਾਰਾ ਨਹੀਂ ਹੈ, ਭਾਵੇਂ ਕੋਈ ਹੋਰ ਕੀ ਕੁੱਝ ਪਿਆ ਹੋਵੇ।

**ਸਲੋਕ**

ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ।
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ ॥੧॥੧੬॥

*(ਗੁ. ਗ੍ਰੰ. ਪੰਨਾ ੨੫੩)*

**ਸਲੋਕ**

ਜੋਰ ਜੁਲਮ ਫੂਲਹਿ ਘਨੋ ਕਾਚੀ ਦੇਹ ਬਿਕਾਰ।
ਅਹੰਬੁਧਿ ਬੰਧਨ ਪਰੇ ਨਾਨਕ ਨਾਮ ਛੁਟਾਰ ॥੧॥੨੪॥

*(ਗੁ. ਗ੍ਰੰ. ਪੰਨਾ ੨੫੫)*

ਹੋਰ ਕੀ ਪਿਆ ਹੋਵੇ, ਅੰਤ ਛੁਟਕਾਰਾ ਨਾਮ ਨਾਲ ਹੈ।

(3)

ਇਹ ਪਟੀਆਂ ਤੇ ਬਾਵਨ ਅੱਖਰੀਆਂ ਜੀਵਨ ਦੀ ਪੜ੍ਹਾਈ ਦੇ ਬਾਲ ਉਪਦੇਸ਼ ਹਨ। ਇਹ ਜੀਵਨ ਦੀ ਪੜ੍ਹਾਈ ਦੀ ਨੀਂਹ ਹਨ। ਇਹ ਜੀਵਨ-ਜਾਚ ਦੇ ਗੁਰੂ ਜਾਂ ਮੰਤਰ ਹਨ। ਸੱਚਾ ਪਾਧਾ ਜਾਂ ਗੁਰੂ ਉਹ ਹੈ ਜੋ ਇਹ ਗੁਰ ਜਾਂ ਮੰਤਰ ਸਿਧ ਕਰਾ ਦਿੰਦਾ ਹੈ। ਸੱਚੇ ਅਧਿਆਪਕ ਦੀ ਇਹ ਜ਼ਿੰਮੇਵਾਰੀ ਹੈ ਕਿ ਉਹ ਇਹ ਜੀਵਨ-ਜਾਚ ਸਿਖਾਵੇ। ਉਹ ਸਿਖਾ ਤਦ ਸਕਦਾ ਹੈ ਜੇ ਪਹਿਲਾਂ ਆਪ ਇਸ ਜੀਵਨ-ਜਾਚ ਵਿਚ ਪੂਰਨ ਹੋਵੇ, ਆਪ ਨਾਮ ਸਿਮਰਨ ਵਿਚ ਲਗਾ ਹੋਵੇ।

ਅਧਿਆਇ ਚੌਥਾ

# ਗੁਰੂ ਅਮਰਦਾਸ ਜੀ ਦੀਆਂ ਵਾਰਾਂ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਮਰਦਾਸ ਜੀ ਦੀਆਂ ਚਾਰ ਵਾਰਾਂ ਦਰਜ ਹਨ। ਇਹ ਵਾਰਾਂ ਗੂਜਰੀ, ਸੂਹੀ, ਰਾਮਕਲੀ ਤੇ ਮਾਰੂ ਰਾਗਾਂ ਵਿਚ ਅੰਕਿਤ ਹਨ। ਇਨ੍ਹਾਂ ਚੌਹਾਂ ਵਾਰਾਂ ਦੀ ਉਸਾਰੀ ਇਕੋ ਵਿਉਂਤ ਅਨੁਸਾਰ ਹੋਈ ਹੈ। ਇਸ ਵਿਉਂਤ ਦੇ ਅੰਗ ਇਹ ਹਨ :

(1) ਪਰਮ ਸੱਤਾ ਤੇ ਰਚਨਾ ਤੋਂ ਪਹਿਲਾਂ ਦੀ ਹਾਲਤ।
(2) ਹੁਕਮ ਤੇ ਭਾਣੇ ਵਿਚ ਰਚਨਾ ਦਾ ਪਾਸਾਰਾ।
(3) ਮਾਇਆ ਦੀਆਂ ਸ਼ਕਤੀਆਂ ਤੇ ਮਨਮੁਖੀ ਹਾਲਤ (ਵਿਛੋੜਾ)।
(4) ਮਨੁੱਖ ਦੀ ਸਹਾਇਕ ਸ਼ਕਤੀ, ਗੁਰੂ ਜੋ ਨਾਮ ਬਖ਼ਸ਼ਦਾ ਹੈ।
(5) ਮਨੁੱਖੀ ਸਰੀਰ ਦੀ ਮਹਾਨਤਾ ਤੇ ਪ੍ਰਭੂ ਮਿਲਾਪ।
(6) ਅੰਤਮ ਨਿਰਣਾ—ਜੀਵਨ-ਖੇਲ ਜਿਸ ਵਿਚ ਦੋਹਾਂ ਪਾਸੇ ਪ੍ਰਭੂ ਆਪ ਹੀ ਖੇਡਦਾ ਹੈ।

ਇਸ ਵਿਉਂਤ ਤੇ ਰੂਪ-ਰੇਖਾ ਅਨੁਸਾਰ ਇਨ੍ਹਾਂ ਚਾਰ ਵਾਰਾਂ ਦਾ ਸੰਖੇਪ ਅਧਿਐਨ ਪੇਸ਼ ਹੈ। ਪਹਿਲੇ ਭਾਗ ਵਿਚ ਪਉੜੀਆਂ ਦਾ ਅਧਿਐਨ ਹੈ। ਦੂਜੇ ਵਿਚ ਸਲੋਕਾਂ ਦਾ।

## ੧. ਭਾਗ ਪਹਿਲਾ

### (1) ਪਰਮ ਸੱਤਾ ਤੇ ਰਚਨਾ ਤੋਂ ਪਹਿਲਾਂ ਦੀ ਹਾਲਤ

ਗੂਜਰੀ 1 ਵਿਚ ਦੱਸਿਆ ਹੈ ਕਿ ਪਰਮ ਸੱਤਾ ਸੈਭੰ ਹੈ। ਉਸ ਨੇ ਆਪਣਾ ਆਪ ਉਪਾਇਆ। ਜਦੋਂ ਉਸ ਨੇ ਆਪਣਾ ਆਪ ਉਪਾਇਆ ਉਦੋਂ ਕੋਈ ਸਾਖੀ ਨਹੀਂ ਸੀ, ਕੋਈ ਹੋਰ ਸ਼ਕਤੀ, ਦੇਵੀ ਦੇਵਤਾ, ਜੀਵ-ਜੰਤ, ਧਰਤ-ਆਕਾਸ਼, ਉਸ ਦੇ ਸੈਭੰ ਪ੍ਰਕਾਸ਼ ਨੂੰ ਦੇਖ ਨਹੀਂ ਰਿਹਾ ਸੀ। ਉਦੋਂ ਅਕਾਸ਼ ਨਹੀਂ ਸੀ, ਪਾਤਾਲ ਨਹੀਂ ਸੀ, ਤ੍ਰੈਲੋਕ ਨਹੀਂ ਸੀ, ਲੋਕਾਈ ਨਹੀਂ ਸੀ। ਇਹ ਨਿਰੰਕਾਰ ਅਵਸਥਾ ਸੀ। ਰਾਮਕਲੀ 7 ਵਿਚ ਦੱਸਿਆ ਹੈ ਕਿ ਛਤੀ ਜੁਗ ਗੁਬਾਰ ਰਿਹਾ।

### (2) ਰਚਨਾ ਤੇ ਪਾਸਾਰਾ

ਗੂਜਰੀ 2 ਵਿਚ ਦੱਸਿਆ ਹੈ ਕਿ ਸ੍ਰਿਸ਼ਟੀ ਜਾਂ ਰਚਨਾ ਦੇ ਮੂਲ ਵਿਚ ਦ੍ਵੈਤ ਰਖੀ ਹੈ। ਸੰਜੋਗ/ਵਿਜੋਗ, ਹੁਕਮ/ਜੋਤਿ, ਜੋਤਿ/ਤ੍ਰੈਗੁਣ, ਮਾਇਆ/ਤੁਰੀਆ, ਸੁੱਖ/ਦੁੱਖ ਦੀ ਦ੍ਵੈਤ ਹੈ।

ਇਹੋ ਉਸ ਦਾ ਭਾਣਾ ਸੀ, ਹੁਕਮ ਸੀ। ਕਾਇਆ/ਹੰਸ, ਸ਼ਿਵ/ਸ਼ਕਤੀ ਮਿਲਦੇ ਹਨ ਤੇ ਵਿਛੜਦੇ ਹਨ, ਤ੍ਰੈਗੁਣ ਮਿਲਦੇ ਹਨ ਤੇ ਵਿਛੜਦੇ ਹਨ, ਪੰਜ ਤੱਤ ਦਾ ਸੰਜੋਗ ਹੁੰਦਾ ਹੈ, ਫਿਰ ਵਿਜੋਗ ਹੈ।

ਸੂਹੀ 1 ਵਿਚ ਰਚਨਾ ਦੀ ਦ੍ਵੈਤ ਉਤਪਤੀ/ਖਪਤ ਦੀ ਦਰਸਾਈ ਹੈ। ਪਰ ਬ੍ਰਹਿਮੰਡ/ਆਕਾਸ਼ ਪਾਤਾਲ ਨੂੰ ਆਪਣਾ ਤਖ਼ਤ ਸਾਜਿਆ, ਧਰਤੀ ਨੂੰ ਸੱਚੀ ਧਰਮਸਾਲਾ ਬਣਾਇਆ। ਹਰ ਹਾਲਤ ਵਿਚ ਉਹ ਆਪ ਹੀ ਹੈ। ਹੁਕਮ ਨਿਰਾਲਾ ਹੈ। ਸੂਹੀ 2 ਵਿਚ ਸ੍ਰਿਸ਼ਟੀ ਤੇ ਸੰਸਾਰ ਬਹੁ-ਭਿਤਾਂ (ਬਹੁ-ਭਾਂਤਾਂ) ਦਾ ਦੱਸਿਆ ਹੈ।

ਰਾਮਕਲੀ 1 ਵਿਚ ਰਚਨਾ ਨੂੰ ਉਸ ਦਾ ਤਖ਼ਤ ਹੀ ਕਿਹਾ ਹੈ, ਪਾਸਾਰਾ ਉਸ ਦੀ ਕੁਦਰਤ ਹੈ ਜਿਸ ਨੂੰ ਹੁਕਮ ਨੇ ਸਾਜਿਆ ਹੈ। ਕੁਦਰਤ ਪੂਰੀ ਬਣਤ ਹੈ, ਆਪਣੇ ਆਪ ਵਿਚ ਹਰ ਤਰ੍ਹਾਂ ਪੂਰਨ ਹੈ। ਇਹ ਸੱਚਾ ਨਾਮ ਹੈ। ਰਾਮਕਲੀ 2 ਵਿਚ ਦੱਸਿਆ ਹੈ ਕਿ ਸ੍ਰਿਸ਼ਟੀ ਕਈ ਭਾਂਤ (ਵੈਕੀ) ਦੀ ਹੈ, ਉਸ ਦੇ ਜ਼ੋਰ ਨਾਲ ਸਭ ਵਿਚ ਜ਼ੋਰ ਹੈ। ਉਸ ਦਾ ਹੁਕਮ ਵਰਤਦਾ ਹੈ।

ਰਾਮਕਲੀ 5 ਵਿਚ ਰਾਤ/ਦਿਨ ਦੀ ਉਪਜ ਹੈ, ਜੋ ਸੰਸਾਰ ਦੀ ਵਰਤਣ ਲਈ ਜ਼ਰੂਰੀ ਸ਼ਰਤ ਹਨ। ਰਾਮਕਲੀ 7 ਵਿਚ ਕਿਹਾ ਹੈ ਕਿ ਛਤੀ ਜੁਗ ਗੁਬਾਰ ਮਗਰੋਂ ਆਪ ਹੀ ਗਣਤ ਕੀਤੀ, ਸ੍ਰਿਸ਼ਟੀ ਸਾਜੀ, ਬੁਧਿ ਪ੍ਰਕਾਸ਼ ਕੀਤੀ, ਸਿਮ੍ਰਿਤ ਸਾਸ਼ਤ੍ਰ ਦੀ ਰਚਨਾ ਕੀਤੀ, ਪਾਪ/ਪੁੰਨ ਦੀ ਦ੍ਵੈਤ ਰਚੀ।

ਮਾਰੂ 10 ਅਨੁਸਾਰ ਉਸ ਨੇ ਦੋਵੇਂ ਤਰਫ਼ਾਂ ਉਪਾਈਆਂ ਹਨ, ਸ਼ਕਤੀ ਦੀ ਵੀ ਤੇ ਸ਼ਿਵ ਦੀ ਵੀ, ਪਰ ਨੇਮ ਇਹ ਬਣਾਇਆ ਹੈ ਕਿ ਸ਼ਕਤੀ ਦੇ ਸੇਵਨ ਨਾਲ ਕਿਸੇ ਨੂੰ ਪ੍ਰਾਪਤੀ ਨਹੀਂ ਹੈ।

## (3) ਮਾਇਆ ਦੀਆਂ ਸ਼ਕਤੀਆਂ

ਗੂਜਰੀ 3 ਅਨੁਸਾਰ ਇਕ ਪਾਸੇ ਹਨ ਮਾਇਆ, ਮੋਹ, ਅਗਿਆਨ, ਪਾਪ ਤੇ ਹਉਮੈ। ਦੂਜੇ ਪਾਸੇ ਹਨ ਹਰਿ ਆਪਿ, ਭਗਤੀ, ਗੁਰੂ, ਸ਼ਬਦ, ਮੁਕਤੀ, ਨਾਮ, ਨਿਰਮਲਤਾ ਤੇ ਨਿਸਤਾਰਾ।

ਗੂਜਰੀ 4 ਅਨੁਸਾਰ ਮਾਇਆ ਦੀਆਂ ਸ਼ਕਤੀਆਂ ਹਨ—ਗਣਤ, ਦੂਜਾ ਭਾਉ, ਭਰਮ, ਇੰਦ੍ਰੀ-ਜੀਵਨ ਤੇ ਹਉਮੈ। ਇਨ੍ਹਾਂ ਦੇ ਟਾਕਰੇ ਤੇ ਹਨ—ਹੁਕਮ, ਭਾਣਾ, ਪ੍ਰਭੂ ਆਪਿ, ਸਤਿਗੁਰੂ, ਗਿਆਨ, ਮਿਲਾਪ (ਪ੍ਰਭੂ ਦਾ)।

ਸੂਹੀ 3 ਅਨੁਸਾਰ ਭੀ ਮਾਇਆ, ਮੋਹ, ਗੁਬਾਰ, ਦੂਜਾ ਭਉ, ਭਰਮ, ਮਨਮੁਖਤਾ, ਇਕ ਪਾਸੇ ਹਨ। ਗੁਰੂ ਸ਼ਬਦ ਦੂਜੇ ਪਾਸੇ ਹੈ। ਇਹ ਦ੍ਵੈਤ ਭਾਣੇ, ਹੁਕਮ ਵਿਚ ਹੈ। ਸੂਹੀ 4 ਅਨੁਸਾਰ ਇਕ ਪਾਸੇ ਹਨ ਪੰਜ ਤਤ (ਧਾਤੂ), ਮੋਹ, ਝੂਠ, ਹੰਕਾਰ, ਅਗਿਆਨ। ਦੂਜੇ ਪਾਸੇ ਹਨ ਆਪ, ਆਪਣਾ ਚੋਜ ਵਿਡਾਣ, ਕ੍ਰਿਪਾ, ਸੋਝੀ, ਗਿਆਨ ਭਗਤੀ, ਨਾਮ। ਸੂਹੀ 5 ਅਨੁਸਾਰ ਇਕ ਪਾਸੇ ਹਨ ਮੋਹ, ਕੂੜ ਕੁਟੰਬ ਦਾ ਪਿਆਰ, ਹਉਮੈ, ਅਪਣੱਤ, ਬੇਸਮਝੀ, ਭਰਮ, ਦੂਜਾ ਭਉ ਤੇ ਮੌਤ। ਸੂਹੀ 6 ਵਿਚ ਦੁੱਖ/ਸੁੱਖ ਦੀ ਦ੍ਵੈਤ ਹੈ ਪਰ ਕ੍ਰਿਪਾ ਨਾਲ ਨਾਮ ਦੀ ਬਖ਼ਸ਼ਿਸ਼ ਵੀ ਹੈ। ਸੂਹੀ 14 ਵਿਚ ਮਾਇਆ ਨੂੰ ਕੂੜ ਕੁਟੰਬ ਦਾ ਪਿਆਰ, ਹਉਮੈ, ਅਪਣੱਤ, ਬੇਸਮਝੀ, ਭਰਮ, ਦੂਜਾ ਭਉ ਤੇ ਮੌਤ। ਸੂਹੀ 6 ਵਿਚ ਦੁੱਖ/ਸੁੱਖ ਦੀ ਦ੍ਵੈਤ ਹੈ ਪਰ ਕ੍ਰਿਪਾ ਨਾਲ ਨਾਮ ਦੀ ਬਖ਼ਸ਼ਿਸ਼ ਵੀ ਹੈ। ਸੂਹੀ 14 ਵਿਚ ਮਾਇਆ ਨੂੰ ਕੂੜ, ਝਗੜਾ, ਹਉਮੈ, ਅਪਣੱਤ, ਬੇਸਮਝੀ, ਭਰਮ, ਦੂਜਾ ਭਉ ਤੇ

ਮੌਤ। ਸੂਹੀ 6 ਵਿਚ ਦੁੱਖ/ਸੁੱਖ ਦੀ ਦ੍ਵੈਤ ਹੈ ਪਰ ਕ੍ਰਿਪਾ ਨਾਲ ਨਾਮ ਦੀ ਬਖ਼ਸ਼ਿਸ਼ ਵੀ ਹੈ। ਸੂਹੀ 14 ਵਿਚ ਮਾਇਆ ਨੂੰ ਕੂੜ, ਝਗੜਾ, ਹਉਮੈ ਤੇ ਮੌਤ ਕਿਹਾ ਹੈ।

ਰਾਮਕਲੀ 4 ਵਿਚ ਦੂਜਾ ਭਾਉ, ਤ੍ਰੈਗੁਣਤਾ, ਦੇਵੀ-ਦੇਵਾ, ਬੇਸਮਝੀ ਇਕ ਪਾਸੇ ਹਨ ਅਤੇ ਹੁਕਮ, ਬਖ਼ਸ਼ਿਸ਼, ਭਾਣਾ, ਸੱਚ, ਸ਼ਬਦ, ਮੁਕਤੀ ਦੂਜੇ ਪਾਸੇ ਹਨ।

ਮਾਰੂ 3 ਵਿਚ ਮਾਇਆ ਨੂੰ ਭੁਲੇਖਾ ਦੱਸਿਆ ਹੈ ਜੋ ਨਾਲ ਨਹੀਂ ਚਲਦੀ ਅਤੇ ਝੂਠ, ਅਗਿਆਨ, ਅੰਧ ਵਿਚ ਲਗਾਂਦੀ ਹੈ।

ਗੂਜਰੀ 12 ਵਿਚ ਮਨਮੁਖ ਦੀ ਦਸ਼ਾ ਦੱਸੀ ਹੈ ਕਿ ਮਾਇਆ ਮੋਹ ਕਰਕੇ ਪ੍ਰੇਤ (ਭੂਤ) ਬਣ ਜਾਂਦਾ ਹੈ। ਉਸ ਅੰਦਰ ਕਾਮ, ਕ੍ਰੋਧ ਤੇ ਅਹੰਕਾਰ ਭੂਤਨੇ ਨੱਚਦੇ ਹਨ। ਉਹ ਦੂਜੇ ਭਾਉ ਵਿਚ ਵਰਤਦਾ ਹੈ, ਜਿਸ ਕਰਕੇ ਜਮ ਦੇ ਵਸ ਪੈਂਦਾ ਹੈ। ਗੂਜਰੀ 1 ਵਿਚ ਦੱਸਿਆ ਹੈ ਕਿ 'ਬਜਰ ਕਪਾਟ ਕਾਇਆ ਗੜ੍ਹ ਭੀਤਰਿ ਕੂੜੁ ਕੁਸਤੁ ਅਭਿਮਾਨੀ, ਭਰਮਿ ਭੂਲੇ ਨਦਰਿ ਨ ਆਵਨੀ ਮਨਮੁਖ ਅੰਧ ਅਗਿਆਨੀ'। ਮਨਮੁਖ ਅੰਧਾ ਹੈ, ਅਗਿਆਨੀ ਹੈ। ਗੂਜਰੀ 15 ਅਨੁਸਾਰ ਮਨਮੁਖ ਮਾਇਆ ਦੇ ਪ੍ਰਭਾਵ ਕਾਰਣ ਲੋਭੀ ਹੈ ਤੇ ਦੁੱਖੀ ਹੈ।

ਸੂਹੀ 5 ਵਿਚ ਦੱਸਿਆ ਹੈ ਕਿ ਮਨਮੁਖ ਕੂੜ, ਮੋਹ ਕੁਟੰਬ ਵਿਚ ਰਤਾ ਹੈ।

ਰਾਮਕਲੀ 17 ਵਿਚ ਮਨਮੁਖ ਨੂੰ ਮੋਹ, ਗੁਬਾਰ, ਦੂਜੇ ਭਾਉ, ਦੁੱਖ ਵਿਚ ਫਸਿਆ ਮੰਨਿਆ ਹੈ ਜੋ ਨੀਰ ਵਿਰੋਲਦਾ ਹੈ।

ਮਾਰੂ 9 ਅਨੁਸਾਰ ਉਹ ਮਨਮੁਖ ਸੂਰਮੇ ਨਹੀਂ ਹਨ ਜੋ ਅਹੰਕਾਰ ਕਾਰਣ ਮਰਦੇ ਤੇ ਮਾਰਦੇ ਹਨ, ਜੋ ਅਗਿਆਨ ਵਿਚ ਲੜਦੇ ਤੇ ਲੜਾਂਦੇ ਹਨ, ਜੋ ਦੂਜੇ ਭਾਉ ਵਿਚ ਖੁਆਰ ਹੁੰਦੇ ਹਨ, ਜੋ ਕ੍ਰੋਧਵਾਨ ਹੋ ਕੇ ਲੜਾਈ ਛੇੜਦੇ ਹਨ।

## (4) ਮਨੁੱਖ ਦੀ ਸਹਾਇਕ ਸ਼ਕਤੀ

ਗੂਜਰੀ 4 ਵਿਚੋਂ ਸਤਿਗੁਰੂ ਦੀ ਮਹਾਨਤਾ ਦਾ ਪਤਾ ਲਗਦਾ ਹੈ—'ਸਤਿਗੁਰ ਮਿਲਿਐ ਜੀਵਤੁ ਮਰੈ ਬੁਝਿ ਸਚਿ ਸਮੀਤਾ'। ਸਤਿਗੁਰ ਸ਼ਬਦ ਨਾਮ ਦਿੰਦਾ ਹੈ। ਗੂਜਰੀ 5 ਵਿਚ ਵਿਸ਼ਵਾਸ ਦਿਵਾਇਆ ਹੈ ਕਿ ਖਸਮ ਪ੍ਰਭੂ ਆਪ ਦਇਆਲ ਹੈ; ਪੁਕਾਰ ਸੁਣਦਾ ਹੈ, ਦ੍ਰਿੜ ਵਿਸ਼ਵਾਸ (ਧੀਰਕ) ਨਾਲ ਅਵੱਸ਼ ਮਿਲਦਾ ਹੈ। ਗੁਰੂ ਮਿਲਾਉਣ ਵਾਲਾ ਹੈ। ਗੂਜਰੀ 6 ਵਿਚ 'ਸਭੁ ਜਗੁ ਫਿਰਿ ਮੈ ਦੇਖਿਆ ਹਰਿ ਇਕੋ ਦਾਤਾ' ਮਿਲਦਾ ਹੈ ਜੋ ਗੁਰੂ ਦੇ ਸ਼ਬਦ ਨਾਲ ਮਿਲਦਾ ਹੈ, ਪ੍ਰਭੂ ਦਾਤਾ ਕਰਮ/ਵਿਧਾਤਾ ਹੈ ਤੇ ਸਹਜ ਨਾਲ ਮਿਲਦਾ ਹੈ। ਨਾਮ ਤ੍ਰਿਸ਼ਨਾ ਅਗਨੀ ਨੂੰ ਸ਼ਾਂਤ ਕਰਦਾ ਹੈ। ਨਾਮ ਅੰਮ੍ਰਿਤ ਦਾ ਸਰ ਹੈ। ਗੂਜਰੀ 7 ਅਨੁਸਾਰ ਗੁਰਪਰਸਾਦੀ ਮਿਲਦਾ ਹੈ ਗਹਿਰ ਗੰਭੀਰ ਸਾਹਿਬ, ਨਾਮ ਵਸਦਾ ਹੈ ਹਿਰਦੇ ਵਿਚ।

ਸੂਹੀ 7 ਅਨੁਸਾਰ 'ਸਤਿ ਗੁਰਿ ਏਕੁ ਵਿਖਾਲਿਆ ਮਨਿ ਤਨਿ ਸੁਖੁ ਹੋਈ' ਦਾ ਪਤਾ ਲਗਦਾ ਹੈ। ਸੂਹੀ 8 ਅਨੁਸਾਰ 'ਗੁਰੂ ਸ਼ਬਦ ਦੁਆਰਾ ਸਤ ਦੀ ਸੋਝੀ ਹੈ, ਸੱਚ ਦਾ ਸਿਮਰਨ ਹੈ, ਹਉਮੈ ਦਾ ਨਾਸ਼ ਹੈ।' ਸੂਹੀ 9 ਵਿਚ ਵੀ 'ਸਤਿਗੁਰਿ ਮਿਲਿਐ ਭਉ ਉਪਜੈ ਭੈ ਭਾਇ ਰੰਗੁ ਸਵਾਰਿ' ਹੈ। ਗੁਰੂ ਕ੍ਰਿਪਾ ਨਾਲ, ਨਾਮ ਸਿਮਰਨ ਨਾਲ ਹਉਮੈ, ਤ੍ਰਿਸ਼ਨਾ ਮਰਦੇ ਹਨ। ਸੂਹੀ 10 ਅਨੁਸਾਰ 'ਗੁਰਸਬਦੀ ਸਚੁ ਪਾਇਆ ਸਚਾ ਗਹਿਰ ਗੰਭੀਰੁ' ਹੈ।

ਰਾਮਕਲੀ 2 ਵਿਚ 'ਗੁਰ ਸਬਦਿ ਬੁਝਾਹੀ' ਦਾ ਸੰਕੇਤ ਹੈ। ਰਾਮਕਲੀ 3 ਵਿਚ ਦਸਿਆ ਹੈ ਕਿ 'ਇਕ ਆਪਣੀ ਸਿਫਤੀ ਲਾਇਅਨੁ ਦੇ ਸਤਿਗੁਰ ਮਤੀ'। ਇਥੇ ਨਾਲ ਦੱਸਿਆ ਹੈ ਕਿ 'ਪਾਉਣ ਪਾਣੀ ਬੈਸੰਤਰੋ ਹੁਕਮਿ ਕਰਹਿ ਭਗਤੀ'। ਰਾਮਕਲੀ 6 ਵਿਚ ਵਿਸ਼ਵਾਸ ਦਿੱਤਾ ਹੈ ਕਿ ਸੱਚ ਹੀ ਅੰਬਰ ਤੇ ਧਰਤੀ ਦਾ ਆਸਰਾ ਹੈ, ਸੱਚ ਹੀ ਘਰ ਦਰ ਦਾ ਸਹਾਰਾ ਹੈ, ਸੱਚੋ ਸੱਚ ਹੀ ਵਰਤ ਰਿਹਾ ਹੈ ਅਤੇ ਗੁਰੂ ਦੁਆਰਾ ਸੱਚ ਵਿਚ ਸਮਾਈ ਹੁੰਦੀ ਹੈ। ਰਾਮਕਲੀ 7 ਵਿਚ ਦੱਸਿਆ ਹੈ ਕਿ ਬਖ਼ਸ਼ਿਸ਼ ਕਰਕੇ ਸੂਝ ਬੂਝ ਦਿੰਦਾ ਹੈ, ਸ਼ਬਦ ਦੁਆਰਾ। ਰਾਮਕਲੀ 8 ਵਿਚ 'ਸੱਚਾ ਗਹਿਰ ਗੰਭੀਰੁ ਹੈ ਗੁਰ ਸਬਦਿ ਬੁਝਾਈ' ਦਾ ਵਿਸ਼ਵਾਸ ਦਿੱਤਾ ਹੈ। ਰਾਮਕਲੀ 9 ਵਿਚ ਇਹ ਵਿਸ਼ਵਾਸ ਦਿੱਤਾ ਹੈ 'ਘਟ ਅੰਤਰਿ ਅੰਮ੍ਰਿਤ ਰਖਿਓਨੁ ਗੁਰਮੁਖਿ ਕਿਸੈ ਪਿਆਈ'।

ਮਾਰੂ 1 ਆਰੰਭ ਹੀ ਇਥੋਂ ਹੁੰਦੀ ਹੈ ਕਿ ਗੁਰ ਤੇ ਗਿਆਨ ਪਾਇਆ ਅਤਿ ਖੜਗੁ ਕਰਾਰਾ। ਗੁਰੂ ਗਿਆਨ ਦੀ ਤਲਵਾਰ ਦਿੰਦਾ ਹੈ ਜਿਸ ਨਾਲ ਦੂਜਾ ਭਾਉ, ਭਰਮ, ਮੋਹ, ਲੋਭ, ਅਹੰਕਾਰ ਕਟੇ ਜਾਂਦੇ ਹਨ ਅਤੇ ਸੱਚ, ਸੰਜਮ, ਉੱਤਮ, ਮਤਿ, ਪ੍ਰਭੂ ਪ੍ਰੇਮ ਮਿਲਦੇ ਹਨ। ਵਿਛੋੜਾ ਮੁਕਦਾ ਹੈ ਅਤੇ ਮਿਲਾਪ ਹੁੰਦਾ ਹੈ। ਮਾਰੂ 2 ਵਿਚ ਸਪੱਸ਼ਟ ਕੀਤਾ ਹੈ ਕਿ ਗੁਰਸ਼ਬਦ ਦੀ ਕਮਾਈ ਨਾਲ ਨਿਹਚਲ ਰਾਜ ਮਿਲਦਾ ਹੈ, ਗੁਰੂ ਨਾਮ ਦਿੰਦਾ ਹੈ, ਨਾਮ ਤੋਂ ਸੁੱਖ ਮਿਲਦਾ ਹੈ, ਨਾਮ ਅੰਤ ਤੇ ਸਹਾਈ ਹੁੰਦਾ ਹੈ। ਮਾਰੂ 4 ਵਿਚ ਗੁਰੂ ਦਾ ਮਿਲਾਪ ਮਹਾਨ ਬਖ਼ਸ਼ਿਸ਼ ਦਰਸਾਈ ਹੈ, ਗੁਰੂ ਭਗਤੀ ਦਿੰਦਾ ਹੈ, ਸ਼ਬਦ ਦਿੰਦਾ ਹੈ। ਮਾਰੂ 5 ਵਿਚ ਭੀ ਗੁਰੂ ਸ਼ਬਦ ਦੁਆਰਾ ਨਾਮ ਦੀ ਪ੍ਰਾਪਤੀ ਦੱਸੀ ਹੈ ਤੇ ਨਾਮ ਸਿਮਰਨ ਨਾਲ ਆਪਣੇ ਆਪ ਦੀ ਪਛਾਣ। ਮਾਰੂ 7 ਅਨੁਸਾਰ 'ਗੁਰਸਬਦੀ ਕਮਲ ਬਿਗਾਸਿਆ' ਹੈ। ਮਾਰੂ 15 ਵਿਚ ਦੱਸਿਆ ਹੈ ਕਿ ਜਗ ਵਿਚ ਨਾਮ ਨਿਧਾਨ ਹੈ ਜੋ ਨਾਲ ਚਲਦਾ ਹੈ, ਨਾਮ ਅਖੁਟ ਹੈ, ਕਦੇ ਨਿਖੁਟਦਾ ਨਹੀਂ ਹੈ। ਨਾਮ ਸਹਾਈ ਹੈ। ਮਾਰੂ 19 ਵਿਚ ਦੱਸਿਆ ਹੈ ਕਿ 'ਮਨਮੁਖ ਅੰਦਰੁ ਨ ਭਾਲਨੀ ਮੁਠੇ ਅਹੰਮਤੇ'। ਉਹ ਬਾਹਰ ਫਿਰਦੇ ਹਨ, ਤਿਖੇ ਤੇ ਤੱਤੇ ਰਹਿੰਦੇ ਹਨ।

## (5) ਮਨੁੱਖ

ਗੂਜਰੀ 10 ਵਿਚ ਮਨੁੱਖੀ ਪੂਰਣਤਾ ਦੀ ਗੱਲ ਤੋਰੀ ਹੈ—'ਜਿਨਾ ਹੁਕਮੁ ਮਨਾਇਓਨੁ ਤੇ ਪੂਰੇ ਸੰਸਾਰਿ'। ਪੂਰਣਤਾ ਲਈ ਹੁਕਮ ਮੰਨਣਾ ਹੈ, ਸਾਹਿਬ ਸਿਮਰਨਾ ਹੈ, ਪੂਰੇ ਸ਼ਬਦ ਦੀ ਵਿਚਾਰ ਕਰਨੀ ਹੈ, ਹਰਿ-ਸੇਵਾ ਕਰਨੀ ਹੈ, ਸ਼ਬਦ ਨੂੰ ਪਿਆਰ ਕਰਨਾ ਹੈ, ਹਉਮੈ ਮਾਰਨੀ ਹੈ। ਇਹ ਕੁਝ ਮਨੁੱਖ ਦੀ ਸਮਰੱਥਾ ਵਿਚ ਹੋ ਜਾਂਦਾ ਹੈ ਜਦੋਂ ਗੁਰੂ ਕ੍ਰਿਪਾਲ ਹੁੰਦਾ ਹੈ। ਗੂਜਰੀ 11 ਅਨੁਸਾਰ ਮਨੁੱਖ ਭਗਤ ਬਣਦਾ ਹੈ, ਸੱਚ ਸ਼ਬਦ ਵਿਚ ਟਿਕਦਾ ਹੈ, ਸੱਚੇ ਦਰਬਾਰ ਵਿਚ ਪਰਵਾਨ ਹੁੰਦਾ ਹੈ, ਜਨਮ ਸਫ਼ਲ ਕਰਦਾ ਹੈ। ਗੂਜਰੀ 13 ਵਿਚ ਮਨੁੱਖੀ ਕਾਇਆ ਦੀ ਮਹਾਨਤਾ ਦੱਸੀ ਹੈ ਕਿ ਇਹ ਸੁਭ ਸੰਜੋਗ ਨਾਲ ਮਿਲਦੀ ਹੈ, ਇਸ ਅੰਦਰ ਪ੍ਰਭੂ ਆਪ ਵਸਦਾ ਹੈ। ਗੂਜਰੀ 16 ਅਨੁਸਾਰ ਮਨੁੱਖ 'ਹਰਿ ਕੇ ਭਾਣੈ ਗੁਰੂ ਮਿਲੈ ਸੇਵਾ ਭਗਤਿ ਬਨੀਜੈ'। ਹਰੀ ਪ੍ਰਭੂ ਦੀ ਕ੍ਰਿਪਾ ਨਾਲ ਸਹਜ ਰਸ ਪੀਂਦਾ ਹੈ। ਗੁਜਰੀ 17 ਅਨੁਸਾਰ ਸਤਿਗੁਰੂ ਦੀ ਕ੍ਰਿਪਾ ਨਾਲ ਗੁਰਮੁਖਿ 'ਅਨਦਿਨੁ ਜਾਗਹਿ ਨ ਸਵਹਿ ਜਾਗਤ ਰਹਿਣ ਵਿਹਾਣੀ' ਹੈ। ਇਹ ਪੁੰਨ ਪ੍ਰਾਣੀ ਬਣਦੇ ਹਨ।

ਸੂਹੀ 8 ਅਨੁਸਾਰ ਮਨੁੱਖ ਸੱਚ ਦਾ ਧਿਆਨ ਕਰਕੇ ਸੱਚਾ ਹੋ ਜਾਂਦਾ ਹੈ। ਸੂਹੀ 9 ਵਿਚ ਦੱਸਿਆ ਹੈ ਕਿ ਮਨੁੱਖ ਅੰਦਰ ਸਤਿਗੁਰੂ ਦੀ ਕ੍ਰਿਪਾ ਨਾਲ ਭਉ ਪੈਦਾ ਹੁੰਦਾ ਹੈ। ਸੂਹੀ 13 ਵਿਚ ਮਨੁੱਖੀ ਕਾਇਆ ਨੂੰ ਸੱਚੇ ਪ੍ਰਭੂ ਦਾ ਕੋਟ (ਕਿਲ੍ਹਾ) ਦੱਸਿਆ ਹੈ, ਮਨੁੱਖਾ ਜਨਮ ਨੂੰ ਦੁਲੰਭ ਕਿਹਾ ਹੈ। ਸੂਹੀ 15 ਅਨੁਸਾਰ ਮਨੁੱਖ ਦੇ ਅੰਦਰ ਅਨਹਦ ਸ਼ਬਦ ਵਜਦੇ ਹਨ, ਉਹ ਜੋਤੀ ਜੋਤਿ ਮਿਲ ਸਕਦਾ ਹੈ।

ਰਾਮਕਲੀ 11 ਅਨੁਸਾਰ ਮਨੁੱਖੀ ਸਰੀਰ ਹਰਿ ਕਾ ਮੰਦਰ ਹੈ, ਹਰਿ ਕਾ ਕੋਟੁ ਗੜ੍ਹ ਹੈ, ਇਸ ਦੇ ਅੰਦਰ ਲਾਲ ਜਵਾਹਰ ਭਰੇ ਪਏ ਹਨ। ਇਹ ਹਰਿ ਮੰਦਰ ਅਤਿ ਸੋਹਣਾ ਹੈ। ਇਸ ਦੀ ਬਰਕਤ ਨਾਲ ਨਾਮ ਦ੍ਰਿੜ੍ਹ ਹੁੰਦਾ ਹੈ। ਰਾਮਕਲੀ 12 ਵਿਚ ਦੱਸਿਆ ਹੈ ਕਿ ਮਨੁੱਖੀ ਸਰੀਰ ਐਸਾ ਹਰਿਮੰਦਰ ਹੈ ਜਿਥੋਂ ਹਰੀ ਨੂੰ ਪਛਾਣਿਆ ਜਾ ਸਕਦਾ ਹੈ, ਹਰੀ ਇਸ ਦੇ ਅੰਤਰ ਹੀ ਹੈ ਤੇ ਗੁਰਸ਼ਬਦ ਨਾਲ ਮਿਲਦਾ ਹੈ। ਰਾਮਕਲੀ 13 ਵਿਚ ਸਾਰੇ ਸੰਸਾਰ ਨੂੰ ਹਰੀ ਦਾ ਸਰੀਰ ਮੰਨਿਆ ਹੈ। ਜਦੋਂ ਮਨੁੱਖ ਸਰੀਰ ਨਾਲ ਭਗਤੀ ਕਰਦਾ ਹੈ ਤਦ ਮਨ ਤਨ ਹਰਿਆ ਹੁੰਦਾ ਹੈ। ਰਾਮਕਲੀ 14 ਵਿਚ ਦੱਸਿਆ ਹੈ ਕਿ ਸਰੀਰ ਮਿਟੀ ਨਹੀਂ ਹੈ, ਇਸ ਵਿਚ ਜੋਤਿ ਹੈ—'ਕਾਇਆ ਹੰਸ ਧੁਰਿ ਮੇਲੁ ਕਰਤੈ ਲਿਖਿ ਪਾਇਆ'। ਸਰੀਰ ਅੰਦਰ 'ਸਭਿ ਮਹਿ ਗੁਪਤੁ ਵਰਤਦਾ' ਹੈ ਜੋ ਗੁਰਮੁਖਿ ਨੂੰ ਲਭਦਾ ਹੈ। ਰਾਮਕਲੀ 15 ਵਿਚ ਦੱਸਿਆ ਹੈ ਕਿ ਕਾਇਆ ਕੋਟ ਦੇ ਨਉਂ ਦਰਵਾਜ਼ੇ ਪ੍ਰਗਟ ਹਨ, ਦਸਵਾਂ ਗੁਪਤ ਹੈ। ਪਰ ਇਸ ਦਾ ਦਸਵਾਂ ਦੁਆਰ ਖੁਲ੍ਹ ਸਕਦਾ ਹੈ। ਜਦੋਂ ਦਸਵਾਂ ਦੁਆਰ ਖੁਲ੍ਹਦਾ ਹੈ ਤਦ ਅਨਹਦ ਵਾਜੇ ਵਜਦੇ ਹਨ, ਅੰਦਰ ਚਾਨਣ ਹੁੰਦਾ ਹੈ। ਇਹ ਪ੍ਰਾਪਤੀ ਭਗਤੀ ਦੀ ਹੈ। ਰਾਮਕਲੀ 16 ਵਿਚ ਦੱਸਿਆ ਹੈ ਕਿ ਕਾਇਆ ਗੜ੍ਹ ਅੰਦਰ ਪ੍ਰਭੂ ਆਪ ਸਮਾਧੀ ਲਾਈ ਬੈਠਾ ਹੈ।

ਮਾਰੂ 8 ਅਨੁਸਾਰ ਮਨੁੱਖ ਸੂਰਾ ਹੈ ਜੋ ਮਨ ਨਾਲ ਲੜਦਾ ਹੈ, ਹਰੀ ਨਾਲ ਮਿਲਦਾ ਹੈ। ਆਪਣਾ ਆਪ ਪਛਾਣਦਾ ਹੈ, ਗਿਆਨੀ ਬਣਦਾ ਹੈ। ਮਨ ਜਿੱਤ ਕੇ ਜਗ ਜਿੱਤਦਾ ਹੈ। ਮਾਰੂ 11 ਅਨੁਸਾਰ ਗੁਰੂ ਸ਼ਬਦ ਨਾਲ ਕਾਲ ਕੰਟਕ ਭੇਜਿਆ ਜਾਂਦਾ ਹੈ। ਮਨੁੱਖ ਸੂਰਮਾ ਹੋ ਕੇ ਕਾਲ਼ ਨੂੰ ਜਿੱਤਦਾ ਹੈ। ਮਾਰੂ 13 ਅਨੁਸਾਰ ਮਨੁੱਖ ਦਾ ਪਿੰਡਾ ਐਸਾ ਹੈ ਜਿਸ ਵਿਚ ਨਵ ਨਿਧਿ ਨਾਮ ਹੈ। ਗੁਰੂ ਕ੍ਰਿਪਾ ਨਾਲ ਲਭਦਾ ਹੈ। ਮਾਰੂ 14 ਅਨੁਸਾਰ 'ਜਿਨੀ ਅੰਦਰੁ ਭਾਲਿਆ ਗੁਰ ਸ਼ਬਦਿ ਸੁਹਾਵੈ'। ਇਹ ਜੋ ਇੱਛਾ ਕਰਦੇ ਹਨ, ਪੂਰੀ ਹੁੰਦੀ ਹੈ। ਮਾਰੂ 17 ਵਿਚ ਦੱਸਿਆ ਹੈ ਕਿ ਸਰੀਰ ਅੰਦਰ ਜਪ, ਤਪ, ਸੰਜਮ ਤੇ ਨਾਮ ਹਨ ਜੋ ਗੁਰੂ ਸ਼ਬਦ ਦੁਆਰਾ ਮਿਲਦੇ ਹਨ। ਮਾਰੂ 18 ਵਿਚ ਦੱਸਿਆ ਹੈ ਕਿ 'ਅੰਦਰਿ ਰਾਜਾ ਤਖਤੁ ਹੈ'।

## (6) ਨਿਰਣਾ

ਚੌਹਾਂ ਵਾਰਾਂ ਦਾ ਅੰਤਮ ਨਿਰਣਾ ਇਹ ਹੈ ਕਿ ਦ੍ਵੈਤ ਨਹੀਂ ਹੈ। ਹਰ ਰੂਪ ਵਿਚ ਪਰਮ ਸੱਤਾ ਹੀ ਆਪਣਾ ਖੇਲ ਕਰ ਰਹੀ ਹੈ। ਉਹ ਆਪ ਹੀ ਆਪ ਹੈ। ਮਨਮੁਖ ਭੀ ਆਪ ਹੈ ਤੇ ਗੁਰਮੁਖਿ ਭੀ ਆਪ ਹੈ। ਚੌਹਾਂ ਵਾਰਾਂ ਦੀਆਂ ਅੰਤਲੀਆਂ ਪਉੜੀਆਂ ਧਿਆਨ ਯੋਗ ਹਨ।

**ਗੂਜਰੀ 22**

ਆਪੇ ਜਗਤੁ ਉਪਾਇਓਨੁ ਕਰਿ ਪੂਰਾ ਥਾਟੁ ॥
ਆਪੇ ਸਾਹੁ ਆਪੇ ਵਣਜਾਰਾ ਆਪੇ ਹੀ ਹਰਿ ਹਾਟੁ ॥

ਆਪੇ ਸਾਗਰੁ ਆਪੇ ਬੋਹਿਥਾ ਆਪੇ ਹੀ ਖੇਵਾਟੂ ॥
ਆਪੇ ਗੁਰੂ ਚੇਲਾ ਹੈ ਆਪੇ ਆਪੇ ਦਸੇ ਘਾਟੂ ॥
ਜਨ ਨਾਨਕ ਨਾਮੁ ਧਿਆਇ ਤੂ ਸਭਿ ਕਿਲਵਿਖ ਕਾਟੂ ॥੨੨॥੧॥

*(ਗੁ. ਗ੍ਰੰ. ਪੰਨਾ ੫੧੭)*

### ਸੂਹੀ 20

ਹਉ ਕਿਆ ਸਾਲਾਹੀ ਕਿਰਮ ਜੰਤੁ ਵਡੀ ਤੇਰੀ ਵਡਿਆਈ ॥
ਤੂ ਅਗਮੁ ਦਇਆਲੁ ਅਗੰਮੁ ਹੈ ਆਪਿ ਲੈਹਿ ਮਿਲਾਈ ॥
ਮੈ ਤੁਝ ਬਿਨੁ ਬੇਲੀ ਕੋ ਨਹੀ ਤੂ ਅੰਤਿ ਸਖਾਈ ॥
ਜੋ ਤੇਰੀ ਸਰਣਾਗਤੀ ਤਿਨ ਲੈਹਿ ਛਡਾਈ ।
ਨਾਨਕੁ ਵੇਪਰਵਾਹੁ ਹੈ ਤਿਸੁ ਤਿਲੁ ਨ ਤਮਾਈ ॥੨੦॥੧॥

*(ਗੁ. ਗ੍ਰੰ. ਪੰਨਾ ੩੫੨)*

### ਰਾਮਕਲੀ 21

ਆਪੇ ਆਪਿ ਵਰਤਦਾ ਆਪਿ ਤਾੜੀ ਲਾਈਅਨੁ ॥
ਆਪੇ ਹੀ ਉਪਦੇਸਦਾ ਗੁਰਮੁਖਿ ਪਤੀਆਈਅਨੁ ॥
ਇਕਿ ਆਪੇ ਉਝੜਿ ਪਾਇਅਨ ਇਕਿ ਭਗਤੀ ਲਾਇਅਨੁ ॥
ਜਿਸੁ ਆਪਿ ਬੁਝਾਏ ਸੋ ਬੁਝਸੀ ਆਪੇ ਨਾਇ ਲਾਈਅਨੁ ॥
ਨਾਨਕ ਨਾਮੁ ਧਿਆਈਐ ਸਚੀ ਵਡਿਆਈ ॥੨੧॥੧॥

*(ਗੁ. ਗ੍ਰੰ. ਪੰਨਾ ੯੫੬)*

### ਮਾਰੂ 22

ਆਪੇ ਕਰਿ ਕਰਿ ਵੇਖਦਾ ਆਪੇ ਸਭੁ ਸਚਾ ॥
ਜੋ ਹੁਕਮੁ ਨ ਬੂਝੈ ਖਸਮ ਕਾ ਸੋਈ ਨਰੁ ਕਚਾ ॥
ਜਿਤੁ ਭਾਵੈ ਤਿਤੁ ਲਾਇਦਾ ਗੁਰਮੁਖਿ ਹਰਿ ਸਚਾ ॥
ਸਭਨਾ ਕਾ ਸਾਹਿਬੁ ਏਕੁ ਹੈ ਗੁਰ ਸਬਦੀ ਰਚਾ ॥
ਗੁਰਮੁਖਿ ਸਦਾ ਸਲਾਹੀਐ ਸਭਿ ਤਿਸ ਦੇ ਜਚਾ ॥
ਜਿਉ ਨਾਨਕ ਆਪਿ ਨਚਾਇਦਾ ਤਿਵ ਹੀ ਕੋ ਨਚਾ ॥੨੨॥੧॥

*(ਗੁ. ਗ੍ਰੰ. ਪੰਨਾ ੧੦੯੪)*

### ਭਾਵ

ਰਚਨਾ ਪ੍ਰਭੂ ਦੀ ਆਪਣੀ ਖੇਡ ਹੈ। ਆਪ ਹੀ ਹਰ ਰੂਪ ਵਿਚ ਖੇਡ ਰਿਹਾ ਹੈ। ਦ੍ਵੈਤ ਹੈ ਨਹੀਂ। ਮਾਇਆ ਉਸ ਦੀ ਆਪਣੀ ਖੇਡ ਹੈ, ਲੀਲ੍ਹਾ ਹੈ।

## ੨. ਭਾਗ ਦੂਜਾ
## (ਗੂਜਰੀ ਕੀ ਵਾਰ)

ਗੂਜਰੀ ਕੀ ਵਾਰ ਮਹਲਾ ੩ ਵਿਚ ਪਉੜੀਆਂ ਤਾਂ ਗੁਰੂ ਅਮਰਦਾਸ ਜੀ ਦੀਆਂ ਹਨ

ਹੀ, ਪਰ ਸਲੋਕ ਵੀ ਸਾਰੇ ਗੁਰੂ ਅਮਰਦਾਸ ਜੀ ਦੇ ਹੀ ਦਿੱਤੇ ਹਨ। ਇਨ੍ਹਾਂ ਸਲੋਕਾਂ ਦਾ ਮੁੱਖ ਵਿਸ਼ਾ ਗੁਰੂ ਭਗਤੀ ਹੈ ਜਿਸ ਤੋਂ ਨਾਮ ਭਗਤੀ ਮਿਲਦੀ ਹੈ ਤੇ ਜੀਵ ਮਨਮੁਖ ਤੋਂ ਗੁਰਮੁਖ ਹੁੰਦਾ ਹੈ ਅਤੇ ਜੀਵਨ ਮਨੋਰਥ ਨੂੰ ਪ੍ਰਾਪਤ ਹੁੰਦਾ ਹੈ। ਇਸ ਵਾਰ ਦੇ 3.1 ਅਤੇ 3.2 ਸਲੋਕ ਇਸ ਵਾਰ ਵਿਚ ਆਏ ਸਲੋਕਾਂ ਦੀ ਕੇਂਦਰੀ ਚੂਲ ਪ੍ਰਤੀਤ ਹੁੰਦੇ ਹਨ। ਇਹ ਦੋ ਸਲੋਕ ਇਸ ਤਰ੍ਹਾਂ ਹਨ :

**ਸਲੋਕ ਮ: ੩**

ਸੋ ਜਪੁ ਸੋ ਤਪੁ ਜਿ ਸਤਿਗੁਰ ਭਾਵੈ।
ਸਤਿਗੁਰ ਕੈ ਭਾਣੈ ਵਡਿਆਈ ਪਾਵੈ ॥
ਨਾਨਕ ਆਪੁ ਛੋਡਿ ਗੁਰ ਮਾਹਿ ਸਮਾਵੈ ॥੧॥

*(ਗੁ. ਗ੍ਰੰ. ਪੰਨਾ ੫੦੯)*

**ਸਲੋਕ ਮ: ੩**

ਗੁਰ ਕੀ ਸਿਖ ਕੋ ਵਿਰਲਾ ਲੇਵੈ।
ਨਾਨਕ ਜਿਸੁ ਆਪਿ ਵਡਿਆਈ ਦੇਵੈ ॥੨॥

*(ਗੁ. ਗ੍ਰੰ. ਪੰਨਾ ੫੦੯)*

ਸਤਿਗੁਰੂ ਪ੍ਰਭੂ ਕ੍ਰਿਪਾ ਨਾਲ ਮਿਲਦਾ ਹੈ। ਸਤਿਗੁਰੂ ਦਾ ਦਿੱਤਾ ਨਾਮ ਸਾਰੇ ਜਪ, ਤਪ ਹਨ। ਵਿਰਲੇ ਗੁਰੂ ਦੀ ਸਿਖਿਆ ਗ੍ਰਹਿਣ ਕਰਦੇ ਹਨ ਅਤੇ ਆਪਣਾ ਆਪ ਉਸ ਦੇ ਹੁਕਮ ਵਿਚ ਲੀਨ ਕਰਦੇ ਹਨ। ਸਤਿਗੁਰੂ ਦਾ ਮਾਰਗ ਮਨੁੱਖ ਨੂੰ ਵਡਿਆਈ ਦਿੰਦਾ ਹੈ ਤੇ ਉਹ ਪੂਰਣ ਮਨੁੱਖ ਬਣ ਕੇ ਪ੍ਰਭੂ ਨਾਲ ਅਭੇਦ ਹੁੰਦਾ ਹੈ।

(1.1) ਅਨੁਸਾਰ ਗੁਰਮੁਖਿ ਸਹਜ ਵਿਚ ਮਿਲ ਕੇ ਜੀਵਨ ਪਦਵੀ ਨੂੰ ਪ੍ਰਾਪਤ ਹੁੰਦੇ ਹਨ। ਗੁਰੂ ਅਨੁਸਾਰ ਨਾਮ ਜਪਣਾ ਜੀਵਨ ਹੈ ਅਤੇ ਮਮਤਾ ਮੌਤ ਹੈ।

(1.2) ਪਰ ਮਨਮੁਖ ਸਹਜੈ, ਦੂਜੇ ਭਾਉ, ਮਾਇਆ, ਮੋਹ ਵਿਚ ਰਹਿੰਦੇ ਹਨ ਤੇ ਨਾਮ ਨਹੀਂ ਜਪਦੇ। ਇਹੋ ਦੁੱਖ ਦਾ ਮਾਰਗ ਹੈ।

(2.1) ਨਾਮ ਉਸ ਮਾਲਕ ਦਾ ਸਿਮਰਨਾ ਹੈ, ਜੋ ਸਦਾ ਹੈ, ਜੰਮਦਾ ਮਰਦਾ ਨਹੀਂ ਹੈ। ਦੂਜੇ ਦੀ ਸੇਵਾ ਦੁੱਖਦਾਈ ਹੈ।

(2.2) ਨਾਮ ਦਾ ਸਿਮਰਨ ਕਰਨਾ ਹੈ, ਹੁਕਮ ਮੰਨਣਾ ਹੈ। ਇਹ ਸੱਚੇ ਦੀ ਸੇਵਾ ਹੈ।

(4.2) ਸਤਿਗੁਰੂ ਹਉਮੈ ਨਾਸ਼ ਕਰਕੇ ਮੁਕਤੀ ਦਾ ਰਾਹ ਸੁਖਾਲਾ ਕਰਦਾ ਹੈ।

(5.1) ਸਤਿਗੁਰੂ ਨਾਮ ਦਾ ਉਹ ਧਨ ਦਿੰਦਾ ਹੈ ਜੋ ਜੀਅ-ਆਤਮਾ ਵਿਚ ਸਮਾ ਜਾਂਦਾ ਹੈ।

(5.2) ਸਤਿਗੁਰੂ ਦੇ ਦਿੱਤੇ ਨਾਮ ਨਾਲ ਗੁਰਮੁਖਿ ਮਾਇਆ ਨਾਗਨੀ ਨੂੰ ਕੀਲਦਾ ਹੈ ਅਤੇ ਉਸ ਦੀ ਬਿਖ ਨੂੰ ਗਾਰੜੂ ਮੰਤਰ ਵਾਂਗ ਕਟਦਾ ਹੈ।

(6.1) ਹੁਕਮ ਮੰਨੀਏ ਤਦ ਪ੍ਰਭੂ ਨੇੜੇ ਹੈ, ਨਾ ਮੰਨੀਏ ਤੇ ਦੂਰ ਹੈ।

(6.2) ਨਾਮ ਦੇ ਪਿਆਰ ਬਿਨਾਂ ਦੁੱਖ ਹੈ, ਨਾਮ ਦੇ ਪ੍ਰੇਮ ਵਿਚ ਸੁੱਖ ਹੈ।

(7.1) ਨਾਮ ਨਾਲ ਸੱਚ ਵਿਚ ਸਮਾਈ ਹੈ, ਨਾਮ ਬਿਨਾਂ ਸਰੀਰ ਮਿਟੀ ਹੈ।

(7.2) ਨਾਮ ਨਿਹਚਲ ਧਨ ਹੈ ਕਿਉਂਕਿ ਇਸ ਦਾ ਵਾਸਾ ਆਤਮਾ ਵਿਚ ਹੈ।

(8.1) ਹਉਮੈ ਦਾ ਜੀਵਨ ਧ੍ਰਿਗ ਹੈ, ਨਾਮ ਦਾ ਜੀਵਨ ਸਫ਼ਲ ਹੈ। ਨਾਮ ਗੁਰੂ ਦਿੰਦਾ ਹੈ।

(8.2) ਮਨਮੁਖ ਊਧਾ ਕਉਲ ਹੈ। ਨਾਮ ਨਹੀਂ ਜਪਦਾ।

(9.1) ਨਾਮ ਜੋ ਗੁਰੂ ਤੋਂ ਮਿਲਦਾ ਹੈ, ਜੀਵ ਨੂੰ ਪੂਜਣ ਯੋਗ ਬਣਾ ਦਿੰਦਾ ਹੈ।

(9.2) ਗੁਰੂ ਤੋਂ ਮਿਲਿਆ ਨਾਮ ਗੁਣੀ ਨਿਧਾਨ ਪ੍ਰਭੂ ਨਾਲ ਮੇਲਦਾ ਏ।

(10.1) ਗੁਣਾਂ ਦਾ ਗਾਇਨ ਸੱਚਾ ਬ੍ਰਹਮ-ਕਰਮ ਹੈ। ਨਾਮ ਹਉਮੈ ਰੋਗ ਕਟਦਾ ਹੈ।

(10.2) ਮਨਮੁਖ ਕਪਟੀ ਹੈ। ਕਪਟ ਨਾਲ ਪ੍ਰਭੂ ਪ੍ਰਸੰਨ ਨਹੀਂ ਹੁੰਦਾ।

(11.1) ਗੁਰਮੁਖਿ ਨਾਮ ਵਿਚ ਲਗ ਕੇ ਗਿਆਨ ਤੇ ਸਹਜ ਨੂੰ ਪ੍ਰਾਪਤ ਹੁੰਦਾ ਹੈ।

(11.2) ਮਨਮੁਖ ਜੋ ਨਾਮ ਨਹੀਂ ਜਪਦਾ ਆਵਾਗਵਣ ਵਿਚ ਫਿਰਦਾ ਹੈ।

(12.1) ਨਾਮ ਵਾਲਾ ਗੁਰਮੁਖਿ ਗ੍ਰਹਿ ਵਿਖੇ ਹੀ ਉਦਾਸੀ ਹੈ, ਨਾਮ ਐਸੀ ਜੀਵਨ ਜਾਂਚ ਦਿੰਦਾ ਹੈ।

(12.2) ਗੁਰੂ ਤੇ ਨਾਮ ਤੋਂ ਬਿਨਾਂ ਪੰਡਿਤ ਤੇ ਜੋਗੀ ਤ੍ਰੈਗੁਣੀ ਮਾਇਆ ਵਿਚ ਖੁਆਰ ਹੁੰਦੇ ਹਨ।

(13.1) ਹਉਮੈ ਤੇ ਮਮਤਾ ਮਨਮੁਖਾਂ ਨੂੰ ਤਬਾਹ ਕਰਦੇ ਹਨ।

(13.2) ਗੁਰੂ ਮਨ ਨੂੰ ਸਥਿਰ ਕਰਦਾ ਹੈ, ਨਾਮ ਦੇ ਕੇ।

(14.1) ਤੋਂ (18.1) ਤੀਕ ਨਾਮ ਸਿਮਰਨ ਦੀ ਵਿਧੀ ਵਾਹ ਵਾਹ ਕਰਨਾ ਦੱਸੀ ਹੈ। ਵਾਹ, ਵਾਹ ਹੈ ਉਹ ਪ੍ਰਭੂ।

(19.1) ਹੁਕਮ ਤੋਂ ਮਿਲੇ ਪ੍ਰਭੂ-ਭੈ ਨਾਲ ਹੁਕਮ ਦਾ ਜੀਵਨ ਮਿਲਦਾ ਹੈ ਤੇ ਮਨ ਦੀ ਮੈਲ ਕਟੀ ਜਾਂਦੀ ਹੈ, ਅੰਦਰ ਪਰਗਾਸ ਹੁੰਦਾ ਹੈ, ਮੋਖ ਦੁਆਰਾ ਪ੍ਰਾਪਤ ਹੁੰਦਾ ਹੈ।

(19.2) ਦੂਜੇ ਭਾਉ ਵਿਚ ਆਪਣਾ ਨਾਸ਼ ਹੈ। ਅਗੇ ਸਤਿਗੁਰੂ ਨੂੰ ਸੇਵਨ ਦੀ ਜੁਗਤੀ ਦੱਸੀ ਹੈ।

(20.2) ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ ਜਹ ਖਿੰਚੇ ਤਹ ਜਾਇ।
ਨਾਨਕ ਹਸਤੀ ਕੁੰਡੇ ਬਾਹਰਾ ਫਿਰਿ ਫਿਰਿ ਉਝੜਿ ਪਾਇ ॥੨॥

(21.1) ਖੇਤਿ ਮਿਆਲਾ ਉਚੀਆ ਘਰ ਉਚਾ ਨਿਰਣਉ।
ਮਹਲ ਭਗਤੀ ਘਰਿ ਸਰੈ ਸਜਣ ਪਾਹੁਣਿਅਉ।

ਪਰ ਸਤਿਗੁਰੂ ਨੂੰ ਸੇਵ ਉਹ ਹੀ ਸਕਦਾ ਹੈ ਜਿਸ ਤੇ ਪ੍ਰਭੂ ਦੀ ਕ੍ਰਿਪਾ ਹੋਵੇ।

(21.2) ਮਿਠਾ ਸੋ ਜੋ ਭਾਵਦਾ ਸਜਣੁ ਸੋ ਜਿ ਰਾਸਿ।
ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ।

ਜੀਵਨ ਆਸਾ ਦੀ ਪੂਰਤੀ ਦਾ ਸਾਧਨ ਗੁਰੂ ਤੋਂ ਮਿਲਿਆ ਨਾਮ ਹੀ ਹੈ।

(22.1) ਆਸਾ ਕਰਤਾ ਜਗੁ ਮੁਆ ਆਸਾ ਮਰੈ ਨ ਜਾਇ ।
ਨਾਨਕ ਆਸਾ ਪੂਰੀਆ ਸਚੇ ਸਿਉ ਚਿਤੁ ਲਾਇ ।
(22.2) ਆਸਾ ਮਨਸਾ ਮਰਿ ਜਾਇਸੀ ਜਿਨਿ ਕੀਤੀ ਸੋ ਲੈ ਜਾਇ ।
ਨਾਨਕ ਨਿਹਚਲੁ ਕੋ ਨਹੀਂ ਬਾਝਹੁ ਹਰਿ ਕੈ ਨਾਇ ।

## (ਗੂਜਰੀ ਕੀ ਵਾਰ)

ਇਸ ਵਾਰ ਵਿਚ ਜਿਤਨੇ ਵੀ ਸਲੋਕ ਗੁਰੂ ਅਮਰਦਾਸ ਜੀ ਦੇ ਹਨ ਸਭ ਵਿਚ ਜੀਵ-ਰੂਪ ਇਸਤ੍ਰੀ ਨੂੰ ਸੂਹਾ ਵੇਸ ਤਿਆਗਣ ਲਈ ਕਿਹਾ ਹੈ। ਸੂਹਾ ਵੇਸ ਦੁਹਾਗਣ ਦਾ ਮੰਨਿਆ ਹੈ। ਸੂਹਾ ਵੇਸ ਹੈ ਦੂਜਾ ਭਾਉ। ਇਹ ਮਾਇਆ ਦੇ ਰੰਗ ਦਾ ਜੀਵਨ ਹੈ। ਸੂਹਾ ਵੇਸ ਤਿਆਗਣ ਨਾਲ ਮੁਕਤੀ ਹੈ, ਛੁਟਕਾਰਾ ਹੈ ਤੇ ਪ੍ਰਭੂ ਮਿਲਾਪ ਹੈ। ਸੋਭਦੀ ਸੋਹਾਗਣ ਹੈ ਜੋ ਸੱਚੇ ਨਾਮ ਵਿਚ ਲਗੀ ਹੈ। ਸਤੀ ਵੀ ਇਹੋ ਨਾਮ ਵਾਲੀ ਹੈ।

(1.1) ਸੂਹੈ ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ ।
ਪਿਰੁ ਛੋਡਿਆ ਘਰਿ ਆਪਣੈ ਮੋਹੀ ਦੂਜੈ ਭਾਇ... ।
(1.2) ਸੂਹਵੀਏ ਨਿਮਾਣੀਏ ਸੋ ਸਹੁ ਸਦਾ ਸਮਾਲਿ ।
ਨਾਨਕ ਜਨਮੁ ਸਵਾਰਹਿ ਆਪਣਾ ਕੁਲੁ ਭੀ ਛੁਟੀ ਨਾਲਿ ।
(2.1) ਸੂਹਬ ਤਾ ਸੋਹਾਗਣੀ ਜਾ ਮੰਨਿ ਲੈਹਿ ਸਚੁ ਨਾਉ ।
ਸਤਿਗੁਰੁ ਆਪਣਾ ਮਨਾਇ ਲੈ ਰੂਪੁ ਚੜੀ ਤਾ ਅਗਲਾ ਦੂਜਾ ਨਾਹੀ ਥਾਉ ।...

*(ਗੁ. ਗ੍ਰੰ. ਪੰਨਾ ੭੮੫)*

ਸੂਹੇ ਵੇਸ ਦੁਆਰਾ ਸਹੁ ਪ੍ਰਾਪਤ ਨਹੀਂ ਹੁੰਦਾ (2.2), ਦੁਰਮਤਿ ਦੂਜਾ ਭਾਉ, ਝੂਠ ਤਬਾਹੀ ਵੱਲ ਲੈ ਜਾਂਦੇ ਹਨ, ਗੁਰਮੁਖਿ ਲਾਲੋ ਲਾਲ ਹੈ (3.1), ਸੂਹਾ ਰੰਗ ਵਿਕਾਰੀ ਹੈ (3.2), ਸੂਹੇ ਵੇਸ ਵਾਲੀ ਕਾਮਣਿ ਕੁਲਖਣੀ ਹੈ ਜਿਸ ਨੂੰ ਸੀਲ, ਸੰਜਮ ਨਹੀਂ ਹੈ (4.1), ਗੁਰੂ ਕ੍ਰਿਪਾ ਨਾਲ ਸੂਹਾ ਵੇਸ ਛਡਿਆ ਜਾਂਦਾ ਹੈ (5.1), ਮੁੰਧੇ ਸੂਹਾ ਪਰਹਰਹੁ ਲਾਲੁ ਕਰਹੁ ਸੀਗਾਰੁ (5.2), ਨਾਮ ਵਿਚ ਰਹਿਣ ਵਾਲੀਆਂ ਹੀ ਸਤੀਆਂ ਹਨ (6.1., 2), ਲਾਲੀ ਸੀਗਾਰ ਪ੍ਰਭੂ ਪ੍ਰੇਮ ਹੈ (9.1, 2)।

ਸੋ ਸੂਹਾ ਤਿਆਗ ਕੇ ਲਾਲ ਸੀਗਾਰ ਕਰਨਾ ਹੈ। ਲਾਲ ਨਾਮ ਦਾ ਰੰਗ ਹੈ।

### ਭਾਵ

ਨਾਮ ਨਾਲ ਪ੍ਰਭੂ ਮਿਲਾਪ ਹੈ। ਨਾਮ ਗੁਰੂ ਤੋਂ ਮਿਲਦਾ ਹੈ। ਇਹ ਬਖ਼ਸ਼ਿਸ਼ ਹੈ।

## (ਰਾਮਕਲੀ ਦੀ ਵਾਰ ਮਹਲਾ ਤੀਜਾ)

ਇਸ ਵਾਰ ਵਿਚ ਜੋ ਸਲੋਕ ਗੁਰੂ ਅਮਰਦਾਸ ਜੀ ਦੇ ਹਨ ਉਨ੍ਹਾਂ ਦਾ ਵਿਸ਼ਾ ਗੁਰਮੁਖਿ ਤੇ ਮਨਮੁਖ ਦੀ ਵਿਆਖਿਆ ਹੈ। ਸਤਿਗੁਰੂ ਦੀ ਕ੍ਰਿਪਾ ਨਾਲ ਗੁਰਮੁਖਿ ਨੂੰ ਸਹਜ ਮਿਲਦਾ ਹੈ ਕਿਉਂਕਿ ਸਤਿਗੁਰੂ 'ਸਹਜੈ ਦਾ ਖੇਤੁ' ਹੈ, ਮਨਮੁਖ ਸਦਾ ਸਹਸੇ ਵਿਚ ਰਹਿੰਦਾ ਹੈ, ਉਸ ਦੀ ਹਉਮੈ ਕਾਰਣ। ਸਹਜ ਗਿਆਨ ਹੈ, ਸੁਖ ਹੈ; ਸਹਸਾ ਦੁੱਖ ਹੈ, ਹਉਮੈ ਦੁੱਖ ਹੈ।

(1.3) ਸਤਿਗੁਰਿ ਮਿਲਿਐ ਸਦਾ ਸੁਖੁ ਜਿਸਨੋ ਆਪੇ ਮੇਲੇ ਸੋਇ ।
ਸੁਖੈ ਏਹੁ ਬਿਬੇਕੁ ਹੈ ਅੰਤਰੁ ਨਿਰਮਲੁ ਹੋਇ ।
ਅਗਿਆਨ ਕਾ ਭ੍ਰਮੁ ਕਟੀਐ ਗਿਆਨੁ ਪਰਾਪਤਿ ਹੋਇ ।
ਨਾਨਕ ਏਕੋ ਨਦਰੀ ਆਇਆ ਜਹ ਦੇਖਾ ਤਹ ਸੋਇ ।੩ ।

*(ਗੁ. ਗ੍ਰੰ. ਪੰਨਾ ੯੪੭)*

ਨਾਮ ਦੀ ਮਹਿੰਦੀ ਪ੍ਰਭੂ ਦੀ ਆਪਣੀ ਬਖ਼ਸ਼ਿਸ਼ ਨਾਲ ਮਿਲਦੀ ਹੈ (2.2), ਮਨਮੁਖ ਭਰਮ ਵਿਚ ਭੁਲੇ (3.1), ਧੰਧੇ ਕਰਦੇ ਫਿਰਦੇ ਹਨ (3.2), ਗੁਰਮੁਖਿ ਦੀ ਹਉਮੈ ਮਰਦੀ ਹੈ ਤੇ ਮਨ ਵਸ ਵਿਚ ਆਉਂਦਾ ਹੈ (4.2), ਅਸਲ ਤਪ ਗੁਰੂ ਦੇ ਦਿੱਤੇ ਨਾਮ ਦੀ ਕਮਾਈ ਹੈ (5.2), ਪੂਰਾ ਅਭਿਆਗਤ ਉਹ ਹੈ ਜੋ 'ਅਭੈ ਨਿਰੰਜਨੁ ਪਰਮਪਦੁ ਤਾ ਕਾ ਭੂਖਾ ਹੋਇ' (6.1), ਮੰਗਣ ਵਾਲੇ ਅਭਿਆਗਤ ਨਹੀਂ, ਆਤਮ ਗਉਣ ਕਰਨ ਵਾਲੇ ਅਭਿਆਗਤ ਹਨ (6.2), ਪ੍ਰਭੂ ਸੰਸਾਰ ਵਿਚ ਵਿਆਪਕ ਹੈ—'ਰੈਣਾਇਰ ਮਾਹਿ ਅਨੰਤੁ ਹੈ', ਉਸ ਦੇ ਹੁਕਮ ਵਿਚ ਚਲਣ ਨਾਲ ਸਭ ਪ੍ਰਾਪਤੀ ਹੈ (7.1), ਸਹਜ ਵਿਚ ਸੁੱਖ ਹੈ, ਮਾਇਆ ਵਿਚ ਦੁੱਖ ਹੈ (7.2), ਮੁੱਕਦੀ ਗੱਲ ਇਹ ਹੈ :

(10.1) ਬਾਬਾਣੀਆਂ ਕਹਾਣੀਆ ਪੁਤ ਸਪੁਤ ਕਰੇਨਿ ।
ਜਿ ਸਤਿਗੁਰ ਭਾਵੈ ਸੁ ਮੰਨਿ ਲੈਨਿ ਸੇਈ ਕਰਮ ਕਰੇਨਿ ।
ਜਾਇ ਪੁਛਹੁ ਸਿਮ੍ਰਿਤਿ ਸਾਸਤ ਬਿਆਸ ਸੁਕ ਨਾਰਦ ਬਚਨ ਸਭ
ਸ੍ਰਿਸਟਿ ਕਰੇਨਿ ।
ਸਚੈ ਲਾਏ ਸਚਿ ਲਗੇ ਸਦਾ ਸਚੁ ਸਮਾਲੇਨਿ ।
ਨਾਨਕ ਆਏ ਸੇ ਪਰਵਾਣੁ ਭਏ ਜਿ ਸਗਲੇ ਕੁਲ ਤਾਰੇਨਿ ।੧ ।

*(ਗੁ. ਗ੍ਰੰ. ਪੰਨਾ ੯੫੨)*

ਸਚਾ ਗੁਰੂ, ਪੂਰਾ ਗੁਰੂ ਤਾਰ ਸਕਦਾ ਹੈ । ਝੂਠਾ ਗੁਰੂ ਡੋਬਦਾ ਹੈ (10.2) ।

## (ਮਾਰੂ ਵਾਰ ਮਹਲਾ ਤੀਜਾ)

ਗੁਰੂ ਸ਼ਬਦ ਦੇ ਵਿਚਾਰ ਨਾਲ ਗੁਣਾਂ ਦੀ ਰਾਸ ਮਿਲਦੀ ਹੈ ਤੇ ਅਵਗੁਣ ਕਟੇ ਜਾਂਦੇ ਹਨ (2.1), ਹੁਕਮ-ਰਜ਼ਾ ਦੀ ਕਾਰ ਬਖ਼ਸ਼ਿਸ਼ ਹੈ (3.2), ਗੁਰੂ ਹਉਮੈ ਕਟਦਾ ਹੈ (4.2), ਨਾਮ ਹੀ ਸੀਗਾਰ ਹੈ (6.1), ਨਾਮ ਮਨ ਦੀਆਂ ਤਰੰਗਾਂ ਨੂੰ ਰੋਕਦਾ ਹੈ (7.1), ਤ੍ਰਿਸ਼ਨਾ ਦਾ ਤਿਆਗ ਗੁਰੂ ਸ਼ਬਦ ਨਾਲ ਹੈ (10.1), ਮਨ ਦੀ ਤ੍ਰਿਸ਼ਨਾ ਸਤਿਗੁਰੂ ਮਿਲਣ ਨਾਲ ਮਿਟਦੀ ਹੈ (10.2), ਮਨਮੁਖ ਬਿਖ ਦਾ ਵਪਾਰ ਕਰਦੇ ਹਨ, ਨਾਮ ਦਾ ਨਹੀਂ (16.1) ਤੇ ਦੁੱਖੀ ਹੁੰਦੇ ਹਨ (16.2), ਸੰਤ ਨਾਮ ਧਨ ਵਿਹਾਜਦੇ ਹਨ (17.1), ਨਾਮ ਦੀ ਸਿਫ਼ਤਿ ਸਲਾਹ ਉਜਲ ਕਰਦੀ ਹੈ (17.2), ਮਨਮੁਖ ਅਵਗੁਣ ਵਿਹਾਜਦੇ ਹਨ (18.1), ਹੁਕਮ ਵਿਚ ਗੁਣ ਤੇ ਅਵਗੁਣ ਸਮਾਨ ਹਨ ; ਹੁਕਮ ਮੰਨਣ ਵਿਚ ਛੁਟਕਾਰਾ ਹੈ (18.2), ਮਨ ਦੀ ਪਰਖ ਕਰਨੀ ਉਚਿਤ ਹੈ (19.1) ।

ਮਨੁ ਮਾਣਕੁ ਜਿਨਿ ਪਰਖਿਆ ਗੁਰ ਸਬਦੀ ਵੀਚਾਰਿ ॥
ਸੇ ਜਨ ਵਿਰਲੇ ਜਾਣੀਅਹਿ ਕਲਜੁਗ ਵਿਚ ਸੰਸਾਰਿ ॥

ਆਪੈ ਨੋ ਆਪੁ ਮਿਲਿ ਰਹਿਆ ਹਉਮੈ ਦੁਬਿਧਾ ਮਾਰਿ ॥
ਨਾਨਕ ਨਾਮਿ ਰਤੇ ਦੁਤਰੁ ਤਰੇ ਭਉਜਲੁ ਬਿਖਮੁ ਸੰਸਾਰੁ ॥੨॥

*(ਗੁ. ਗ੍ਰੰ. ਪੰਨਾ ੧੦੯੩)*

## ੩. ਭਾਗ ਤੀਜਾ

ਸੂਹੀ, ਰਾਮਕਲੀ ਅਤੇ ਮਾਰੂ ਰਾਗਾਂ ਦੀਆਂ ਵਾਰਾਂ ਵਿਚ ਸਲੋਕ ਗੁਰੂ ਨਾਨਕ ਦੇਵ ਤੇ ਗੁਰੂ ਅੰਗਦ ਦੇਵ ਜੀ ਦੇ ਵੀ ਹਨ, ਗੁਰੂ ਰਾਮਦਾਸ ਜੀ ਦੇ ਵੀ ਹਨ। ਗੁਰੂ ਅਮਰਦਾਸ ਜੀ ਦੇ ਸਲੋਕ ਪਹਿਲੇ ਦੋ ਗੁਰੂ ਸਾਹਿਬਾਨ ਦੇ ਸਲੋਕਾਂ ਤੋਂ ਪ੍ਰੇਰਣਾ ਲੈਂਦੇ ਹਨ ਅਤੇ ਉਨ੍ਹਾਂ ਦੀ ਵਿਆਖਿਆ ਵੀ ਕਰਦੇ ਹਨ। ਗੁਰੂ ਅਮਰਦਾਸ ਜੀ ਦੀ ਸਾਰੀ ਵਿਚਾਰਧਾਰਾ ਹੀ ਪਹਿਲੇ ਗੁਰੂ ਸਾਹਿਬਾਨ ਤੋਂ ਪ੍ਰੇਰਤ ਹੈ। ਕਿਤਨੇ ਬਲਵਾਨ ਹਨ ਸੂਹੀ ਦੀ ਵਾਰ ਵਿਚ ਆਏ ਗੁਰੂ ਅੰਗਦ ਸਾਹਿਬ ਦੇ ਇਹ ਸਲੋਕ ਜੋ ਗੁਰੂ ਅਮਰਦਾਸ ਦੇ ਦੂਜੇ ਭਾਉ, ਮਾਇਆ, ਹੁਕਮ ਦੇ ਸਿਧਾਂਤ ਦੇ ਮੂਲ ਹਨ :

**ਸਲੋਕ ਮ: ੨**

ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ ॥
ਚਲਣ ਸਾਰ ਨ ਜਾਣਨੀ ਕਾਜ ਸਵਾਰਣਹਾਰ ॥੧॥
ਰਾਤਿ ਕਾਰਣਿ ਧਨੁ ਸੰਚੀਐ ਭਲਕੇ ਚਲਣੁ ਹੋਇ ॥
ਨਾਨਕ ਨਾਲਿ ਨ ਚਲਈ ਫਿਰਿ ਪਛੁਤਾਵਾ ਹੋਇ ॥੨॥
ਬਧਾ ਚਟੀ ਜੋ ਭਰੇ ਨਾ ਗੁਣੁ ਨ ਉਪਕਾਰੁ ॥
ਸੇਤੀ ਖੁਸੀ ਸਵਾਰੀਐ ਨਾਨਕ ਕਾਰਜੁ ਸਾਰੁ ॥੩॥
ਮਨ ਹਠਿ ਤਰਫ ਨ ਜਿਪਈ ਜੇ ਬਹੁਤਾ ਘਾਲੇ ॥
ਤਰਫ ਜਿਣੈ ਸਤ ਭਾਉ ਦੇ ਜਨ ਨਾਨਕ ਸਬਦੁ ਵੀਚਾਰੇ ॥੪॥

*(ਗੁ. ਗ੍ਰੰ. ਪੰਨਾ ੭੮੭)*

ਰਾਮਕਲੀ ਦੀ ਵਾਰ ਵਿਚ ਬਹੁਤ ਸਾਰੇ ਸਲੋਕ ਗੁਰੂ ਨਾਨਕ ਦੇਵ ਅਤੇ ਗੁਰੂ ਅੰਗਦ ਦੇਵ ਜੀ ਦੇ ਕਲਜੁਗੀ ਜੀਵਾਂ ਦੀ ਦਸ਼ਾ ਬਾਰੇ ਹਨ, ਜਿਵੇਂ 11.1; 11.2; 12.1, 2, 3, 4, 5, 6, 7; 14.1; 14.2; 15.1, 2; 16.1, 2; ਇਹ ਦਸ਼ਾ ਸੱਚੇ ਗੁਰੂ ਦੀ ਅਣਹੋਂਦ ਕਾਰਣ ਹੈ। ਇਸੇ ਦਸ਼ਾ ਨੂੰ ਗੁਰੂ ਅਮਰਦਾਸ ਜੀ ਨੇ ਦੂਜੇ ਭਾਉ, ਹਉਮੈ, ਤ੍ਰੈਗੁਣਤਾ, ਮਨਮੁਖਤਾ ਆਦਿ ਆਖਿਆ ਹੈ ਅਤੇ ਸਤਿਗੁਰੁ ਨੇ ਇਸ ਦਾ ਇਲਾਜ ਦੱਸਿਆ ਹੈ। ਇਨ੍ਹਾਂ ਸਿਧਾਂਤਾਂ ਤੇ ਹੀ ਗੁਰੂ ਅਮਰਦਾਸ ਜੀ ਦਾ ਵਿਸ਼ੇਸ਼ ਬਲ ਹੈ।

ਵਾਰ ਮਾਰੂ ਵਿਚ ਗੁਰੂ ਰਾਮਦਾਸ ਜੀ ਦੇ ਕੁਝ ਸਲੋਕ ਆਏ ਹਨ। ਇਸ ਵਾਰ ਵਿਚ ਗੁਰੂ ਅਮਰਦਾਸ ਜੀ ਦੇ ਸਲੋਕਾਂ ਤੋਂ ਅਤਿਰਿਕਤ ਗੁਰੂ ਨਾਨਕ ਦੇਵ ਜੀ ਦੇ ਹੀ ਬਹੁਤੇ ਸਲੋਕ ਹਨ, ਕੁਝ ਗੁਰੂ ਅੰਗਦ ਦੇਵ ਜੀ ਦੇ ਵੀ ਹਨ। ਹੁਕਮ ਰਜ਼ਾ ਦਾ ਜੀਵਨ, ਮਨ ਦਾ ਜਿੱਤਣਾ, ਸਾਰੰਗਪਾਣਿ ਦਾ ਬੁਝਣਾ, ਕਰਮਾਂ ਦਾ ਲੇਖਾ, ਨਾਮ ਦਾ ਸਿਮਰਨ, ਇਕ ਦੀ ਅਰਾਧਣਾ, ਆਪਾ ਮਾਰਨਾ, ਹਉਮੈ ਨੂੰ ਨਿਵਾਰਨਾ, ਆਦਿ ਇਨ੍ਹਾਂ ਸਲੋਕਾਂ ਦੇ ਵਿਸ਼ੇ ਹਨ। ਗੁਰੂ ਅਮਰਦਾਸ ਜੀ ਦੇ

ਸਲੋਕ ਵੀ ਇਨ੍ਹਾਂ ਹੀ ਸਿਧਾਂਤਾਂ ਦੀ ਵਿਆਖਿਆ ਕਰਦੇ ਹਨ।

### ਭਾਵ

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਵਿਚ 'ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ' ਦੇ ਸਿਧਾਂਤ ਨੂੰ ਚਾਰ ਗੁਰ-ਵਿਅਕਤੀਆਂ ਦੇ ਸਲੋਕ ਚੌਹਾਂ ਵਾਰਾਂ ਵਿਚ ਮਿਲਾ ਕੇ ਸਿਧ ਰਖਿਆ ਹੈ। ਚੌਹਾਂ ਗੁਰ-ਵਿਅਕਤੀਆਂ ਦੀ ਜੋਤਿ ਜਾਂ ਸਿਧਾਂਤ ਇਕੋ ਹਨ, ਜੁਗਤਿ ਜੋ ਕਿ ਸਤਿਗੁਰੂ ਤੋਂ ਮਿਲੇ ਨਾਮ ਦੀ ਅਰਾਧਨਾ ਹੈ ਇਕੋ ਹੈ ਤੇ ਚੌਹਾਂ ਵਾਰਾਂ ਵਿਚ ਉਨ੍ਹਾਂ ਚੋਹਾਂ ਗੁਰ-ਵਿਅਕਤੀਆਂ ਦੀ ਕਾਇਆ ਇਕਮਿਕ ਹੈ।

### ਸਾਰ

ਇਹ ਚਾਰੇ ਵਾਰਾਂ ਮਨੁੱਖ ਦੇ ਵਿਕਾਸ ਦਾ ਇਤਿਹਾਸ ਸੁਝਾਂਦੀਆਂ ਹਨ। ਇਨ੍ਹਾਂ ਵਿਚ ਦਰਸਾਇਆ ਹੈ ਕਿ ਮਨੁੱਖ ਅਭਿਮਾਨ ਤੇ ਭਰਮ ਤੋਂ ਗਿਆਨ ਤੇ ਸੱਚ ਵੱਲ ਕਿਵੇਂ ਵਧਿਆ ਹੈ ਤੇ ਇਸ ਵਿਚ ਪਰਮਾਤਮਾ ਨੇ, ਗੁਰੂ ਰੂਪ ਹੋ ਕੇ, ਉਸ ਦੀ ਕਿਵੇਂ ਸਹਾਇਤਾ ਕੀਤੀ ਹੈ।

ਅਧਿਆਇ ਪੰਜਵਾਂ

# ਬਿਲਾਵਲੁ ਮਹਲਾ ੩ : ਵਾਰ ਸਤ

## ੧. ਭਾਗ ਪਹਿਲਾ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਲੰਮੇਰੀਆਂ ਬਾਣੀਆਂ, ਜਿਵੇਂ ਕਿ ਸਾਰੀਆਂ ਵਾਰਾਂ, ਜਪੁਜੀ, ਸੁਖਮਨੀ, ਓਅੰਕਾਰ, ਆਦਿ ਵਿਚ ਮਜ਼ਬੂਨ ਉਸਾਰੀ ਦੀ ਇਕ ਨਿਸ਼ਚਿਤ ਵਿਉਂਤ ਹੈ। ਪਰ ਕਲਾਤਮਕ ਕਮਾਲ ਇਹ ਹੈ ਕਿ ਹਰ ਥਾਂ ਉਸਾਰੀ ਨਵੀਂ, ਨਰੋਈ ਤੇ ਵਿਲੱਖਣ ਜਾਪਦੀ ਹੈ, ਭਾਵੇਂ ਬੁਨਿਆਦੀ ਰੂਪ ਵਿਚ ਵਿਉਂਤ ਇਕੋ ਹੀ ਹੈ। ਨਾ ਕੇਵਲ ਵਿਉਂਤ ਜਾਂ ਮਜ਼ਮੂਨ-ਉਸਾਰੀ ਇਕੋ ਹੈ ਸਗੋਂ ਵਿਚਾਰ ਵੀ ਇਕੋ ਹੀ ਹਨ ਪਰ ਦਰਸਾਏ ਭਿੰਨ ਸ਼ਬਦਾਵਲੀ ਤੇ ਬਿੰਬਾਵਲੀ ਵਿਚ ਗਏ ਹੁੰਦੇ ਹਨ। ਆਮ ਕਰਕੇ ਸਿਧਾਂਤਕ ਜਾਂ ਪਰਿਭਾਸ਼ਕ ਸ਼ਬਦਾਵਲੀ ਵੀ ਹਰ ਥਾਂ ਇਕੋ ਵਰਤੀ ਹੋਈ ਹੁੰਦੀ ਹੈ ਪਰ ਉਸ ਦੀ ਵਿਆਖਿਆ ਭਿੰਨ ਕਰ ਦਿੱਤੀ ਜਾਂਦੀ ਹੈ। ਜੋ ਵਿਉਂਤ ਸਾਰੀਆਂ ਲੰਮੇਰੀਆਂ ਬਾਣੀਆਂ ਵਿਚ ਸਾਂਝੀ ਹੈ ਉਸ ਦੀਆਂ ਮੁੱਖ ਚੂਲਾਂ ਇਹ ਹਨ ਜਿਨ੍ਹਾਂ ਬਾਰੇ ਵਿਚਾਰ ਦਿੱਤੇ ਹੁੰਦੇ ਹਨ ਅਤੇ ਵਿਸਥਾਰ ਕੀਤਾ ਹੁੰਦਾ ਹੈ : ਬ੍ਰਹਮ, ਬ੍ਰਹਮੰਡ, ਮਾਇਆ, ਮਨੁੱਖ, ਹੋਰ ਮਤਿ ਤੇ ਗੁਰਮਤਿ ਅਤੇ ਅੰਤਮ ਨਿਰਣਾ। ਇਹ ਤਰਤੀਬ ਬ੍ਰਹਮੰਡ ਤੇ ਮਨੁੱਖਤਾ ਦੇ ਇਤਿਹਾਸ ਨੂੰ ਪ੍ਰਗਟ ਕਰਦੀ ਹੈ।

ਬਿਲਾਵਲ ਰਾਗ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੀ ਕੇਵਲ ਦਸ ਬੰਦਾਂ ਦੀ, ਹਰ ਬੰਦ ਛੇ ਸਤਰਾਂ ਦਾ, ਦੋ ਤੁਕਾਂ ਰਹਾਉ ਦੀਆਂ, ਕੁਲ ਮਿਲਾ ਕੇ 62 ਸਤਰਾਂ, ਦੀ ਇਕ ਬਾਣੀ ਹੈ ਜਿਸ ਨੂੰ ਵਾਰ ਸਤ ਦਾ ਸਿਰਲੇਖ ਦਿੱਤਾ ਹੈ। ਇਸ ਬਾਣੀ ਦਾ ਸਾਰਾ ਆਕਾਰ ਇਕ ਅਸ਼ਟਪਦੀ ਜਿੰਨਾ ਹੀ ਹੈ, ਮਾਰੂ ਰਾਗ ਦੇ ਕਿਸੇ ਇਕ ਸੋਲ੍ਹੇ ਤੋਂ ਘੱਟ ਹੈ, ਪਰ ਉਪਰ ਦੱਸੇ ਛੇ ਦੇ ਛੇ ਅੰਗ ਇਸ ਵਿਚ ਵੀ ਪੂਰਨ ਹਨ। ਇਥੇ ਹਰ ਅੰਗ ਦਾ ਵਚਿੱਤਰ ਪ੍ਰਭਾਵ ਹੈ, ਹਰ ਅੰਗ ਦੀ ਵਿਸ਼ੇਸ਼ ਵਿਆਖਿਆ ਹੈ, ਨੀਂਹ ਇਕੋ ਹੈ। ਸਤ ਦਿਨਾਂ ਦੁਆਰਾ ਬ੍ਰਹਮੰਡ ਤੇ ਮਨੁੱਖ ਦਾ ਸਾਰਾ ਇਤਿਹਾਸ ਦਰਸਾ ਦਿੱਤਾ ਹੈ।

### 1. ਬ੍ਰਹਮ

ਬ੍ਰਹਮੰਡ ਰਚਨਾ ਤੋਂ ਪਹਿਲਾਂ ਬ੍ਰਹਮ ਮੌਜੂਦ (ਸੱਚ, ਸਤਿ) ਸੀ। ਜਦੋਂ ਬ੍ਰਹਮੰਡ ਨਹੀਂ ਹੋਵੇਗਾ ਤਦ ਵੀ ਬ੍ਰਹਮ ਸਤਿ ਰਹੇਗਾ। ਉਹ ਨਿਰਗੁਣ ਸਰੂਪ ਸੀ। ਉਸ ਨੇ ਸਰਗੁਣਤਾ ਧਾਰਨ ਕੀਤੀ। ਨਿਰਗੁਣ ਅਵਸਥਾ ਵਿਚ ਉਹ ਅਗਮ, ਅਗੋਚਰ, ਅਪਰੰਪਰ ਸੀ (1), ਉਹ ਸੱਚ ਸੀ (2), ਉਹ ਨਿਹਚਲ ਸੱਚ ਸੀ (10), ਉਦੋਂ ਉਸ ਵਿਚ ਪੁਰਖ, ਕਰਤਾ, ਨਾਮ, ਗੁਣਤਾਸ ਹੋਣ ਦੀ ਸਾਰੀ ਸੰਭਾਵਨਾ ਮੌਜੂਦ ਸੀ (1)।

ਬ੍ਰਹਮ ਸਰਗੁਣ ਹੋਇਆ। ਸਰਗੁਣ ਹੋਣ ਨਾਲ ਉਹ ਆਦਿ ਪੁਰਖ ਹੋਇਆ,

ਵਰਤਾਰੇ ਵਿਚ ਵਰਤਣ ਲੱਗਾ, ਓਤ-ਪੋਤ ਵਿਚ ਸਮਾ ਗਿਆ (1), ਰਚਨਾ ਵਿਚ ਗਿਆ, ਗੁਰੂ ਦੇ ਸ਼ਬਦ ਵਿਚ ਵੀ ਸਮਾ ਗਿਆ (2), ਉਹ ਕਾਲ ਵਿਚ ਸਮਾ ਗਿਆ—ਮਾਹਾ ਰੁਤੀ ਆਵਹਿ ਵਾਰ ਵਾਰ (10)।

## 2. ਬ੍ਰਹਮੰਡ

ਬ੍ਰਹਮ ਆਪ ਹੀ ਹਰ ਜ਼ਰੇ ਵਿਚ ਵਰਤਦਾ ਹੈ—ਆਪੇ ਵਰਤੈ ਅਵਰੁ ਨ ਕੋਈ (1), ਬ੍ਰਹਮ ਨੇ ਆਪ ਹੀ ਬ੍ਰਹਮੰਡੀ ਚੇਤਨਾ ਦਾ ਰੂਪ ਧਾਰਿਆ—ਆਦਿਤਵਾਰ ਆਦਿ ਪੁਰਖੁ ਹੈ ਸੋਈ (1), ਬ੍ਰਹਮ ਆਪ ਹੀ ਜਗ ਰੂਪ ਹੋ ਵਿਚਰਿਆ—ਓਤਿ ਪੋਤਿ ਜਗੁ ਰਹਿਆ ਪਰੋਈ (1), ਬ੍ਰਹਮ ਆਪ ਹੀ ਕਰਤਾ ਹੈ—ਆਪੇ ਕਰਤਾ ਕਰੈ ਸੁ ਹੋਈ (1), ਬ੍ਰਹਮ ਆਪ ਹੀ ਬ੍ਰਹਮੰਡ ਵਿਚ ਸਮਾਇਆ ਹੈ ਜੋ ਕਿ ਉਸ ਦੀ ਸੱਤਾ ਕਰਕੇ ਸਚ ਹੈ—ਸੋਮਵਾਰਿ ਸਚਿ ਰਹਿਆ ਸਮਾਇ (2), ਬ੍ਰਹਮੰਡ ਨਾ ਕੇਵਲ ਨਿਰਗੁਣ ਰੂਪ ਵਿਚ ਅਗਮ, ਅਗੋਚਰ ਤੇ ਅਲਖ ਹੈ, ਸਗੋਂ ਕੁਦਰਤ ਦੇ ਰੂਪ ਵਿਚ ਵੀ ਬੇਅੰਤ ਹੈ—ਤਿਸ ਕੀ ਕੀਮਤਿ ਕਹੀ ਨਾ ਜਾਇ (2), ਰਚਨਾ ਕਰਕੇ ਵੀ ਆਪ ਨਿਹਚਲ ਸਚੁ ਰੂਪ ਵਿਚ ਰਹਿੰਦਾ ਹੈ—ਨਿਹਚਲੁ ਸਾਚੁ ਰਹਿਆ ਕਲ ਧਾਰਿ (10)।

## 3. ਮਾਇਆ

ਬ੍ਰਹਮੰਡ ਵਿਚ ਮਾਇਆ ਦਾ ਖੇਲ ਬ੍ਰਹਮ ਆਪ ਰਚਦਾ ਹੈ। ਮਾਇਆ ਬ੍ਰਹਮ ਦੀ ਹੀ ਸ਼ਕਤੀ ਹੈ। ਇਹ ਮੋਹ ਪੈਦਾ ਕਰਦੀ ਹੈ—ਮੰਗਲਿ ਮਾਇਆ ਮੋਹੁ ਉਪਾਇਆ (3), ਮੋਹ ਕਾਰਣ ਧੰਧਾ ਉਪਜਦਾ ਹੈ—ਆਪੇ ਸਿਰਿ ਸਿਰਿ ਧੰਧੈ ਲਾਇਆ (3), ਮਨੁੱਖ ਮਾਇਆ ਦੇ ਪ੍ਰਭਾਵ ਕਾਰਣ ਸੱਚ ਨੂੰ ਸਮਝਣ ਤੋਂ ਅਸਮਰੱਥ ਹੋ ਜਾਂਦਾ ਹੈ—ਆਪਿ ਬੁਝਾਏ ਸੋਈ ਬੂਝੈ (3), ਨਹੀਂ ਤੇ ਨਹੀਂ ਬੁਝਦਾ। ਮਾਇਆ ਕਾਰਣ ਹਉਮੈ ਤੇ ਮਮਤਾ ਮਨੁੱਖ ਨੂੰ ਗ੍ਰਸਦੇ ਹਨ—ਹਉਮੈ ਮਮਤਾ ਸਬਦਿ ਜਲਾਇ (3)।

## 4. ਮਨੁੱਖ

ਮਾਇਆ ਦੇ ਪ੍ਰਭਾਵ ਥਲੇ ਮਨੁੱਖ ਵਿਚਰਦਾ ਹੈ। ਉਹ ਆਪਣੇ ਜਤਨ ਕਰਦਾ ਹੈ, ਆਪਣਾ ਧਰਮ ਥਾਪਦਾ ਹੈ। ਇਹ ਧਰਮ ਭਰਮ-ਭੁਲੇਖੇ ਦਾ ਹੁੰਦਾ ਹੈ। ਇਸ ਧਰਮ ਦੇ ਰੂਪ ਹਨ : ਵੀਰਵਾਰਿ ਵੀਰ ਭਰਮ ਭੁਲਾਏ (6), ਪ੍ਰੇਤ ਭੂਤ ਸਭਿ ਦੂਜੇ ਲਾਏ (6), ਵਰਤ ਨੇਮ ਨਿਤਾਪ੍ਰਤਿ ਪੂਜਾ (7), ਛਨਿਛਰਵਾਰਿ ਸਉਣ ਸਾਸ ਬੀਚਾਰੁ (8), ਹਉਮੈ ਮੇਰਾ ਭਰਮੈ ਸੰਸਾਰ (8)। ਇਹ ਜਤਨ ਮਨਮੁਖਤਾ ਦੇ ਹਨ ਜਿਨ੍ਹਾਂ ਦਾ ਆਧਾਰ ਦੂਜਾ ਭਾਉ ਹੈ ਜਾਂ ਮਾਇਆ ਦਾ ਮੋਹ ਹੈ। ਇਹ ਅੰਧਾ ਧਰਮ ਹੈ।

ਪਰ ਬ੍ਰਹਮ ਆਪ ਹੀ ਮਨੁੱਖ ਨੂੰ ਭਰਮ, ਅੰਧ, ਦੂਜੇ ਭਾਉ, ਹਉਮੈ ਵਿਚੋਂ ਕਢਣ ਦਾ ਸਧਨ ਨਾਲ ਹੀ ਪੈਦਾ ਕਰਦਾ ਹੈ। ਉਸ ਦਾ ਆਮ ਸੁਭਾ ਜਾਂ ਸਰੂਪ ਸੱਚ ਦਾ ਹੈ, ਉਹ ਚੇਤਨਾ ਹੈ, ਪੂਰਨ ਗਿਆਨ ਹੈ, ਪੂਰਨ ਅਨੰਦ ਹੈ। ਉਹ ਆਪਣਾ ਨਾਮ ਰੂਪ ਪੈਦਾ ਕਰਦਾ ਹੈ, ਉਹ ਸਤਿਗੁਰੂ ਪੈਦਾ ਕਰਦਾ ਹੈ, ਸਤਿਗੁਰੂ ਮਨੁੱਖ ਨੂੰ ਗੁਰਮੁਖਿ ਬਣਾਉਂਦਾ ਹੈ। ਨਾਮਿ ਰਤੇ ਸਦਾ

ਸੁਖੁ ਹੋਈ (1) ਹੁੰਦਾ ਹੈ। ਸਤਿਗੁਰੂ 'ਹਿਰਦੈ ਜਪਨੀ ਜਪਉ ਗੁਣਤਾਸਾ' ਦੀ ਸੋਝੀ ਦਿੰਦਾ ਹੈ (ਰਹਾਉ)। ਇਹ ਨਾਮ ਬ੍ਰਹਮ ਦੀ ਆਪਣੀ ਹੀ ਦਾਤ ਹੈ—ਜਿਸੁ ਦੇਵੈ ਤਿਸੁ ਪਲੈ ਪਾਇ (2), ਆਪਿ ਬੁਝਾਏ ਸੋਈ ਬੂਝੈ (3), ਬ੍ਰਹਮ ਆਪ ਹੀ ਬੁਧਿਸਾਰ ਹੈ—ਬੁਧਵਾਰਿ ਆਪੇ ਬੁਧਿ ਸਾਰੁ ਹੈ (4), ਉਹ ਮਨੁੱਖ ਨੂੰ ਬੁਧੀ ਦਿੰਦਾ ਹੈ, ਉਹ ਗੁਰੂ ਨੂੰ ਬੁਧੀ ਦਿੰਦਾ ਹੈ। ਉਹ ਗੁਰੂ ਦੇ ਸ਼ਬਦ ਵਿਚ ਵਿਆਪਕ ਹੁੰਦਾ ਹੈ—ਗੁਰ ਕੈ ਸਬਦਿ ਸਦ ਰਹੈ ਸਮਾਏ (3)।

ਗੁਰਮੁਖਿ ਨਾਮ ਵਿਚ ਰਤਾ ਹੈ—ਨਾਮਿ ਰਤੇ ਸਦਾ ਸੁਖੁ ਹੋਈ (1); ਗੁਰਮੁਖਿ ਨਾਮ ਜਪਦਾ ਹੈ—ਹਿਰਦੈ ਜਪਨੀ ਜਪਉ ਗੁਣਤਾਸਾ (ਰਹਾਉ), ਗੁਰਮੁਖਿ ਨੂੰ ਸੋਝੀ ਹੁੰਦੀ ਹੈ—ਗੁਰ ਕੈ ਸਬਦਿ ਦਰੁ ਘਰੁ ਸੂਝੈ (2), ਗੁਰਮੁਖਿ ਪ੍ਰੇਮ ਭਗਤੀ ਕਰਦਾ ਹੈ ਤੇ ਲਿਵ ਲਾਉਂਦਾ ਹੈ—ਪ੍ਰੇਮ ਭਗਤਿ ਕਰੇ ਲਿਵ ਲਾਇ, ਹਉਮੈ ਮਮਤਾ ਸਬਦਿ ਜਲਾਇ (3), ਗੁਰਮੁਖਿ ਦੀ ਵੀਚਾਰਿ ਸਬਦ ਕਰਦਾ ਹੈ—ਗੁਰਮੁਖਿ ਕਰਣੀ ਸਬਦੁ ਵੀਚਾਰੁ (4), ਗੁਰਮੁਖਿ ਦਾ ਮਨ ਸਿਮਰਨ ਨਾਮ ਨਾਲ ਨਿਰਮਲ ਹੁੰਦਾ ਹੈ—ਨਾਮਿ ਰਤੇ ਮਨੁ ਨਿਰਮਲੁ ਹੋਇ, ਗੁਰਮੁਖਿ ਦੀ ਹਉਮੈ ਮਿਟਦੀ ਹੈ—ਹਰ ਗੁਣ ਗਾਵੈ ਹਉਮੈ ਮਲੁ ਖੋਇ (4), ਗੁਰੂ ਕ੍ਰਿਪਾ ਨਾਲ ਹਉਮੈ ਨਾਸ਼ ਹੁੰਦੀ ਹੈ—ਗੁਰਪਰਸਾਦੀ ਆਪੁ ਗਵਾਈਐ (5), ਗੁਰਮੁਖਿ ਦੀ ਕਰਣੀ ਨਿਰਮਲ ਹੁੰਦੀ ਹੈ—ਸਚੁ ਸੰਜਮੁ ਕਰਣੀ ਹੈ ਕਾਰ (7), ਸਚੁ ਕਰਣੀ ਸਾਚਿ ਲਿਵ ਲਾਏ (8)।

## 5. ਹੋਰ ਮਤਿ ਤੇ ਗੁਰਮਤਿ

ਮਨੁੱਖ ਧਰਮ ਦੀ ਭਾਲ ਵਿਚ ਹੈ। ਬੁਧਿ ਪ੍ਰਗਾਸ਼ ਨਾਲ ਹੀ ਉਸ ਦੀ ਇਹ ਭਾਲ ਸ਼ੁਰੂ ਹੋ ਗਈ—ਬੁਧਵਾਰਿ ਆਪੇ ਬੁਧਿ ਸਾਰੁ (4), ਪਰ ਮਾਇਆ ਦਾ ਪ੍ਰਭਾਵ ਵੀ ਤੇ ਨਾਲ ਹੀ ਸ਼ੁਰੂ ਹੋ ਗਿਆ। ਮਾਇਆ ਪਦਾਰਥ ਦੀ ਪੂਜਾ ਵੱਲ ਉਲਾਰ ਕਰਦੀ ਹੈ, ਭਰਮ ਵਿਚ ਪਾ ਦਿੰਦੀ ਹੈ। ਇਥੇ ਦੂਜੇ ਭਾਉ ਦਾ ਵਰਣਨ ਹੈ (6), ਸਉਣ ਸਾਸਤ ਦੇ ਵੀਚਾਰ ਦਾ ਵਰਣਨ ਹੈ (8), ਇਹ ਹਉਮੈ ਦੇ ਰੂਪ ਹਨ। ਇਸ ਨਾਲ ਆਵਾਗਵਣ ਹੈ (10)।

ਗੁਰਮਤਿ ਦਾ ਪ੍ਰਕਾਸ਼ ਸਤਿਗੁਰੂ ਦੇ ਆਗਮਨ ਨਾਲ ਹੈ। ਸਤਿਗੁਰੂ ਕੇਵਲ ਨਾਮ ਸਿਮਰਨ ਵਿਚ ਲਗਾਉਂਦਾ ਹੈ। ਇਸ ਸਾਧਨ ਨਾਲ ਪ੍ਰਭੂ ਦੀ ਉਪਾਸਨਾ ਹੈ, ਹਉਮੈ ਦਾ ਨਾਸ਼ ਹੈ, ਸਹਜ ਦੀ ਪ੍ਰਾਪਤੀ ਹੈ, ਇਕ ਦਾ ਵਿਸ਼ਵਾਸ ਹੈ :

ਸਤਿਗੁਰੁ ਸੇਵਹਿ ਸੇ ਵਡਭਾਗੀ।
ਹਉਮੈ ਮਾਰਿ ਸਚਿ ਲਿਵ ਲਾਗੀ।
ਤੇਰੈ ਰੰਗਿ ਰਾਤੇ ਸਹਜਿ ਸੁਭਾਇ।
ਤੂ ਸੁਖਦਾਤਾ ਲੈਹਿ ਮਿਲਾਇ।
ਏਕਸ ਤੇ ਦੂਜਾ ਨਾਹੀ ਕੋਇ।
ਗੁਰਮੁਖਿ ਬੂਝੈ ਸੋਈ ਹੋਇ।੯।

*(ਗੁ. ਗ੍ਰੰ. ਪੰਨਾ ੮੪੧)*

ਨਾਮ ਦਾ ਮਾਰਗ ਮਨੁੱਖਤਾ ਲਈ ਸੁੱਖ ਦਾ ਰਸਤਾ ਹੈ—ਨਾਮਿ ਰਤੇ ਸਦਾ ਸੁਖੁ ਹੋਈ (1), ਨਾਮ ਨਾਲ ਹੀ ਆਚਾਰ ਹੈ—ਹਿਰਦੈ ਜਪਨੀ ਜਪਉ ਗੁਣਤਾਸਾ (ਰਹਾਉ), ਨਾਮ ਨਾਲ

ਹੀ ਸੱਚ ਵਿਚ ਸਮਾਈ ਹੈ—ਸੋਮਵਾਰਿ ਸਚਿ ਰਹਿਆ ਸਮਾਇ (2), ਨਾਮ, ਨਾਲ ਹੀ ਮਨ ਨਿਰਮਲ ਹੁੰਦਾ ਹੈ—ਨਾਮਿ ਰਤੇ ਮਨੁ ਨਿਰਮਲੁ ਹੋਇ (4)।

ਨਾਮ ਪ੍ਰੇਮਾ ਭਗਤੀ ਹੈ—ਨਾਨਕ ਨਾਮੁ ਰਖਹੁ ਉਰਧਾਰਿ (5), ਨਾਮ ਕਾਰਗੁਜਾਰੀ ਹੈ—ਦੇਵਣਹਾਰੇ ਕਉ ਜੈਕਾਰੁ (5), ਨਾਮ ਪ੍ਰਭੂ ਸ਼ਰਣ ਹੈ—ਜੀਅ ਜੰਤ ਤੇਰੀ ਸਰਣਾਈ (6)।

ਗੁਰਮਤਿ ਥਿਤਾਂ, ਵਾਰਾਂ, ਸੂਰਜ, ਚੰਦਰਮਾ, ਵਰਤ, ਨੇਮ, ਦੇਵੀ, ਦੇਵਤਾ ਦੀ ਪੂਜਾ ਨਹੀਂ ਹੈ। ਗੁਰਮਤਿ ਹੈ :

ਪੰਦ੍ਰਹ ਥਿਤੀਂ ਤੈ ਸਤ ਵਾਰ।
ਮਾਹਾ ਰੁਤੀ ਆਵਹਿ ਵਾਰ ਵਾਰ।
ਦਿਨਸੁ ਰੈਣਿ ਤਿਵੈ ਸੰਸਾਰੁ।
ਆਵਾਗਉਣ ਕੀਆ ਕਰਤਾਰਿ।
ਨਿਹਚਲੁ ਸਾਚੁ ਰਹਿਆ ਕਲਧਾਰਿ।
ਨਾਨਕ ਗੁਰਮੁਖਿ ਬੂਝੈ ਕੋ ਸਬਦੁ ਵੀਚਾਰ ॥੧੦॥

*(ਗੁ. ਗ੍ਰੰ. ਪੰਨਾ ੮੪੨)*

## 6. ਨਿਰਣਾ

ਹਰ ਹਾਲ, ਹਰ ਰੂਪ, ਹਰ ਸਮੇਂ ਕੇਵਲ ਬ੍ਰਹਮ ਵਰਤ ਰਿਹਾ ਹੈ—ਆਪੇ ਵਰਤੈ ਅਵਰੁ ਨ ਕੋਈ (1), ਸਾਰੀ ਭਿੰਨਤਾ ਉਸ ਦਾ ਆਪਣਾ ਹੀ ਪਸਾਰ ਹੈ, ਉਸ ਦੀ ਹੁਕਮ-ਰਜ਼ਾ ਹੈ—ਆਪਿ ਉਪਾਏ ਕਰਿ ਵੇਖੈ ਵੇਕਾ (6), ਮਾਇਆ ਉਸ ਦੀ ਉਤਪੰਨ ਕੀਤੀ ਹੋਈ ਹੈ—ਮੰਗਲਿ ਮਾਇਆ ਮੋਹੁ ਉਪਾਇਆ (3), ਇਸ ਲਈ ਸਭ ਦੀ ਟੇਕ ਉਹ ਆਪ ਹੀ ਹੈ—ਸਭਨਾ ਕਰਤੇ ਤੇਰੀ ਟੇਕਾ (6)।

ਉਸ ਨੂੰ ਭਰਮ ਵਸ ਹੋ ਕੇ ਛੱਡਣਾ ਅਤੇ ਕਿਸੇ ਹੋਰ ਟੇਕ ਨੂੰ ਪਕੜਨਾ ਹੀ ਦੂਜਾ ਭਾਉ ਹੈ—ਪ੍ਰੇਤ ਭੂਤ ਸਭਿ ਦੂਜੈ ਲਾਏ, ਗੁਰੂ ਅਮਰਦਾਸ ਜੀ ਦੇ ਚਿੰਤਨ ਵਿਚ ਦੂਜੇ ਨੂੰ ਸਵੀਕਾਰਨ ਦੀ ਕੋਈ ਗੁੰਜਾਇਸ਼ ਨਹੀਂ ਹੈ, ਦੂਜਾ ਭਾਉ ਹਉਮੈ ਹੈ। ਇਸ ਰਚਨਾ ਅਨੁਸਾਰ ਦੂਜੇ ਭਾਉ ਦੇ ਰੂਪ ਕਈ ਦੱਸੇ ਹਨ, ਜਿਵੇਂ ਥਿਤਾਂ ਦਾ ਭਰਮ, ਵਾਰਾਂ ਦਾ ਭਰਮ, ਮਾਇਆ, ਮੋਹ, ਧੰਧਾ ਹਉਮੈ, ਮਮਤਾ, ਵਰਤ, ਨੇਮ, ਸਉਣ, ਸ਼ਾਸਤ੍ਰ ਦੀਆਂ ਰੀਤਾਂ। ਸਮੇਂ ਦੇ ਭਰਮ ਜਾਂ ਸਮੇਂ ਦੇ ਸੇਵਨ ਦਾ ਰੂਪ ਹੈ ਥਿਤਾਂ, ਵਾਰਾਂ, ਸ਼ਗਨਾਂ ਦਾ ਭਰਮ ਕਰਨਾ ਜਾਂ ਸਮੇਂ ਦੇ ਵਿਸ਼ੇਸ਼ ਭਾਗਾਂ ਜਾਂ ਅੰਸ਼ਾਂ ਨੂੰ ਮਨੁੱਖੀ ਜ਼ਿੰਦਗੀ ਲਈ ਸੁਲਖਣਾ ਮੰਨਣਾ। ਸਮੇਂ ਦਾ ਆਧਾਰ ਸੂਰਜ ਤੇ ਚੰਦਰਮਾ ਦੀ ਗਤੀ ਹੈ। ਸਮੇਂ ਨੂੰ ਸੇਵਨ ਦਾ ਭਾਵ ਹੈ ਸੂਰਜ ਜਾਂ ਚੰਦਰਮਾ ਦੀ ਪੂਜਾ। ਇਸ ਪੂਜਾ ਦਾ ਭਾਵ ਹੈ ਕਿ ਇਹ ਦੋਵੇਂ ਮਹਾਨ ਦੇਵਤੇ ਹਨ ਜਿਹੜੇ ਜ਼ਿੰਦਗੀ ਤੇ ਸ਼ਾਸਨ ਅਤੇ ਅਧਿਕਾਰ ਰਖਦੇ ਹਨ ਅਤੇ ਇਨ੍ਹਾਂ ਦੀ ਮਰਜ਼ੀ ਨਾਲ ਜ਼ਿੰਦਗੀ ਵਿਚ ਦੁੱਖ ਤੇ ਸੁੱਖ ਮਿਲਦੇ ਹਨ। ਸਤਾਰੇ ਵੀ ਇਨ੍ਹਾਂ ਦਾ ਹੀ ਰੂਪ ਹਨ। ਉਨ੍ਹਾਂ ਦੀ ਗਤੀ ਵੀ ਮਨੁੱਖੀ ਜੀਵਨ ਨੂੰ ਪ੍ਰਭਾਵਤ ਕਰਦੀ ਮੰਨਣ ਦਾ ਭਰਮ ਹੈ। ਇਹ ਭਰਮ ਦੂਜਾ ਭਾਉ ਹੈ, ਬ੍ਰਹਮ ਦੇ ਮੁਕਾਬਲੇ ਤੇ ਕਿਸੇ ਹੋਰ ਸ਼ਕਤੀ ਨੂੰ ਮਹਾਨ ਮੰਨਣਾ ਜੋ ਕਿ ਜੀਵਨ ਨੂੰ ਪ੍ਰਭਾਵਤ ਕਰਦੀ ਹੈ। 'ਵਾਰ ਸਤ' ਬਾਣੀ ਦਾ ਕੇਂਦਰੀ ਨੁਕਤਾ ਇਹ ਹੈ ਕਿ

ਸੂਰਜ, ਚੰਦਰਮਾ, ਸਤਾਰੇ ਜੀਵਨ ਨੂੰ ਦੁਖੀ ਜਾਂ ਸੁਖੀ ਨਹੀਂ ਕਰਦੇ, ਇਹ ਸ਼ਕਤੀਆਂ ਪ੍ਰਭੂ ਦੀ ਰਜ਼ਾ ਵਿਚ ਮਨੁੱਖ ਦੀਆਂ ਸੇਵਕ ਹਨ। ਕੇਵਲ ਨਾਮ ਸਿਮਰਨ ਜਾਂ ਨਾ-ਸਿਮਰਨ ਮਨੁੱਖੀ ਜੀਵਨ ਨੂੰ ਸੁਖੀ ਜਾਂ ਦੁਖੀ ਬਣਾਉਂਦਾ ਹੈ। ਕਿਉਂਕਿ ਨਾਮ ਕੇਵਲ ਪ੍ਰਭੂ ਦੀ ਹਸਤੀ ਦਾ ਵਿਸ਼ਵਾਸ ਹੈ, ਏਕ ਦਾ ਭਾਉ ਹੈ। ਵਰਤ, ਨੇਮ, ਸ਼ਗਨ, ਮਗਨ, ਸ਼ਾਸਤ੍ਰਾਂ ਦੇ ਹੋਰ ਨੇਮ-ਸੰਜਮ ਵੀ ਦੇਵੀ ਤੇ ਦੇਵਤਿਆਂ ਨੂੰ ਪ੍ਰਭੂ ਦੇ ਮੁਕਾਬਲੇ ਤੇ ਵੱਧ ਸਮਰੱਥ ਬਣਾਉਂਦੇ ਹਨ। ਇਹ ਵੀ ਦੂਜਾ ਭਾਉ ਹੈ। ਧੰਧੇ ਤੇ ਮਾਇਆ ਮੋਹ, ਮਾਇਆ ਦਾ ਦੂਜਾ ਭਾਉ ਦਿੰਦੇ ਹਨ, ਇਹ ਪਦਾਰਥ ਨੂੰ ਪ੍ਰਭੂ ਤੋਂ ਵੱਧ ਮਹਾਨ ਮੰਨਣਾ ਹੈ। ਇਹ ਦੂਜਾ ਭਾਉ ਹੈ। ਚੰਦ, ਸੂਰਜ, ਦੇਵੀ ਦੇਵਤਾ ਮੰਨੇ ਜਾਂਦੇ ਹਨ। ਇਨ੍ਹਾਂ ਦੀ ਪੂਜਾ ਜੋ ਥਿਤਾਂ, ਵਾਰਾਂ, ਵਰਤਾਂ, ਨੇਮ, ਸ਼ਗਨਾਂ, ਮਗਨਾਂ ਦੇ ਰੂਪ ਵਿਚ ਕੀਤੀ ਜਾਂਦੀ ਹੈ, ਗੁਰਮਤਿ ਵਿਰੋਧੀ ਹੈ।

## ੨. ਭਾਗ ਦੂਜਾ

### ਰਾਗੁ ਗਉੜੀ ਵਾਰ ਕਬੀਰ ਜੀਉ ਕੇ ੭

ਕਬੀਰ ਜੀ ਦੀ ਰਚਨਾ 'ਵਾਰ ਸਤ' ਇਸ ਤਰ੍ਹਾਂ ਹੈ :

ਬਾਰ ਬਾਰ ਹਰਿ ਕੇ ਗੁਨ ਗਾਵਉ ॥
ਗੁਰ ਗਮਿ ਭੇਦੁ ਸੁ ਹਰਿ ਕਾ ਪਾਵਉ ॥੧॥ ਰਹਾਉ ॥
ਆਦਿਤ ਕਰੈ ਭਗਤਿ ਆਰੰਭ ॥
ਕਾਇਆ ਮੰਦਰ ਮਨਸਾ ਥੰਭ ॥
ਅਹਿਨਿਸਿ ਅਖੰਡ ਸੁਰਹੀ ਜਾਇ ॥
ਤਉ ਅਨਹਦ ਬੇਣੁ ਸਹਜ ਮਹਿ ਬਾਇ ॥੧॥
ਸੋਮਵਾਰਿ ਸਸਿ ਅੰਮ੍ਰਿਤੁ ਝਰੈ ॥
ਚਾਖਤ ਬੇਗਿ ਸਗਲ ਬਿਖ ਹਰੈ ॥
ਬਾਣੀ ਰੋਕਿਆ ਰਹੈ ਦੁਆਰ ॥
ਤਉ ਮਨੁ ਮਤਵਾਰੋ ਪੀਵਨਹਾਰ ॥੨॥
ਮੰਗਲਵਾਰੇ ਲੇ ਮਾਹੀਤਿ ॥
ਪੰਚ ਚੋਰ ਕੀ ਜਾਣੈ ਰੀਤਿ ॥
ਘਰ ਛੋਡੇਂ ਬਾਹਰਿ ਜਿਨਿ ਜਾਇ ॥
ਨਾਤੁਰ ਖਰਾ ਰਿਸੈ ਹੈ ਰਾਇ ॥੩॥
ਬੁਧਵਾਰਿ ਬੁਧਿ ਕਰੈ ਪ੍ਰਗਾਸ ॥
ਹਿਰਦੈ ਕਮਲ ਮਹਿ ਹਰਿ ਕਾ ਬਾਸ ॥
ਗੁਰ ਮਿਲਿ ਦੋਊ ਏਕ ਸਮ ਧਰੈ ॥
ਉਰਧ ਪੰਕ ਲੈ ਸੂਧਾ ਕਰੈ ॥੪॥

ਬ੍ਰਿਹਸਪਤਿ ਬਿਖਿਆ ਦੇਇ ਬਹਾਇ ॥
ਤੀਨਿ ਦੇਵ ਏਕ ਸੰਗਿ ਲਾਇ ॥
ਤੀਨਿ ਨਦੀ ਤਹ ਤ੍ਰਿਕੁਟੀ ਮਾਹਿ ॥
ਅਹਿਨਿਸ ਕਸਮਲ ਧੋਵਹਿ ਨਾਹਿ ॥੫॥
ਸੁਕ੍ਰਿਤ ਸਹਾਰੈ ਸੁ ਇਹ ਬ੍ਰਿਤਿ ਚੜੈ ॥
ਅਨਦਿਨ ਆਪਿ ਆਪ ਸਿਉ ਲੜੈ ॥
ਸੁਰਖੀ ਪਾਂਚਉ ਰਾਖੈ ਸਬੈ ॥
ਤਉ ਦੂਜੀ ਦ੍ਰਿਸਟਿ ਨ ਪੈਸੈ ਕਬੈ ॥੬॥
ਥਾਵਰ ਥਿਰੁ ਕਰਿ ਰਾਖੈ ਸੋਇ ॥
ਜੋਤਿ ਦੀ ਵਟੀ ਘਟ ਮਹ ਜੋਇ ॥
ਬਾਹਰਿ ਭੀਤਰਿ ਭਇਆ ਪ੍ਰਗਾਸੁ ॥
ਤਬ ਹੂਆ ਸਗਲ ਕਰਮ ਕਾ ਨਾਸੁ ॥੭॥
ਜਬ ਲਗੁ ਘਟ ਮਹਿ ਦੂਜੀ ਆਨ ॥
ਤਉ ਲਉ ਮਹਲਿ ਨ ਲਾਭੈ ਜਾਨ ॥
ਰਮਤ ਰਾਮ ਸਿਉ ਲਾਗੋ ਰੰਗੁ ॥
ਕਹਿ ਕਬੀਰ ਤਬ ਨਿਰਮਲ ਅੰਗ ॥੮॥

*(ਗੁ. ਗ੍ਰੰ. ਪੰਨਾ ੩੪੪-੫)*

ਇਹ ਬੜੀ ਸ਼ਕਤੀਸ਼ਾਲੀ ਰਚਨਾ ਹੈ ਜਿਸ ਦੀ ਆਪਣੀ ਸ਼ੈਲੀ ਹੈ, ਵਿਚਾਰਧਾਰਾ ਹੈ, ਬੋਲੀ ਦੀ ਰੰਗੀਨੀ ਹੈ, ਸਿਧਾਂਤਕ ਸ਼ਬਦਾਵਲੀ ਦਾ ਵੱਖਰਾ ਘੇਰਾ ਹੈ। ਪਰ ਬੁਨਿਆਦੀ ਸਿਧਾਂਤ ਇਸ ਦਾ ਉਹੋ ਹੈ ਜੋ ਗੁਰਮਤਿ ਦਾ ਹੈ ਜਿਸ ਦੀ ਵਿਆਖਿਆ ਗੁਰੂ ਅਮਰਦਾਸ ਜੀ ਦੀ ਵਾਰ ਸਤ ਬਾਣੀ ਵਿਚ ਹੋਈ ਹੈ। ਸਾਂਝੇ ਸਿਧਾਂਤ ਇਹ ਹਨ :

(1) ਨਾਮ ਦਾ ਸਿਮਰਨ ਸਹਾਇਕ ਹੈ, ਸ਼ਗਨ, ਮਗਨ, ਚੰਦ, ਸੂਰਜ ਅਤੇ ਦੇਵੀ-ਦੇਵ ਨਹੀਂ। ਬਾਰ ਬਾਰ ਹਰਿ ਕੇ ਗੁਨ ਗਾਵਉ (ਰਹਾਉ), ਆਦਿਤ ਕਰੈ ਭਗਤਿ ਆਰੰਭ (1), ਰਮਤ ਨਾਮ ਸਿਉ ਲਾਗੋ ਰੰਗੁ (8)।

(2) ਨਾਮ ਦਾ ਸਿਮਰਨ ਗੁਰੂ ਤੋਂ ਮਿਲਦਾ ਹੈ—ਗੁਰ ਗਮਿ ਭੇਦੁ ਸੁ ਹਰਿ ਕਾ ਪਾਵਉ (ਰਹਾਉ)।

(3) ਦੂਜਾ ਭਾਉ ਜੀਵ ਨੂੰ ਨਾਸ਼ ਕਰਦਾ ਹੈ :

ਬ੍ਰਿਹਸਪਤਿ ਬਿਖਿਆ ਦੇਇ ਬਹਾਇ।
ਤੀਨਿ ਦੇਵ ਏਕ ਸੰਗਿ ਲਾਇ ॥

ਕਬੀਰ ਜੀ ਨੇ ਸਿਮਰਨ ਦੁਆਰਾ ਹੋਣ ਵਾਲੀ ਸਾਰੀ ਗਤੀ ਨੂੰ ਯੋਗਮਤਿ ਦੀ ਸ਼ਬਦਾਵਲੀ ਤੇ ਬਿੰਬਾਵਲੀ ਨਾਲ ਚਿੱਤਰਿਆ ਹੈ—ਕਾਇਆ ਮੰਦਰ ਮਨਸਾ ਥੰਭ (1),

ਅਹਿਨਿਸਿ ਅਖੰਡ ਸੁਰਹੀ ਜਾਇ, ਤਉ ਅਨਹਦ ਬੇਣੁ ਸਹਜ ਮਹਿ ਬਾਇ (1); ਸੋਮਵਾਰਿ ਸਸਿ ਅੰਮ੍ਰਿਤੁ ਝਰੈ (2), ਬਾਣੀ ਰੋਕਿਆ ਰਹੈ ਦੁਆਰ, ਤਉ ਮਨੁ ਮਤਵਾਰੋ ਪੀਵਨਹਾਰ (2), ਮੰਗਲਵਾਰ ਲੇ ਮਾਹੀਤਿ (2), ਉਰਧ ਪੰਕ ਲੈ ਸੂਧਾ ਕਰੈ (4), ਆਦਿ।

## ੩. ਭਾਗ ਤੀਜਾ

ਰਾਗ ਬਿਲਾਵਲ ਵਿਚ ਗੁਰੂ ਅਮਰਦਾਸ ਜੀ ਦੇ 'ਸਤ ਵਾਰਾਂ' ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਦੀਆਂ 'ਥਿਤੀ' ਦਿੱਤੀਆਂ ਹਨ। ਇਧਰ ਰਾਗ ਗਉੜੀ ਵਿਚ ਕਬੀਰ ਜੀ ਦੇ 'ਸਤਵਾਰਾਂ' ਤੋਂ ਪਹਿਲਾਂ ਉਨ੍ਹਾਂ ਦੀ ਰਚਨਾ 'ਥਿਤੀ' ਵੀ ਗਉੜੀ ਰਾਗ ਵਿਚ ਦਿੱਤੀ ਹੈ। ਕਬੀਰ ਜੀ ਦਾ ਥਿਤਾਂ ਵਿਚ ਨਿਰਣਾ ਇਹ ਹੈ :

ਪੰਦ੍ਰਹ ਥਿਤੀ ਸਾਤ ਵਾਰ ।
ਕਹਿ ਕਬੀਰ ਉਰਵਾਰ ਨ ਪਾਰ ।
ਸਾਧਿਕ ਸਿਧ ਲਖੈ ਜਉ ਭੇਉ ।
ਆਪੇ ਕਰਤਾ ਆਪੇ ਦੇਉ ॥੧॥

*(ਗੁ. ਗ੍ਰੰ. ਪੰਨਾ ੩੪੩)*

ਗੁਰੂ ਨਾਨਕ ਦੇਵ ਜੀ ਦਾ ਨਿਰਣਾ ਇਸੇ ਤਰ੍ਹਾਂ ਹੈ :

ਏਕਮ ਏਕੰਕਾਰੁ ਨਿਰਾਲਾ ।
ਅਮਰੁ ਅਜੋਨੀ ਜਾਤਿ ਨ ਜਾਲਾ ।
ਅਗਮ ਅਗੋਚਰੁ ਰੂਪੁ ਨ ਰੇਖਿਆ ।
ਖੋਜਤ ਖੋਜਤ ਘਟਿ ਘਟਿ ਦੇਖਿਆ ।
ਜੋ ਦੇਖਿ ਦਿਖਾਵੈ ਤਿਸ ਕਉ ਬਲਿ ਜਾਈ ।
ਗੁਰਪਰਸਾਦਿ ਪਰਮ ਪਦੁ ਪਾਈ ॥੧॥

*(ਗੁ. ਗ੍ਰੰ. ਪੰਨਾ ੮੩੮)*

ਸਿਧਾਂਤ ਸਪੱਸ਼ਟ ਹੈ। ਸਿਧਾਂਤ ਇਹ ਹੈ ਕਿ ਥਿਤਾਂ, ਵਾਰਾਂ ਦਾ ਮਨੁੱਖੀ ਜੀਵਨ ਉਤੇ, ਸ਼ਗਨਾਂ ਮਗਨਾਂ ਕਰਕੇ, ਕੋਈ ਪ੍ਰਭਾਵ ਨਹੀਂ ਹੈ। ਪਰ ਭਾਰਤੀ ਜੀਵਨ ਨੂੰ ਇਨ੍ਹਾਂ ਸ਼ਗਨਾਂ ਮਗਨਾਂ, ਤਾਰਿਆਂ ਦੀ ਗਤੀ, ਸੂਰਜ ਦੀਆਂ ਰਾਸ਼ੀਆਂ, ਚੰਦ੍ਰਮਾ ਦੀ ਗਤੀ ਨੇ ਭੈਭੀਤ ਕੀਤਾ ਹੋਇਆ ਹੈ ਇਸ ਭਰਮ ਵਿਚੋਂ ਨਿਕਲਣਾ ਚਾਹੀਦਾ ਹੈ ਤੇ ਜੋਤਿਸ਼, ਜੰਤਰੀਆਂ ਤੋਂ ਖਹਿੜਾ ਛੁਡਾਉਣਾ ਚਾਹੀਦਾ ਹੈ।

ਗੁਰੂ ਸਾਹਿਬਾਨ ਨੇ ਮਨੁੱਖੀ ਜੀਵਨ ਨੂੰ ਖੇੜੇ ਸਹਿਤ ਸਹਜ ਵਿਚ ਜੀਉਣ ਦਾ ਸੰਦੇਸ਼ ਦਿੱਤਾ ਹੈ।

ਅਧਿਆਇ ਛੇਵਾਂ

# ਰਾਮਕਲੀ 'ਅਨੰਦੁ' : ਇਕ ਅਧਿਐਨ

## ੧. ਭਾਗ ਪਹਿਲਾ

## ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਨੰਦ ਦਸ਼ਾ ਦੇ ਸਰੂਪ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਿਹਾਲ, ਅਨੰਦ, ਸੁੱਖ ਤੇ ਸਹਜ ਕਿਸੇ ਐਸੀ ਮਨੁੱਖੀ ਦਸ਼ਾ ਦੇ ਲਖਾਇਕ ਹਨ ਜੋ ਸ੍ਰੇਸ਼ਟ ਮੰਨੀ ਜਾ ਸਕਦੀ ਹੈ। ਗੁਰੂ ਨਾਨਕ ਸਾਹਿਬ ਨੇ 'ਜਪੁਜੀ' ਵਿਚ ਉਸ ਸ੍ਰੇਸ਼ਟ ਦਸ਼ਾ ਨੂੰ 'ਨਿਹਾਲ' ਕਿਹਾ ਹੈ, ਗੁਰੂ ਅਮਰਦਾਸ ਜੀ ਨੇ ਉਸ ਨੂੰ 'ਅਨੰਦ' ਕਿਹਾ ਹੈ ਤੇ ਬਾਣੀ ਦਾ ਨਾਮ ਵੀ 'ਅਨੰਦ' ਹੀ ਰਖਿਆ ਹੈ; ਗੁਰੂ ਅਰਜਨ ਦੇਵ ਜੀ ਨੇ 'ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮ, ਭਗਤ ਜਨਾ ਕੈ ਮਨਿ ਬਿਸ੍ਰਾਮ', ਗੁਰੂ ਤੇਗ ਬਹਾਦਰ ਸਾਹਿਬ ਨੇ ਉਸ ਦਸ਼ਾ ਨੂੰ 'ਗਿਆਨ' ਜਾਂ 'ਸਹਜ' ਦੀ ਦਸ਼ਾ ਕਿਹਾ ਹੈ। ਜਿਵੇਂ ਜਿਵੇਂ ਸੰਬੰਧਿਤ ਬਾਣੀਆਂ ਵਿਚ ਗੁਰੂ ਸਾਹਿਬਾਨ ਨੇ ਇਨ੍ਹਾਂ ਸ਼ਬਦਾਂ ਜਾਂ ਸਿਧਾਂਤਾਂ ਦੀ ਵਿਆਖਿਆ ਕੀਤੀ ਹੈ—ਨਿਹਾਲ, ਅਨੰਦ, ਸੁੱਖ ਤੇ ਸਹਜ ਦੇ ਕਈ ਰੰਗ ਨਿਖਰਦੇ ਆਉਂਦੇ ਹਨ। ਇਸ ਲੇਖ ਵਿਚ ਇਨ੍ਹਾਂ ਸਿਧਾਂਤਾਂ ਦੇ ਪ੍ਰੀਭਾਸ਼ਕ ਅਰਥਾਂ, ਭਾਵਾਂ ਦੇ ਰੰਗ ਤੇ ਰੂਪ ਨਿਸ਼ਚਿਤ ਕਰਨ ਦਾ ਯਤਨ ਕੀਤਾ ਹੈ।

### ਨਿਹਾਲ

'ਜਪੁ' ਵਿਚ ਗੁਰੂ ਨਾਨਕ ਦੇਵ ਜੀ ਨੇ ਸ੍ਰੇਸ਼ਟ ਮਨੁੱਖ ਦਾ ਸਰੂਪ 'ਸਚਿਆਰ' ਕਿਹਾ ਹੈ ਅਤੇ ਉਸ ਦੀ ਸ੍ਰੇਸ਼ਟ ਦਸ਼ਾ 'ਨਿਹਾਲ' ਕਹੀ ਹੈ—'ਨਾਨਕ ਨਦਰੀ ਨਦਰਿ ਨਿਹਾਲ'। ਸਚਿਆਰ ਪੁਰਸ਼ ਹੀ ਨਿਹਾਲ ਹੋ ਸਕਦਾ ਹੈ। ਜਪੁ ਦੀ ਅੰਤਲੀ ਪਉੜੀ ਵਿਚ 'ਸਚਿਆਰ' ਤੇ 'ਨਿਹਾਲ' ਦਾ ਪਰਸਪਰ ਸੰਬੰਧ ਦਰਸਾਇਆ ਹੈ। 'ਸਚਿਆਰ' ਦੇ ਸ਼ਬਦ ਜਾਂ ਆਚਾਰ ਨੂੰ ਜਤੁ, ਧੀਰਜੁ, ਮਤਿ, ਵੇਦ, ਭਉ, ਤਪ, ਭਾਉ ਤੇ ਅੰਮ੍ਰਿਤ ਨਿਰਧਾਰਤ ਕਰਦੇ ਹਨ। ਜਿਨ੍ਹਾਂ ਤੇ ਪਰਮਾਤਮਾ ਦੀ ਨਦਰ ਹੁੰਦੀ ਹੈ, ਉਨ੍ਹਾਂ ਨੂੰ ਇਹ ਜੀਵਨ-ਜੁਗਤੀ ਪ੍ਰਾਪਤ ਹੁੰਦੀ ਹੈ। ਜੀਵਨ-ਜੁਗਤੀ ਦੇ ਇਹ ਅੱਠ ਅੰਗ ਮਾਨਸਿਕ (ਜਤੁ, ਧੀਰਜ, ਭਾਉ), ਬੌਧਿਕ (ਮਤਿ, ਵੇਦ), ਆਤਮਿਕ (ਭਉ, ਅੰਮ੍ਰਿਤ), ਸਰੀਰਕ (ਤਪ), ਜੀਵਨ-ਪੱਖਾਂ ਦੇ ਲਖਾਇਕ ਹਨ।

'ਨਿਹਾਲ' ਇਕ ਮਨੁੱਖੀ ਦਸ਼ਾ ਹੈ। ਪਰ ਇਸ ਦਸ਼ਾ ਦੇ ਸਰੂਪ ਦੀ ਵਿਆਖਿਆ ਜਪੁ ਵਿਚ ਨਹੀਂ ਕੀਤੀ ਹੋਈ। ਜਿਹੜੀ ਜੀਵਨ-ਜੁਗਤੀ ਇਸ ਦਸ਼ਾ ਦਾ ਆਧਾਰ ਹੈ, ਉਸ ਵੱਲ ਸੰਕੇਤ ਕੀਤਾ ਹੈ। ਪਰ ਇਸ ਦਸ਼ਾ ਦੀ ਹਾਲਤ ਨੂੰ ਪ੍ਰਗਟ ਨਹੀਂ ਕੀਤਾ। ਇਸੇ ਵਾਸਤੇ ਹੀ ਨਹੀਂ ਕੀਤਾ ਕਿ ਇਹ ਪ੍ਰਗਟ ਕਰਨੀ ਬੜੀ ਕਠਿਨ ਹੈ, ਪਰ ਅਨੁਭਵ ਕਰਨੀ ਇਤਨੀ ਕਠਿਨ ਨਹੀਂ। 'ਨਿਹਾਲ' ਪੰਜਾਬੀ ਦਾ ਆਮ ਬੋਲ ਚਾਲ ਵਿਚ ਆਉਣ ਵਾਲਾ ਸੰਕੇਤਕ ਸ਼ਬਦ ਹੈ। ਇਸ

ਸੰਕੇਤ ਵਿਚ ਕੁਝ ਇਸ ਪ੍ਰਕਾਰ ਦੇ ਭਾਵ ਅੰਕਤ ਹਨ :

ਨਿਹਾਲ ਦਸ਼ਾ ਦਾ ਸੰਬੰਧ ਮਨੁੱਖੀ ਹੋਂਦ, ਹਸਤੀ, ਸਰੀਰ ਨਾਲ ਹੈ ਅਤੇ ਵਿਦੇਹ ਮੁਕਤੀ ਨਾਲ ਨਹੀਂ ਹੈ। 'ਜਿਨ ਕਉ ਨਦਰਿ ਕਰਮੁ ਤਿਨ ਕਾਰ' ਤੋਂ ਹੀ ਸੰਕੇਤ ਮਿਲਦਾ ਹੈ ਕਿ ਗੱਲ ਵਿਦੇਹ ਮੁਕਤੀ ਦੀ ਨਹੀਂ ਹੈ, ਨਾ ਹੀ ਸਰੂਪ, ਸਾਯੁਜ ਮੁਕਤੀ ਦੀ ਹੈ। ਸੰਕੇਤ ਇਸੇ ਸਰੀਰਕ ਦਸ਼ਾ ਵੱਲ ਹੈ। ਜਤੁ, ਧੀਰਜੁ, ਮਤਿ, ਵੇਦ ਆਦਿ ਦੇ ਗੁਣ ਤੇ ਜੁਗਤੀਆਂ ਵੀ ਸਰੀਰਕ ਹੋਂਦ ਦੇ ਸੰਕੇਤਕ ਹਨ। ਇਤਨੀ ਗੱਲ ਵਿਚੋਂ ਹੀ ਇਹ ਵੀ ਪ੍ਰਗਟ ਹੁੰਦਾ ਹੈ ਕਿ 'ਨਿਹਾਲ' ਉਹ ਦਸ਼ਾ ਹੈ ਜੋ ਇਸੇ ਦੁਨੀਆਂ ਵਿਚ ਪ੍ਰਾਪਤ ਹੁੰਦੀ ਹੈ। ਜਪੁਜੀ ਦੀ ਅੰਤਲੀ ਪਉੜੀ ਵਿਚ ਕਿਧਰੇ ਪ੍ਰਲੋਕ ਦਾ ਸੰਕੇਤ ਮਾਤਰ ਨਹੀਂ ਹੈ। 'ਨਿਹਾਲ' ਦਸ਼ਾ ਇਸੇ ਸਰੀਰ ਵਿਚ ਅਤੇ ਇਸੇ ਦੁਨੀਆਂ ਵਿਚ ਮਾਣੀ ਜਾਣੀ ਹੈ। ਇਹ ਸਦੇਹ ਦਸ਼ਾ ਹੈ, ਹੋਰ ਕਿਸੇ ਸਥੂਲ ਦੁਨੀਆਂ ਵਿਚ ਵੀ ਸੰਭਵ ਹੈ, ਪਰ ਦੁਨੀਆਵੀਪਣ ਤੋਂ ਮੁਕਤ ਨਹੀਂ ਹੈ। ਫਿਰ, ਨਿਹਾਲ ਸ਼ਬਦ ਨੂੰ ਜਿਵੇਂ ਅਸੀਂ ਵਰਤਦੇ ਹਾਂ ਉਸ ਤੋਂ ਪਤਾ ਲਗਦਾ ਹੈ ਕਿ ਇਹ ਪੂਰਨ ਤ੍ਰਿਪਤੀ ਦੀ ਦਸ਼ਾ ਹੈ, ਪੂਰਨ ਰਜੇਵੇਂ ਦਾ ਪ੍ਰਭਾਵ ਹੈ ਜਿਵੇਂ 'ਬਸ ਜੀ, ਹੋਰ ਕੁਝ ਨਹੀਂ ਚਾਹੀਦਾ, ਨਿਹਾਲ ਹੋ ਗਏ ਹਾਂ।' ਇਹ ਤ੍ਰਿਪਤੀ ਬਹੁ-ਪੱਖੀ ਹੈ, ਖਾ ਪੀ ਕੇ ਤ੍ਰਿਪਤੀ ਹੋਣ ਨਾਲ ਵੀ ਨਿਹਾਲ ਦੀ ਵਰਤੋਂ ਹੁੰਦੀ ਹੈ, ਕੀਰਤਨ, ਕਥਾ, ਲੈਕਚਰ ਸੁਣ ਕੇ ਪ੍ਰਾਪਤ ਹੋਈ ਮਾਨਸਿਕ, ਬੌਧਿਕ, ਆਤਮਿਕ ਤ੍ਰਿਪਤੀ ਨੂੰ ਵੀ ਨਿਹਾਲ ਸ਼ਬਦ ਨਾਲ ਦਰਸਾਇਆ ਜਾਂਦਾ ਹੈ; ਮਨ ਦੀ ਮੁਰਾਦ ਪੂਰੀ ਹੋ ਜਾਣ ਨੂੰ ਵੀ ਨਿਹਾਲ ਹੀ ਕਹਿੰਦੇ ਹਨ। ਘਾਟ ਤੋਂ ਤ੍ਰਿਪਤੀ ਵੱਲ ਵਧਣਾ ਹੈ, ਅਣਹੋਂਦ ਤੋਂ ਹੋਂਦ ਵੱਲ ਜਾਣਾ ਹੈ। ਜਿਥੇ ਪਹਿਲਾਂ ਘਾਟ ਜਾਂ ਅਣਹੋਂਦ ਸੀ, ਉਥੇ ਹੀ ਤ੍ਰਿਪਤੀ ਹੋਵੇਗੀ। ਨਿਹਾਲ ਦਸ਼ਾ ਨਿਸ਼ਚੇ ਹੀ ਕੁਝ ਪ੍ਰਾਪਤ ਹੋਣ ਦੀ ਦਸ਼ਾ ਹੈ, ਫਿਰ, ਨਿਹਾਲ ਦੇ ਸੰਕੇਤ ਵਿਚ ਕੁਝ ਐਸਾ ਭਾਵ ਵੀ ਲੁਕਿਆ ਹੋਇਆ ਹੈ ਕਿ ਮੁੜ ਭੁਖ ਨਹੀਂ ਲਗਣੀ ਐਸੀ ਤ੍ਰਿਪਤੀ ਹੋ ਗਈ ਹੈ, ਮੁੜ ਛੂਛਾਪਨ ਨਹੀਂ ਹੋਣਾ, ਮੁੜ ਭਰਿਆਂ ਨੇ ਰੀਤੇ ਨਹੀਂ ਹੋਣਾ। ਜੇ ਇਹ ਡਰ ਨਾਲ ਹੀ ਹੈ ਕਿ ਭਰਿਆਂ ਨੇ ਮੁੜ ਰੀਤੇ ਹੋ ਜਾਣਾ ਹੈ, ਫਿਰ ਨਾ ਤ੍ਰਿਪਤੀ ਹੈ ਤੇ ਨਾ ਨਿਹਾਲ ਹੈ। ਸੋ ਘੱਟੋ ਘੱਟ ਇਸ ਭੈ ਦਾ ਅਭਾਵ ਨਿਹਾਲ ਵਿਚ ਜ਼ਰੂਰ ਹੈ ਕਿ ਮੁੜ ਅਤ੍ਰਿਪਤੀ ਨਹੀਂ ਹੋ ਜਾਵੇਗੀ ਅਤੇ ਖ਼ਾਲੀ ਨਹੀਂ ਹੋ ਜਾਣਾ ਹੈ। ਫਿਰ ਨਿਹਾਲ ਸਮੂਹ-ਪੱਖੀ ਹੈ, ਭਾਵ ਇਹ ਸਰੀਰਕ, ਮਾਨਸਿਕ, ਬੌਧਿਕ, ਆਤਮਿਕ ਤ੍ਰਿਪਤੀ ਹੈ, ਕੇਵਲ ਸਰੀਰਕ ਜਾਂ ਮਾਨਸਿਕ ਜਾਂ ਬੌਧਿਕ ਜਾਂ ਆਤਮਿਕ ਨਹੀਂ ਹੈ। ਜੇ ਹਸਤੀ ਦਾ ਕੋਈ ਅੰਗ ਵੀ ਅਤ੍ਰਿਪਤ ਹੈ ਤਾਂ ਤ੍ਰਿਪਤੀ ਅਪੂਰਣ ਹੈ ਤੇ ਨਿਹਾਲ ਦਸ਼ਾ ਨਹੀਂ ਹੈ। ਨਿਹਾਲ ਸਮੂਹਕ, ਸੰਪੂਰਣ ਹਸਤੀ ਦੀ ਤ੍ਰਿਪਤੀ ਹੈ। ਫਿਰ, ਇਹ ਪਤਾ ਵੀ ਲਗਦਾ ਹੈ ਕਿ ਜਿਨ੍ਹਾਂ ਗੁਣਾਂ ਜਾਂ ਪ੍ਰਾਪਤੀਆਂ ਤੇ ਨਿਹਾਲ ਦਾ ਆਧਾਰ ਹੈ, ਉਹ ਤੇ ਸਮਾਜਿਕ ਜਾਂ ਪਰਵਾਰਿਕ ਹਨ, ਪਰ ਨਿਹਾਲ ਦਸ਼ਾ ਦਾ ਆਧਾਰ ਸ੍ਵੈਮ ਵਿਅਕਤੀ ਆਪ ਹੈ। ਨਿਹਾਲ ਦਸ਼ਾ ਆਪਣੇ ਆਪ ਵਿਚ ਮਾਣੀ ਜਾਂਦੀ ਹੈ।

ਨਿਹਾਲ ਦਸ਼ਾ ਨਿਰੋਲ ਤੌਰ ਤੇ ਸ੍ਵੈ-ਯਤਨ ਜਾਂ ਯਤਨ ਆਧਾਰਿਤ ਨਹੀਂ ਹੈ ਪਰ ਨਿਰਯਤਨ ਵੀ ਬਿਲਕੁਲ ਨਹੀਂ ਹੈ। ਕੇਵਲ ਨਿਰੋਲ ਸ੍ਵੈ-ਯਤਨ ਜਾਂ ਯਤਨ ਪਰਵਸ ਨਹੀਂ ਹੈ, 'ਨਦਰ' ਪਰਵਸ ਹੈ। ਕੇਵਲ 'ਕਾਰ' ਕਰਮਸ਼ੀਲਤਾ, ਆਹਾਰ, ਭਾਵੇਂ ਉਹ ਕਿੰਨਾ ਹੀ ਸ੍ਰੇਸ਼ਟ ਹੈ, ਨਿਹਾਲ ਦਸ਼ਾ ਪੈਦਾ ਨਹੀਂ ਕਰਦਾ, ਇਹ ਦਸ਼ਾ ਅਰਸ਼ੀ ਨਦਰ ਤੇ ਵੀ ਆਧਾਰਿਤ ਹੈ। ਨਦਰ ਪਹਿਲਾਂ ਹੈ ਅਤੇ ਕਰਮ ਮਗਰੋਂ ਹੈ। ਨਦਰ ਨਾਲ ਸਚਿਆਰਤਾ ਦੇ ਤਤ ਜਤੁ, ਧੀਰਜੁ

ਆਦਿ ਮਿਲਦੇ ਹਨ ਤੇ ਇਨ੍ਹਾਂ ਦੇ ਸੰਜਮ ਵਿਚ ਕੀਤੀ ਕਾਰ ਨਿਹਾਲ ਦਸ਼ਾ ਪੈਦਾ ਕਰਦੀ ਹੈ।

ਜਪੁਜੀ ਦੀ ਅਠੱਤੀਵੀਂ ਪਉੜੀ ਦੇ ਅਸ਼ਟਾਂਗ ਨੂੰ ਵਾਚਿਆਂ, ਇਹ ਵੀ ਪਤਾ ਲਗਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਸੰਕਲਪ ਦੀ ਨਿਹਾਲ ਦਸ਼ਾ ਸੰਜਮ, ਜ਼ਬਤ, ਦਮਨ ਦੀ ਹੈ, ਸ੍ਵੈ-ਸ਼ਾਸਨ ਦੀ ਹੈ। ਜਤੁ, ਧੀਰਜ, ਸੰਜਮ, ਜ਼ਬਤ ਦਮਨ ਤੇ ਸ੍ਵੈ-ਸ਼ਾਸਨ ਦੇ ਰੂਪ ਹਨ। ਜਿਥੇ ਨਦਰ ਨਹੀਂ ਹੈ, ਉਥੇ ਕਰਮ ਨਹੀਂ ਹੈ; ਜਿਥੇ ਕਰਮ ਹੈ ਪਰ ਸੰਜਮ ਤੇ ਜ਼ਬਤ ਨਹੀਂ ਹੈ, ਉਥੇ ਨਿਹਾਲ ਦਸ਼ਾ ਨਹੀਂ ਹੋ ਸਕਦੀ। ਇਸ ਲਈ ਨਿਹਾਲ ਦਸ਼ਾ ਸੰਜਮ, ਸ੍ਵੈ-ਸ਼ਾਸਨ ਦੀ ਪਦਵੀ ਹੈ।

ਸ੍ਵੈ-ਸ਼ਾਸਨ ਜਾਂ ਸੰਜਮ ਆਪਣੇ ਆਪ ਦੇ ਨਿਜ਼ਾਮ ਦਾ ਸਰੂਪ ਹੈ। ਆਪਣੀ ਹਸਤੀ ਤੇ ਉਸ ਦੇ ਹਰ ਅੰਗ, ਸਰੀਰਕ, ਮਾਨਸਿਕ, ਬੌਧਿਕ, ਆਤਮਿਕ ਨੂੰ ਇਕ ਨਿਸ਼ਚਿਤ ਨਿਜ਼ਾਮ ਵਿਚ ਢਾਲਣਾ ਹੈ। ਉਥੇ ਨਿਜ਼ਾਮ ਨੂੰ ਜਤੁ, ਧੀਰਜ, ਤਪ ਕਿਹਾ ਗਿਆ ਹੈ। ਜਤੁ ਆਪਣੇ ਆਪ ਦਾ ਨਿਜ਼ਾਮ ਹੈ, ਧੀਰਜ ਆਪਣੇ ਜਜ਼ਬਿਆਂ ਦਾ ਨਿਜ਼ਾਮ ਹੈ, ਤਪ ਆਪਣੇ ਇੰਦ੍ਰਿਆਂ ਦਾ ਨਿਜ਼ਾਮ ਹੈ, ਸਤਿ ਤੇ ਵੇਦ ਵੀ ਬੌਧਿਕਤਾ ਦਾ ਨਿਜ਼ਾਮ ਹਨ, ਭਉ ਤੇ ਭਾਉ ਵੀ ਨਿਜ਼ਾਮ ਹਨ। ਨਿਜ਼ਾਮ ਇਹ ਹੈ ਕਿ ਆਪਣੇ ਤਤਾਂ ਨੂੰ ਕਿਸ ਸੰਬੰਧ ਵਿਚ ਰਖਣਾ ਹੈ ਅਤੇ ਆਪਣੇ ਆਪ ਨੂੰ ਦੂਜਿਆਂ ਦੇ ਸੰਪਰਕ ਵਿਚ ਕਿਸ ਨਿਜ਼ਾਮ ਵਿਚ ਰਖਣਾ ਹੈ।

ਇਸ ਪਉੜੀ ਤੋਂ ਇਹ ਵੀ ਪਤਾ ਲਗਦਾ ਹੈ ਕਿ ਨਿਹਾਲ ਦਸ਼ਾ ਵੀ ਕਾਰਣ-ਕਾਰਜ ਦੀ ਨਿਯਮ-ਬਧ ਹੈ। ਜਤੁ, ਧੀਰਜੁ ਆਦਿ ਕਾਰਣ ਹਨ, ਇਹ ਕਾਰਣ ਕਾਰਜ ਪੈਦਾ ਕਰਦੇ ਹਨ ਜੋ ਨਿਹਾਲ ਦਸ਼ਾ ਹੈ। ਨਿਹਾਲ ਦਸ਼ਾ ਆਪ ਕਿਸੇ ਚੀਜ਼ ਦਾ ਕਾਰਣ ਨਹੀਂ ਹੈ, ਇਹ ਦਸ਼ਾ ਹੀ ਹੈ। ਇਹ ਦਸ਼ਾ ਹੀ ਸੰਪੂਰਣ ਮਨੁੱਖ ਜਾਂ ਮਨੁੱਖ ਦੇ ਸੰਪੂਰਣ ਵਿਕਾਸ ਦਾ ਚਿੰਨ੍ਹ ਹੈ।

ਸਮੁੱਚੇ ਜਪੁ ਨੂੰ ਦ੍ਰਿਸ਼ਟੀ ਵਿਚ ਰਖ ਕੇ ਨਿਹਾਲ ਦਸ਼ਾ ਦਾ ਜੇ ਵਿਵੇਚਨ ਕੀਤਾ ਜਾਵੇ ਤਾਂ ਨਿਆਂ ਸਰਬ ਸ੍ਰੇਸ਼ਟ ਹੈ—'ਕਰਮੀ ਆਪੋ ਆਪਣੀ' ਅਨੁਸਾਰ ਨਿਆਂ ਹੈ। ਜਤੁ, ਧੀਰਜੁ ਆਦਿ ਵਿਚ ਵੀ ਦੂਜਿਆਂ ਨਾਲ ਤੇ ਆਪਣੇ ਆਪ ਨਾਲ ਨਿਆਂ ਹੈ। 'ਦਯਾ' ਸਰਬ ਸ੍ਰੇਸ਼ਟ ਗੁਣ ਹੈ ਜਿਸ ਆਸਰੇ ਧਰਮ (ਨਿਆਂ) ਖੜਾ ਹੈ, ਸ੍ਵੈ-ਸ਼ਾਸਨ ਜਾਂ ਜ਼ਬਤ ਸਰਬ-ਸ੍ਰੇਸ਼ਟ ਪ੍ਰਾਪਤੀ ਹੈ ਜਿਹੜੀ ਮਨੁੱਖ ਨੂੰ ਸੰਪੂਰਣਤਾ ਪ੍ਰਦਾਨ ਕਰਦੀ ਹੈ ਤੇ ਉਹ ਨਿਹਾਲ ਹੁੰਦਾ ਹੈ।

ਨਿਹਾਲ ਦਸ਼ਾ ਦੀ ਪ੍ਰਾਪਤੀ ਕਿਰਪਾ-ਨਦਰ ਦਾ ਫਲ ਹੈ। ਨਦਰ ਵਿਚ ਸ੍ਵੈ-ਸੰਜਮ ਹੈ, ਆਪਣੇ ਆਪ ਦਾ ਜ਼ਬਤ ਨਿਹਾਲ ਕਰਦਾ ਹੈ। ਇਹ ਜ਼ਬਤ ਸਰੀਰਕ, ਮਾਨਸਿਕ, ਬੌਧਿਕ, ਆਤਮਿਕ ਹੈ। ਜ਼ਬਤ ਵਿਚ ਕਰਮਸ਼ੀਲ ਹੋਣਾ ਹੈ। ਕਰਮਸ਼ੀਲਤਾ ਵਿਚ ਸਭ ਨਾਲ ਨਿਆਂ ਕਰਨਾ ਹੈ।

## ਅਨੰਦ

'ਨਿਹਾਲ' ਦਸ਼ਾ ਦੇ ਉਲੇਖ ਲਈ ਗੁਰੂ ਨਾਨਕ ਸਾਹਿਬ ਨੇ ਜਤੁ, ਧੀਰਜੁ, ਮਤਿ, ਵੇਦ, ਆਦਿ ਸਭ ਸੰਜਮ, ਗੁਣ ਜਾਂ ਪ੍ਰਾਪਤੀਆਂ ਲਈਆਂ ਹਨ। ਗੁਰੂ ਅਮਰਦਾਸ ਜੀ ਨੇ ਇਸੇ ਮਨੁੱਖੀ ਦਸ਼ਾ ਨੂੰ 'ਅਨੰਦ' ਕਿਹਾ ਹੈ ਅਤੇ ਇਸ ਦਸ਼ਾ ਨੂੰ 'ਅਨੰਦ' ਨਾਂ ਦੀ ਬਾਣੀ ਵਿਚ ਪ੍ਰਗਟ ਕੀਤਾ ਹੈ। ਉਨ੍ਹਾਂ ਨੇ ਇਸ ਦਸ਼ਾ ਦੇ ਸਪੱਸ਼ਟ ਕਰਨ ਲਈ ਦੋਵੇਂ ਢੰਗ ਵਰਤੇ ਹਨ, ਭਾਵ, ਇਹ ਵੀ ਦੱਸਿਆ ਹੈ ਕਿ 'ਅਨੰਦ' ਦਸ਼ਾ ਇਨ੍ਹਾਂ ਗੁਣਾਂ ਦੀ ਪ੍ਰਾਪਤੀ ਨਾਲ ਪੈਦਾ

ਹੁੰਦੀ ਹੈ ਅਤੇ ਇਹ ਵੀ ਦੱਸਿਆ ਹੈ ਇਹ ਦਸ਼ਾ ਕੁਝ ਗੱਲਾਂ ਦੀ ਨਵਿਰਤੀ ਨਾਲ ਬਣਦੀ ਹੈ। 'ਅਨੰਦੁ' ਬਾਣੀ ਦੀ ਅੰਤਲੀ ਪਉੜੀ ਨੂੰ ਹੀ ਅਸੀਂ 'ਅਨੰਦ' ਦਸ਼ਾ ਦੀ ਪ੍ਰੀਭਾਸ਼ਾ ਲਈ ਕਾਫ਼ੀ ਸਮਝਦੇ ਹਾਂ। ਇਸ ਪਉੜੀ ਅਨੁਸਾਰ 'ਅਨੰਦ' ਦਸ਼ਾ ਵੱਡੇ ਭਾਗਾਂ, ਮਨੋਰਥ-ਪੂਰਤੀ, ਪਾਰਬ੍ਰਹਮ-ਪ੍ਰਾਪਤੀ ਪ੍ਰਭੂ-ਮੇਲ, ਸੱਚੀ ਬਾਣੀ ਦਾ ਸ੍ਰਵਣ, ਗੁਰੂ ਚਰਨਾਂ ਦੀ ਛੋਹ ਨਾਲ ਸੰਬੰਧਿਤ ਹੈ ਅਤੇ ਵਿਸੂਰੇ, ਦੁੱਖ, ਰੋਗ, ਸੰਤਾਪ ਦੇ ਨਾਸ਼ ਨਾਲ ਸੰਬੰਧਿਤ ਹੈ। ਇਹ ਸਾਰਾ ਸੰਕਲਪ ਧਾਰਮਿਕ ਹੈ। ਗੁਰੂ ਨਾਨਕ ਸਾਹਿਬ ਵਾਲਾ 'ਨਿਹਾਲ' ਦਾ ਸੰਕਲਪ ਆਤਮ-ਸਾਧਨਾ, ਸ੍ਵੈ-ਸ਼ਾਸਨ ਦਾ ਹੈ, ਮਨੋਵਿਗਿਆਨਕ ਹੈ।

'ਅਨੰਦ' ਦਸ਼ਾ ਦੇ ਉਲੇਖ ਲਈ ਗੁਰੂ ਅਮਰਦਾਸ ਜੀ ਨੇ ਇਕ ਹੋਰ ਸੰਕੇਤ ਵੀ ਕੀਤਾ ਹੈ। ਉਹ ਸੰਕੇਤ ਇਸ ਦਸ਼ਾ ਦੇ ਅਨੁਭਵ ਬਾਰੇ ਹੈ, ਅਨੰਦ ਵਿਚ ਕਿਵੇਂ ਮਹਿਸੂਸ ਹੁੰਦਾ ਹੈ, ਨਾ ਕਿ ਇਸ ਕਥਨ ਵਿਚ ਹੈ ਕਿ ਕਿਹੜੀਆਂ ਦਿਸ਼ਾ ਜਾਂ ਅਵਸਥਾ 'ਅਨੰਦ' ਦਸ਼ਾ ਉਤਪੰਨ ਕਰਦੀਆਂ ਹਨ। ਉਹ ਸੰਕੇਤ 'ਵਾਜੇ ਅਨਹਦ ਤੂਰੇ' ਦਾ ਹੈ। ਇਹ ਅੰਦਰੂਨੀ ਦਸ਼ਾ ਦਾ ਸੂਚਕ ਹੈ। 'ਵਾਜੇ ਅਨਹਦ ਤੂਰੇ' ਦੀ ਦਸ਼ਾ ਆਕਰਮਕ ਦਸ਼ਾ ਨਹੀਂ ਹੈ, ਸਾਕਰਮਕ ਕਰਮਸ਼ੀਲਤਾ ਹੈ। ਇਹ ਹੈ ਆਪਣੇ ਆਪ ਨਾਲ, ਆਲੇ-ਦੁਆਲੇ ਅਤੇ ਸਾਥੀਆਂ ਨਾਲ ਸੰਗੀਤਮਈ ਸੰਬੰਧ ਜਾਂ ਸੰਪਰਕ ਵਿਚ ਸਥਿਤ ਰਹਿ ਸਕਣਾ। ਇਸ ਤਰ੍ਹਾਂ ਇਹ 'ਅਨੰਦ' ਦਸ਼ਾ ਦਾ ਆਧਾਰ ਹੈ ਤੇ 'ਅਨੰਦ' ਦਸ਼ਾ ਦੀ ਪ੍ਰਾਪਤੀ ਦੀ ਜ਼ਰੂਰੀ ਸ਼ਰਤ ਹੈ, ਜੀਵਨ-ਜੁਗਤੀ ਵਿਚ ਸੰਗੀਤਮਈਤਾ ਦਾ ਜੋ ਅਰਥ ਹੈ ਉਸ ਦੀ ਵਿਆਖਿਆ ਹੀ ਸਾਰੀ 'ਅਨੰਦ' ਬਾਣੀ ਵਿਚ ਹੈ। ਆਪਣੇ ਆਪ ਨਾਲ ਸੁਰ ਹੋਣ ਦਾ ਭਾਵ ਵਧੇਰੇ ਡੂੰਘਾ ਹੈ। ਇਹ ਸਰੀਰਕ, ਮਾਨਸਿਕ, ਬੌਧਿਕ, ਆਤਮਿਕ ਸੰਤੁਲਨ ਹੈ, ਮਨ, ਬਚ, ਕਰਮ ਦੀ ਇਕਸੁਰਤਾ ਹੈ; ਮਿੱਠਾ ਬੋਲ, ਨਿਵ ਚਲਣ ਹੈ; ਪਰਉਪਕਾਰ ਉਮਾਹ ਹੈ; ਤਾਤਪਰਾਈ ਦਾ ਨਾਸ਼ ਹੈ; 'ਨਾ ਕੋ ਬੈਰੀ ਨਹੀ ਬਿਗਾਨਾ' ਦੀ ਸਿਧੀ ਹੈ; ਵਿਸ਼ਵਾਸਾਂ ਤੇ ਬੌਧਿਕਾਂ ਦਾ ਸੁਮੇਲ ਹੈ; ਜਜ਼ਬਿਆਂ ਤੇ ਵਿਚਾਰ ਦੀ ਗਲਵਕੜੀ ਹੈ। ਜਦੋਂ ਇਸ ਤਰ੍ਹਾਂ ਕਿਸੇ ਦਾ ਜੀਵਨ ਸੰਗੀਤਮਈ ਹੋ ਜਾਂਦਾ ਹੈ, ਉਸ ਅੰਦਰ ਕੋਈ ਤਣਾਉ ਨਹੀਂ ਰਹਿੰਦਾ, ਉਹ ਪਰਿਵਾਰ ਦੇ ਹਰ ਵਿਅਕਤੀ ਨਾਲ ਇਕਸੁਰ ਹੋ ਤੁਰਦਾ ਹੈ, ਵਿਹਾਰ ਵਿਚ ਸੰਗੀਤਕ ਰਹਿੰਦਾ ਹੈ, ਉਸ ਨੂੰ ਅਨੰਦ ਹੀ ਅਨੰਦ ਹੈ। ਨਿਸ਼ਚੇ ਹੀ ਜਿਸ ਦਸ਼ਾ ਵੱਲ ਗੁਰੂ ਅਮਰਦਾਸ ਸੰਕੇਤ ਕਰ ਰਹੇ ਹਨ, ਉਹ ਸਰੀਰਕ ਹੈ, ਪਰਾਸਰੀਰਕ ਨਹੀਂ; ਇਸ ਲੋਕ ਦੀ ਹੈ, ਪ੍ਰਲੋਕ ਦੀ ਨਹੀਂ; ਲੌਕਿਕ ਹੈ, ਅਲੌਕਿਕ ਨਹੀਂ।

'ਅਨੰਦੁ' ਸਾਹਿਬ ਦੀ ਬਾਣੀ ਵਿਚ ਇਕ ਹੋਰ ਸੰਕੇਤ ਹੈ ਜੋ ਦੱਸਦਾ ਹੈ ਕਿ 'ਅਨੰਦ' ਦਸ਼ਾ ਕੇਵਲ ਜ਼ਾਤੀ ਨਹੀਂ। ਜਪੁ ਦੀ ਅੰਤਲੀ ਪਉੜੀ ਵਿਚ ਜੋ ਕੁਝ ਹੈ, ਉਹ ਜਾਤ ਜਾਂ ਵਿਅਕਤੀ ਤੀਕ ਸੀਮਤ ਹੈ, ਭਾਵੇਂ ਉਨ੍ਹਾਂ ਗੁਣਾਂ ਦੀ ਵਰਤੋਂ ਵੀ ਸਾਥੀਆਂ ਦੇ ਸੰਪਰਕ ਵਿਚ ਹੋਣੀ ਹੈ ਜਾਂ ਉਹ ਗੁਣ ਸਾਥੀਆਂ ਦੇ ਨਾਲ ਹੀ ਪ੍ਰਗਟ ਹੋਣੇ ਹਨ। ਕਾਮ ਕਿਸੇ ਹੋਰ ਦੇ ਸੰਬੰਧ ਵਿਚ ਹੀ ਜ਼ਬਤ ਹੈ। ਧੀਰਜ ਕਿਸੇ ਹੋਰ ਦੇ ਸੰਬੰਧ ਵਿਚ ਹੀ ਧੀਰਜ ਹੈ। ਪਰ ਗੁਰੂ ਅਮਰਦਾਸ ਜੀ ਨੇ ਇਹ ਸਪੱਸ਼ਟ ਹੀ ਕਰ ਦਿੱਤਾ ਹੈ ਕਿ ਅਸੀਂ ਸੰਗਤ ਤੋਂ, ਸਮਾਜ ਤੋਂ, ਵੱਖਰੇ ਨਹੀਂ ਹੋ ਸਕਦੇ। ਇਕ ਵਿਅਕਤੀ ਦੇ 'ਅਨੰਦ' ਨਾਲ ਦੂਜੇ ਵਿਅਕਤੀ ਜਾਂ ਸਾਥੀ, ਸੰਤ, ਸਾਜਨ, ਆਪਣੇ ਆਪ ਹੀ ਅਨੰਦਿਤ ਹੋਣਗੇ, ਸਰਸੇ ਹੋਣਗੇ, ਖਿੜਨਗੇ। 'ਅਨੰਦ' ਦਸ਼ਾ

ਸੁਰੀਲਾਪਨ ਹੈ; ਵਾਜੇ ਤੂਰ ਹੈ, ਪਰ ਇਕੱਲੇ ਦਾ ਨਹੀਂ, ਸਾਥੀਆਂ ਨਾਲ ਸੰਬੰਧਿਤ ਹੋ ਕੇ ਹੈ। 'ਅਨੰਦ' ਦਸ਼ਾ ਜੇ ਵੰਡੀ ਨਹੀਂ ਜਾ ਸਕਦੀ ਤਾਂ ਵੀ ਇਹ ਦੂਜਿਆਂ ਨੂੰ ਪ੍ਰਭਾਵਤ ਕਰਦੀ ਹੈ, ਉਨ੍ਹਾਂ ਨੂੰ ਇਸ ਦੀ ਝਨਕਾਰ ਪਹੁੰਚਦੀ ਹੈ। ਪਰ ਗੁਰੂ ਅਮਰਦਾਸ ਤੇ 'ਸੰਤ ਸਾਜਨ ਭਏ ਸਰਸੇ' ਵਿਚ ਕਹਿੰਦੇ ਜਾਪਦੇ ਹਨ ਕਿ ਸਮੂਹ ਸਮਾਜ ਹੀ 'ਅਨੰਦ' ਦਸ਼ਾ ਨੂੰ ਪੁਜ ਸਕਦਾ ਹੈ, ਇਕੱਲਾ ਵਿਅਕਤੀ ਨਹੀਂ।

ਆਮ ਬੋਲ-ਚਾਲ ਵਿਚ ਖਾਣ, ਪੀਣ ਦੀ ਤ੍ਰਿਪਤੀ ਹੋਵੇ ਤਾਂ 'ਅਨੰਦ' ਸੰਕੇਤ ਨਾਲ ਉਸ ਦਸ਼ਾ ਦੀ ਲਖਤਾ ਕਰਾਈ ਜਾਂਦੀ ਹੈ; ਹਾਲਾਤ ਅਨੁਕੂਲ ਹੋਣ, ਜੀਵਨ ਸੁਖਾਲਾ ਜਾ ਰਿਹਾ ਹੋਵੇ, ਤਾਂ ਇਸ ਦਸ਼ਾ ਦੀ ਲਖਤਾ ਵੀ 'ਅਨੰਦ' ਸ਼ਬਦ ਨਾਲ ਕਰਾਈ ਜਾਂਦੀ ਹੈ—'ਅੱਜਕਲ ਬੜਾ ਅਨੰਦ ਬਣਿਆ ਹੋਇਆ ਹੈ'। 'ਕਿਸ ਤਰ੍ਹਾਂ ਹੋ; ਬੜੇ ਅਨੰਦ ਵਿਚ ਹਾਂ'। ਸੋ 'ਅਨੰਦ' ਦਸ਼ਾ ਦੇ ਸੰਕੇਤ ਵਿਚ ਹਰ ਤਰ੍ਹਾਂ ਦੀ ਪਦਾਰਥਕ ਪ੍ਰਾਪਤੀ ਸ਼ਾਮਲ ਹੈ—ਇਹ 'ਵਡਭਾਗ' ਹੈ। ਪਰ ਹੋਰ ਪ੍ਰਾਪਤੀਆਂ 'ਮਨੋਰਥਾਂ' ਦੀਆਂ ਹਨ, ਧਰਮ, ਅਰਥ, ਕਾਮ, ਮੋਖ ਜੋ ਅਨੰਦ ਦਿੰਦੀਆਂ ਹਨ; ਹੋਰ ਪ੍ਰਾਪਤੀ ਗੁਰੂ ਦੀ ਹੈ; ਹੋਰ ਪ੍ਰਾਪਤੀ ਪਾਰਬ੍ਰਹਮ ਦੀ ਹੈ। 'ਸੰਗੀਤਕਤਾ' ਅੰਦਰਲੀ ਵਡਿੱਤਣ ਦੇ ਸਾਧਨਾਂ ਨਾਲ ਹੈ, ਪਰ 'ਅਨੰਦ' ਦਸ਼ਾ ਦਾ ਆਧਾਰ ਪਦਾਰਥਕ, ਮਾਨਸਿਕ, ਬੌਧਿਕ, ਆਤਮਿਕ ਵੀ ਹੈ, 'ਪਾਰਬ੍ਰਹਮ ਪ੍ਰਭੁ ਪਾਇਆ' ਹੁੰਦਿਆਂ ਹੀ 'ਸਗਲ ਮਨੋਰਥ ਪੂਰੇ' ਹੋ ਜਾਂਦੇ ਹਨ, 'ਵਡਭਾਗ' ਉਘੜ ਆਉਂਦੇ ਹਨ ਤੇ 'ਦੂਖ ਰੋਗ ਸੰਤਾਪ' ਉੱਤਰ ਜਾਂਦੇ ਹਨ। 'ਪਾਰਬ੍ਰਹਮ ਪ੍ਰਭੁ ਪਾਇਆ' ਤੇ ਭਗਤੀ ਦੁਆਰਾ ਹੈ ਤੇ 'ਭਗਤਾਂ ਦੀ ਚਾਲ' ਗੁਰੂ ਅਮਰਦਾਸ ਨੇ ਦੱਸੀ ਹੈ 'ਲਬੁ ਲੋਭ ਅਹੰਕਾਰ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ'। ਇਹ ਵੀ ਅੰਦਰੂਨੀ ਜ਼ਬਤ ਦੀ ਦਸ਼ਾ ਬਣ ਜਾਂਦੀ ਹੈ। 'ਦੂਖੁ', 'ਵਿਛੋੜਾ' ਹੈ ਪ੍ਰਭੂ ਤੋਂ ਵਿਛੋੜਾ; ਰੋਗ, ਹਉਮੈ ਹੈ, ਦੀਰਘ ਰੋਗ ਹੈ, ਸੰਤਾਪ ਤਿੰਨ ਤਾਪ, ਆਧੀਆਂ, ਬਿਆਧੀਆਂ, ਉਪਾਧੀਆਂ ਹਨ। ਜਿਥੇ 'ਦੂਖ ਰੋਗ ਸੰਤਾਪ' ਨਹੀਂ ਹੈ, ਉਥੇ 'ਅਨੰਦ' ਹੈ। 'ਦੂਖ ਰੋਗ ਸੰਤਾਪ' ਉਥੇ ਨਹੀਂ ਹੈ ਜਿਥੇ 'ਪਾਰਬ੍ਰਹਮ ਪ੍ਰਭੂ ਪਾਇਆ' ਹੈ।

'ਪਾਰਬ੍ਰਹਮ ਪ੍ਰਭੁ' ਉਥੇ ਆਇਆ ਹੈ ਜਿਥੇ 'ਗਿਆਨ' ਆਇਆ ਗੁਰੂ ਮਿਲਿਆ ਹੈ। ਜਿਥੇ ਸ਼ਬਦ ਆਇਆ ਹੈ। ਸ਼ਬਦ ਪਾਰਬ੍ਰਹਮ-ਪ੍ਰਭੂ ਦਾ ਜ਼ਾਤੀ ਅਨੁਭਵ ਹੈ, 'ਸੁਣਿ ਵਡਾ' ਆਖਣ ਵਾਲੀ ਗੱਲ ਨਹੀਂ ਹੈ। ਜਿੱਥੇ ਪ੍ਰਭੂ ਨੇ ਸਾਧ ਸੰਗ ਗੋਸ਼ਟਿ ਕੀਤੀ ਹੈ, ਉਹ ਸ਼ਬਦ ਹੈ।

ਸੋ ਗਿਆਨ, ਸੰਗੀਤ, ਸ਼ਬਦ ਤੇ ਸਹਜ ਅਨੰਦ ਦਸ਼ਾ ਦਾ ਆਧਾਰ ਹਨ। ਅਨੰਦ ਸਮਾਜਿਕ ਤਾਲ-ਮੇਲ ਵਿਚ ਹੈ, ਅੰਦਰਲੇ ਨਾਲ ਇਕਸੁਰਤਾ ਵਿਚ ਹੈ, ਮਿਠੇ ਸੰਪਰਕ ਵਿਚ ਹੈ। ਅਨੰਦ ਕਰਮਸ਼ੀਲਤਾ ਵਿਚ ਹੈ। ਉੱਚੇ ਮੰਡਲਾਂ ਦੇ ਜ਼ਾਤੀ ਤਜਰਬੇ ਦੇ ਅਨੁਭਵ ਵਿਚ ਹੈ। ਸਹਜ ਦੇ ਵਤੀਜੇ ਵਿਚ ਅਨੰਦ ਕਾਇਮ ਰਹਿਣਾ ਹੈ।

## ਸੁੱਖ

ਸੁੱਖ ਬੇਰੰਗ ਜਿਹਾ ਸ਼ਬਦ ਜਾਪਦਾ ਹੈ ਪਰ ਸ਼ਾਇਦ ਬਹੁਤ ਸਰਲ ਹੋਣ ਕਰਕੇ ਇਉਂ ਪ੍ਰਤੀਤ ਹੁੰਦਾ ਹੈ। ਸੁੱਖ ਕੁਸ਼ਲਤਾ, ਖ਼ੁਸ਼ਹਾਲੀ, ਨਿਰੋਗ, ਨਿਰਵਿਘਨ ਜੀਵਨ ਦਾ ਲਖਾਇਕ ਹੈ। ਸੁੱਖ ਬਿਸ਼ਰਾਮ ਦਸ਼ਾ ਦਾ ਧਾਰਨੀ ਹੈ। ਯਤਨਸ਼ੀਲਤਾ ਤੇ ਕਰਮਸ਼ੀਲਤਾ ਮਗਰੋਂ ਜੋ

ਬਿਸ਼ਰਾਮ, ਆਰਾਮ, ਫਲ ਪ੍ਰਾਪਤ ਹੋਣਾ ਹੈ, ਉਹ ਸੁੱਖ ਹੈ। ਸੁੱਖ ਫਲ ਹੈ, ਲੰਮੀ ਪਰਉਪਕਾਰ ਦੀ ਜ਼ਿੰਦਗੀ ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ਮਗਰੋਂ ਸੁੱਖ ਹੈ।

ਸੁਖਮਨੀ ਦੇ 24.6 ਵਿਚ ਸਿਮਰਨ ਦੇ ਫਲ ਦੱਸੇ ਹਨ—ਖੇਮ, ਸ਼ਾਂਤਿ, ਰਿਧ, ਨਵਨਿਧਿ, ਬੁਧ, ਸਿਧੀ, ਗਿਆਨ ਸਿਧੀ, ਬਿਦਿਆ, ਤਪ, ਜੋਗ, ਧਿਆਨ ਦੀ ਪ੍ਰਾਪਤੀ ਚਾਰ ਪਦਾਰਥਾਂ ਦੀ ਪ੍ਰਾਪਤੀ, ਕਮਲ ਪ੍ਰਗਾਸ ਦਸ਼ਾ, ਨਿਰਲੇਪਤਾ, ਸੁੰਦਰਤਾ, ਚਤਰਾਈ, ਬਿਬੇਕ, ਸਮਦ੍ਰਿਸ਼ਟਤਾ।

ਦੁੱਖ ਨਵਿਰਤੀ ਤੇ ਸੁੱਖ ਪ੍ਰਾਪਤੀ ਭਾਵੇਂ ਬਹੁਤ ਉੱਚੇ ਆਸ਼ੇ ਹਨ ਜਾਂ ਨਹੀਂ, ਪਰ ਮਨੁੱਖੀ ਜੀਵਨ ਦੀਆਂ ਲਾਲਸਾਂ ਜ਼ਰੂਰ ਇਹੋ ਹਨ ਤੇ ਗੁਰੂ ਅਰਜਨ ਸਾਹਿਬ ਦੀ ਬਾਣੀ ਮਨੁੱਖ ਨੂੰ ਇਹ ਆਸ ਸਦਾ ਬੰਨ੍ਹਾਈ ਰਖਦੀ ਹੈ ਕਿ ਪਰਮਾਤਮਾ ਦੁੱਖ ਨਵਿਰਤੀ ਕਰਨ ਵਾਲਾ ਹੈ ਤੇ ਸੁੱਖ ਦੇਣ ਵਾਲਾ ਹੈ, ਉਹ ਵਿਧਾਤਾ ਹੈ ਤੇ ਸੇਵਕ ਦੇ ਕਾਰਜ ਸਾਧਣਾ ਉਸ ਦਾ ਬਿਰਦ ਹੈ। ਗੁਰੂ ਅਰਜਨ ਸਾਹਿਬ ਦੀ ਬਾਣੀ ਦੁੱਖ ਨਵਿਰਤੀ ਤੇ ਸੁੱਖ ਪ੍ਰਾਪਤੀ ਦੀ ਆਸ਼ਾ ਦਿੰਦੀ ਹੈ।

ਪਰ ਸੁਖਮਨੀ 24.6 ਵਿਚ ਜੋ ਸੂਚੀ ਆਪ ਨੇ ਦਿੱਤੀ ਹੈ ਉਸ ਤੋਂ ਪ੍ਰਗਟ ਹੈ ਕਿ ਸੁੱਖ ਦਾ ਆਧਾਰ ਸਿਮਰਨ ਹੈ ਜੋ ਮਨੁੱਖ ਨੂੰ ਮਾਨਸਿਕ, ਬੌਧਿਕ ਤੇ ਆਤਮਿਕ ਬਲ ਦਿੰਦਾ ਹੈ। ਜਿਤਨੇ ਤੀਕ ਮਨੁੱਖੀ ਸ਼ਖ਼ਸੀਅਤ ਦੇ ਸਾਰੇ ਅੰਗ ਤੇ ਅੰਸ਼ ਪ੍ਰਫੁੱਲਤ ਨਹੀਂ ਹੁੰਦੇ, ਸੁੱਖ ਨਹੀਂ ਮਿਲਦਾ। ਕੁਸ਼ਲ-ਖੇਮ ਪਹਿਲੀ ਲੋੜ ਹੈ, ਅਰੋਗ ਸਰੀਰ ਤੇ ਕੁਸ਼ਲਤਾ ਪਹਿਲੀ ਸ਼ਰਤ ਹਨ, ਸੁੱਖ ਦੀ। ਸਿਮਰਨ ਲਈ ਵੀ ਇਹ ਪਹਿਲੀ ਸ਼ਰਤ ਹਨ। ਸਿਮਰਨ ਨਾਲ ਅੰਦਰੂਨੀ ਵਿਕਾਸ ਹੈ ਜਿਸ ਨੂੰ ਰਿਧੀ, ਸਿਧੀ, ਨਿਧੀ ਕਹਿੰਦੇ ਹਨ, ਅੰਦਰ ਸਮਰੱਥ ਹੁੰਦਾ ਜਾਂਦਾ ਹੈ, ਭਰਪੂਰ ਹੁੰਦਾ ਜਾਂਦਾ ਹੈ; ਸਿਮਰਨ ਨਾਲ ਹੀ ਗਿਆਨ।

ਪਰ ਜਿਸ ਉਚੇਰੀ ਪ੍ਰਾਪਤੀ ਤੇ ਗੁਰੂ ਅਰਜਨ ਸਾਹਿਬ ਨੇ ਜ਼ੋਰ ਦਿੱਤਾ ਹੈ ਉਹ ਸਮਦ੍ਰਿਸ਼ਟਤਾ ਹੈ, ਉਹ ਸਭ ਕੈ ਮਧਿ ਸਗਲ ਤੇ ਉਦਾਸ ਦੀ ਨਿਰਲੇਪਤਾ ਹੈ। ਬ੍ਰਹਮ ਗਿਆਨੀ ਗੁਰੂ ਅਰਜਨ ਦੀ ਸੁਖਮਨੀ ਦੀ ਸਰੇਸ਼ਟ ਪੁਰਖ ਹੈ ਤੇ ਉਸ ਦੀ ਸ੍ਰੇਸ਼ਟਤਾ ਉਸ ਦੀ ਨਿਰਲੇਪਤਾ, ਨਿਰਦੋਖਤਾ, ਦ੍ਰਿਸ਼ਟਸਮਾਨੀ, ਧੀਰਜ ਤੇ ਸਹਜ ਵਿਚ ਹੈ। ਜਿਸ ਆਦਰਸ਼ਕ ਸੰਸਾਰ ਦੀ ਵੀ ਆਪ ਨੇ ਕਲਪਨਾ ਕੀਤੀ ਹੈ, ਉਥੇ ਤਾਤਪਰਾਈ ਨਹੀਂ ਹੈ, ਉਥੇ ਕੋਈ ਵੈਰੀ-ਬਿਗਾਨਾ ਨਹੀਂ ਹੈ, ਉਥੇ ਸਗਲ ਸੰਗ ਸਭ ਦੀ ਬਣੀ ਹੋਈ ਹੈ; ਉਥੇ ਜੋ ਨਿਜ਼ਾਮ ਦੀ ਬਹੁਰੰਗਤਾ ਹੈ ਉਸ ਨੂੰ 'ਪ੍ਰਭ ਕੀਨੋ' ਮੰਨਿਆ ਹੈ। ਉਥੇ ਧਰਮਾਂ ਦਾ ਕੋਈ ਵਿਰੋਧ ਸੰਭਵ ਨਹੀਂ, ਸੱਭਿਅਤਾਵਾਂ ਅਤੇ ਸਭਿਆਚਾਰਾਂ ਦਾ ਕੋਈ ਵਿਰੋਧ ਨਹੀਂ ਹੈ, ਉਥੇ ਗ੍ਰੰਥਾਂ ਦਾ ਵਿਰੋਧ ਨਹੀਂ ਹੈ, ਉਥੇ ਰੰਗ, ਰੂਪ, ਜਿਨਸ ਦੀ ਟਕਰ ਨਹੀਂ ਹੈ। 'ਸਗਲ ਸੰਗ ਬਨ ਆਈ' ਦੀ ਦੁਨੀਆਂ ਗੁਰੂ ਅਰਜਨ ਦੇਵ ਜੀ ਨੇ ਕਲਪੀ ਹੈ। ਉਥੇ ਦੁਨੀਆਂ ਵਿਚ ਸੁੱਖ ਹੈ। ਸੁੱਖ ਪਰਸਪਰ ਮਨੁੱਖੀ ਸੰਬੰਧਾਂ ਵਿਚੋਂ ਤਾਤਪਰਾਈ ਨਿਕਲਣ ਵਿਚ ਹੈ ਅਤੇ 'ਸਗਲ ਸੰਗ ਬਨ ਆਈ' ਦੇ ਸਥਾਪਨ ਹੋਣ ਵਿਚ ਹੈ। ਇਸ ਸੰਬੰਧ ਦੀ ਸਥਾਪਤੀ ਲਈ ਹੀ ਖੇਮ, ਸ਼ਾਂਤਿ, ਰਿਧ, ਨਵਨਿਧਿ, ਬੁਧ, ਗਿਆਨ, ਵਿਦਿਆ ਦੀ ਸ਼ਖ਼ਸੀਅਤ ਵਿਚ ਲੋੜ ਹੈ। ਇਸੇ ਮਨੁੱਖੀ ਰਿਸ਼ਤੇ ਦੀ ਸਥਾਪਨਾ ਲਈ ਹੀ ਸੁੰਦਰਤਾ, ਚਤਰਾਈ, ਬਿਬੇਕ ਦੀ ਲੋੜ ਹੈ। ਸੰਪੂਰਨ ਮਨੁੱਖ ਹੀ ਸੰਪੂਰਨ ਮਨੁੱਖਤਾ ਦੀ ਸ਼ਰਤ ਹੈ ਤੇ ਇਹੋ ਮਨੁੱਖ ਸੁੱਖ ਵਾਲਾ ਸੰਸਾਰ ਪੈਦਾ ਕਰ ਸਕਦਾ ਹੈ।

ਸੁੱਖ ਦਾ ਬਿਸਰਾਮ ਭਗਤ ਦੇ ਹਿਰਦੇ ਵਿਚ ਹੈ। ਸਿਮਰਨੀ ਨਾਲ ਖੇਮ, ਸ਼ਾਂਤਿ,

ਰਿਧਿ, ਨਵਨਿਧਿ, ਬਿਬੇਕ ਆਦਿ ਸਭ ਕੁਝ ਮਨੁੱਖੀ ਹਿਰਦੇ ਵਿਚ ਆ ਜਾਂਦਾ ਹੈ। ਸਿਮਰਨ ਨਾਮ ਦਾ ਜਾਪ ਹੈ, ਸੁਆਸ ਸੁਆਸ ਜਾਪ ਹੈ। ਇਹ ਰਹੱਸ ਹੈ ਕਿ ਕਿਵੇਂ ਜਾਪ ਨਾਲ ਮਨੁੱਖੀ ਮਨ, ਹਿਰਦਾ, ਬੁਧੀ ਆਤਮਾ ਬਲਵਾਨ ਹੁੰਦੇ ਜਾਂਦੇ ਹਨ। ਇਹੋ ਨਦਰ ਹੈ। ਪ੍ਰਭੂ ਆਪ ਹੀ ਹਿਰਦੇ ਵਿਚ ਆ ਜਾਂਦਾ ਹੈ। ਉਸੇ ਦੀ ਮੌਜੂਦਗੀ ਕਰਕੇ ਸੁੱਖ ਹੈ। ਸਿਮਰਨ ਸੁੱਖ ਦਾ ਵਸੀਲਾ ਹੈ।

ਸੋ ਸੁੱਖ ਦੀ ਵੀ ਸੰਦੇਹ ਦਸ਼ਾ ਵਿਚ ਹੈ, ਦਸ਼ਾ ਦਾ ਅਨੁਭਵ ਹੈ, ਕਰਮਸ਼ੀਲ ਜੀਵਨ ਦੀ ਦਸ਼ਾ ਹੈ ਅਤੇ ਸਮਦ੍ਰਿਸ਼ਟਤਾ ਦੀ ਉਪਜ ਹੈ। ਇਹ ਸਭ ਕੁਝ ਸਿਮਰਨ ਨਾਲ ਮਿਲਦਾ ਹੈ।

## ਸਹਜ (ਸੁਖ) •

ਗੁਰੂ ਨਾਨਕ ਸਾਹਿਬ ਨੇ 'ਸਦਾ ਬਸੰਤ' ਦਾ ਸੰਕਲਪ ਦਿੱਤਾ ਹੋਇਆ ਹੈ, 'ਬੇਦਸ ਮਾਹ ਰੁਤੀ ਥਿਤੀ ਵਾਰ ਭਲੇ' ਦਾ ਸੰਕਲਪ ਵੀ ਉਨ੍ਹਾਂ ਦਿੱਤਾ ਹੋਇਆ ਹੈ। 'ਸਦਾ ਬਸੰਤ' ਮਨੁੱਖੀ ਆਤਮਾ ਦੀ ਦਸ਼ਾ ਹੈ ਜੋ ਸਦਾ ਬਸੰਤ ਦੇ ਪੱਧਰ ਤੇ ਹੀ ਰਹਿੰਦੀ ਹੈ, ਜੋ ਦਸ਼ਾ ਸੁਕਦੀ, ਸੜਦੀ, ਮੁਰਝਾਂਦੀ ਨਹੀਂ ਹੈ, ਸਦਾ ਇਕ ਰਸ ਹੈ। ਇਹ ਅਡੋਲ ਇਕ ਰਸ ਅਵਸਥਾ ਸਹਜ ਸੁੱਖ ਦੀ ਅਵਸਥਾ ਹੈ ਜੋ ਮੀਂਹ ਹਨੇਰੀ ਵਿਚ ਇਕ ਰਸ ਕਾਇਮ ਰਹਿੰਦੀ ਹੈ। ਗੁਰੂ ਅਮਰਦਾਸ ਜੀ ਨੇ ਸਦਾ ਸੁਹਾਗ ਦਾ ਚਿਤਵਨ ਕੀਤਾ ਹੋਇਆ ਹੈ, ਸਹਜ ਬਾਰੇ ਅਨੰਦ ਸਾਹਿਬ ਵਿਚ ਦੱਸਿਆ ਹੈ। ਸਹਜ ਅਨੰਦ ਹੀ ਜੀਵਨ ਆਦਰਸ਼ ਹੈ, ਉਹ ਅਨੰਦ ਜੋ ਸਥਿਰ ਰਹੇ, ਬਾਹਰਲੇ ਹਾਲਾਤ ਵਿਚ ਡੋਲੇ ਨਾ। ਗੁਰੂ ਅਰਜਨ ਸਾਹਿਬ ਨੇ ਜੀਵਨ-ਮੁਕਤਿ ਪੁਰਸ਼ ਦਾ ਬਿਆਨ ਕੀਤਾ ਹੈ ਜੋ 'ਪ੍ਰਭ ਕੀ ਆਗਿਆ' ਵਿਚ ਜੀਂਦਾ ਹੈ, ਜੋ ਵਰਤਾਏ ਉਸੇ ਨੂੰ ਜੁਗਤਿ ਸਮਝਦਾ ਹੈ ਅਤੇ ਸਦਾ 'ਅਨੰਦ' ਵਿਚ ਰਹਿੰਦਾ ਹੈ। ਪ੍ਰਭੂ ਕੀ ਆਗਿਆ ਵਿਚ ਜੀਣਾ ਹੀ ਜੀਵਨ-ਜੁਗਤੀ ਹੈ ਅਤੇ ਜੀਵਨ ਮੁਕਤੀ ਹੈ ਅਤੇ 'ਸਦਾ ਅਨੰਦ' ਦਾ ਮਾਰਗ ਹੈ। ਪ੍ਰਭੂ ਆਗਿਆ ਵਿਚ ਜੀਣਾ ਇਸ ਤਰ੍ਹਾਂ ਹੈ :

ਤੈਸਾ ਹਰਖੁ ਤੈਸਾ ਉਸੁ ਸੋਗੁ।
ਸਦਾ ਅਨੰਦੁ ਤਹ ਨਹੀ ਬਿਓਗੁ।
ਤੈਸਾ ਸੁਵਰਨੁ ਤੈਸੀ ਉਸੁ ਮਾਟੀ।
ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ।
ਤੈਸਾ ਮਾਨੁ ਤੈਸਾ ਅਭਿਮਾਨੁ।
ਤੈਸਾ ਰੰਕੁ ਤੈਸਾ ਰਾਜਾਨੁ।
ਜੋ ਵਰਤਾਏ ਸਾਈ ਜੁਗਤਿ।
ਨਾਨਕ ਓਹ ਪੁਰਖੁ ਕਹੀਐ ਜੀਵਨ ਮੁਕਤਿ ।੭।

*(ਸੁਖਮਨੀ, 9.7) (ਗੁ. ਗ੍ਰੰ. ਪੰਨਾ ੨੭੫)*

ਹੁਕਮ ਰਜ਼ਾ ਵਿਚ ਜੀਉਣਾ ਸਦ, 'ਅਨੰਦ' ਜਾਂ 'ਸਹਜ-ਅਨੰਦ' ਦੀ ਜੁਗਤੀ ਹੈ। ਗੁਰੂ ਨਾਨਕ ਸਾਹਿਬ ਨੇ ਜਪੁਜੀ ਵਿਚ ਗੱਲ ਇਥੇ ਹੀ ਮੁਕਾਈ ਹੈ।

ਗੁਰੂ ਤੇਗ ਬਹਾਦਰ ਜੀ ਨੇ ਗਿਆਨ ਤੇ ਸਹਜ ਵਿਚ ਵਿਚਰਨ ਵਾਲੇ ਨਰ ਦਾ ਗੁਰੂ ਅਰਜਨ ਦੇਵ ਜੀ ਵਾਲਾ ਸੰਕਲਪ ਬਧਾ ਹੈ ਪਰ 'ਆਗਿਆ ਆਤਮ ਹਿਤਾਵੈ' ਦੀ ਥਾਂ ਉਨ੍ਹਾਂ

'ਜੋ ਨਰ ਦੁਖ ਮੈ ਦੁਖ ਨਹੀ ਮਾਨੈ' ਕਰ ਦਿੱਤਾ ਹੈ, ਦੁੱਖ ਨਾ ਮੰਨੋ। ਪਰ ਅਗੇ ਚਲ ਕੇ ਫਿਰ ਕਹਿ ਦਿੱਤਾ ਹੈ 'ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ'। ਭਾਵ ਗੁਰ ਕਿਰਪਾ ਨਾਲ ਹੀ ਕੋਈ ਦੁੱਖ ਨੂੰ ਦੁੱਖ ਨਾ ਮੰਨੇਗਾ, ਦੁੱਖ ਜਰੇਗਾ ਪਰ ਉਹ ਉਸ ਦੀ ਰੜਕ ਤੇ ਚੋਭ ਨਹੀਂ ਮੰਨੇਗਾ। ਇਹ ਗੱਲ ਨਹੀਂ ਕਹੀ ਕਿ ਦੁੱਖ ਹੈ ਨਹੀਂ, ਜਾਂ ਹਰਖ ਸੋਗ ਹੈ ਨਹੀਂ; ਇਹ ਹਨ; ਪਰ ਉੱਚੇ ਰੰਗਾਂ ਵਿਚ ਜਿਉਂਦਾ ਜੋ ਕੋਈ ਇਨ੍ਹਾਂ ਦੀ ਰੜਕ ਨੂੰ ਨਹੀਂ ਮੰਨਦਾ ਤਾਂ ਇਹ ਸੰਭਵ ਹੈ ਤੇ ਇਸ ਨਰ ਨੇ ਅਸਲ ਸਹਜ ਸੁੱਖ ਨੂੰ ਪ੍ਰਾਪਤ ਕੀਤਾ ਹੈ।

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ।
ਸੁਖ ਸਨੇਹੁ ਅਰੁ ਭੈ ਨਹੀਂ ਜਾ ਕੈ ਕੰਚਨ ਮਾਟੀ ਮਾਨੈ ॥੧॥ ਰਹਾਉ ॥
ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ।
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥੧॥
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ।
ਕਾਮ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮ ਨਿਵਾਸਾ।
ਗੁਰ ਕ੍ਰਿਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ।
ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ।

*(ਸੋਰਠਿ ਮਹਲਾ, ੯) (ਗੁ. ਗ੍ਰੰ. ਪੰਨਾ ੬੩੩)*

ਗੁਰੂ ਕਿਰਪਾ ਨਾਲ ਪ੍ਰਾਪਤ ਹੋਈ ਜੁਗਤੀ 'ਹੁਕਮ ਰਜਾਈ ਚਲਣ' ਦੀ ਜੁਗਤੀ ਹੀ ਹੈ, ਆਗਿਆ ਆਤਮ ਹਿਤਾਵੈ ਦੀ ਜੁਗਤੀ ਹੀ ਹੈ। ਇਹ ਮਨੁੱਖ ਸਹਜ ਅਨੰਦ ਨੂੰ ਪ੍ਰਾਪਤ ਹੁੰਦਾ ਹੈ। ਇਹ ਜੁਗਤੀ ਪ੍ਰੇਮ ਵਿਚ ਵਿਚਰਨ ਦੀ ਹੈ। ਪ੍ਰੇਮ ਉਹ ਹੈ ਜਿਹੜਾ ਜੀਵਨ ਨੂੰ ਉਸ ਤਰ੍ਹਾਂ ਗੋਬਿੰਦ ਸਿਉ ਲੀਨ ਕਰ ਦੇਵੇ ਜਿਵੇਂ ਪਾਨੀ ਪਾਨੀ ਸੰਗਿ ਲੀਨ ਹੋ ਜਾਂਦਾ ਹੈ।

## ਸਾਰ

(1) ਨਿਹਾਲ, ਅਨੰਦ, ਸੁਖ ਤੇ ਸਹਜ ਸੁਖ ਸ੍ਰੇਸ਼ਟ ਮਨੁੱਖੀ ਹੋਣੀ ਦੀਆਂ ਸੰਭਾਵਨਾਵਾਂ ਹਨ ਜੋ ਇਸੇ ਸਰੀਰ ਤੇ ਇਸੇ ਜਗਤ ਵਿਚ ਪ੍ਰਾਪਤਿ ਹੋ ਸਕਦੀਆਂ ਹਨ।

(2) ਇਹ ਸਾਰੀਆਂ ਦਸ਼ਾ ਇਕ ਦੂਜੇ ਦੀਆਂ ਪੂਰਕ ਹਨ। ਇਕ ਦੂਜੇ ਦੇ ਅਗੇ ਪਿਛੇ ਆਉਣ ਵਾਲੀਆਂ ਜਾਂ ਇਕ ਦੂਜੇ ਨੂੰ ਉਲੰਘਣ ਵਾਲੀਆਂ ਨਹੀਂ ਹਨ।

(3) ਨਿਹਾਲ ਵਿਚ ਆਤਮ-ਸੰਜਮ ਤੇ ਬਲ ਵਧ ਹੈ, ਅਨੰਦ ਵਿਚ ਸਮਾਜ ਨਾਲ ਇਕਸੁਰ ਹੋਣ ਤੇ ਬਲ ਹੈ, ਸੁਖ ਵਿਚ ਸੰਸਾਰ ਨਾਲ ਸਮਦਰਸ਼ੀ ਹੋ ਕੇ ਵਿਚਰਨ ਤੇ ਜ਼ੋਰ ਹੈ ਅਤੇ ਸਹਜ ਸੁਖ ਵਿਚ ਪ੍ਰੇਮ, ਹੁਕਮ, ਰਜਾ ਭਾਣੇ ਵਿਚ ਵਿਚਰਨ ਦੀ ਜੁਗਤੀ ਹੈ। ਚੌਹਾਂ ਹਾਲਤਾਂ ਵਿਚ ਕਰਮਸ਼ੀਲ ਹੋ ਕੇ, ਆਪਣੇ ਆਲੇ ਦੁਆਲੇ ਨਾਲ ਆਦਰਸ਼ਕ, ਸੰਜਮੀ, ਸੰਗੀਤਕ, ਸਮਦਰਸ਼ੀ ਵਤੀਰਾ ਧਾਰਨ ਕਰਨਾ ਹੈ।

(4) ਨਿਹਾਲ, ਅਨੰਦ ਸੁਖ ਦੇ ਰਸਤੇ ਗੁਰੂ ਦਸਦਾ ਹੈ। ਮਨੁੱਖੀ ਯਤਨ ਵੀ ਹੈ, ਪਰ ਰਸਤਾ ਖੁਲਦਾ ਸਿਮਰਨ, ਜਪ ਨਾਲ ਹੀ ਹੈ। ਜੁਗਤੀਆਂ ਦੀ ਜੁਗਤੀ ਸਿਮਰਨ ਹੀ ਹੈ।

## ੨. ਭਾਗ ਦੂਜਾ

## ਰਾਮਕਲੀ 'ਅਨੰਦੁ' ਦੀ ਵਿਚਾਰਾਤਮਿਕ ਰੂਪ-ਰੇਖਾ

## ਪਉੜੀ-ਵਾਰ

(1)

ਅਨੰਦ ਅਵਸਥਾ ਦੀ ਪ੍ਰਾਪਤੀ ਦਾ ਆਧਾਰ ਸਤਿਗੁਰੂ ਦੀ ਪਛਾਣ, ਸਹਜ ਦਾ ਜੀਵਨ, ਰਾਗਾਤਮਕਤਾ ਤੇ ਸ਼ਬਦ ਹਨ। ਸਤਿਗੁਰ ਦੀ ਪ੍ਰਾਪਤੀ ਨਾਲ ਪੂਰਨ ਗਿਆਨ ਮਿਲਦਾ ਹੈ। ਸਹਜ ਜੀਵਨ ਦਾ ਸੰਤੁਲਨ ਹੈ ਜਦੋਂ ਦਵੈਤ ਦਾ ਉਲਾਰ ਸਮਾਪਤ ਹੁੰਦਾ ਹੈ। ਰਾਗਾਤਮਕਤਾ ਹੈ ਆਪਣੇ ਆਪ ਨਾਲ ਤੇ ਆਪਣੇ ਸਾਥੀਆਂ ਨਾਲ ਇਕਸੁਰ ਹੋ ਕੇ ਤਾਲ ਵਿਚ ਚਲ ਸਕਣਾ। ਸ਼ਬਦ ਪਰਮ ਸੱਤਾ ਦਾ ਜ਼ਾਤੀ ਅਨੁਭਵ ਹੈ ਜਾਂ ਅਧਿਆਤਮਿਕ ਤਜਰਬਾ ਹੈ।

(2)

ਅਨੰਦ ਦੀ ਪ੍ਰਾਪਤੀ ਹੈ ਪ੍ਰਭੂ ਦੇ ਸਦੀਵੀ ਸਾਥ ਦੇ ਵਿਸ਼ਵਾਸ, ਦੁੱਖਾਂ ਦੇ ਜੀਵਨ ਵਿਚੋਂ ਨਾਸ਼ ਵਿਚ ਤੇ ਜ਼ਿੰਦਗੀ ਦੇ ਮਨੋਰਥ ਦੀ ਸਿਧੀ ਵਿਚ। ਪ੍ਰਭੂ-ਸੱਤਾ ਸਰਬ ਵਿਆਪਕ ਹੈ, ਸਰਬ ਸਮਰਥ ਹੈ ਅਤੇ ਸਭ ਦੀ ਸਹਾਇਕ ਹੈ। ਪ੍ਰਭੂ-ਸੱਤਾ ਦਾ ਇਹ ਅਨੁਭਵ ਦੁੱਖ ਕਲੇਸ਼ ਦਾ ਨਾਸ਼ ਕਰਦਾ ਹੈ। ਜੀਵਨ ਦਾ ਮਨੋਰਥ ਇਸ ਵਿਸ਼ਵਾਸ ਨੂੰ ਜੀਵਨ ਵਿਚ ਸਿੱਧ ਕਰਨਾ ਹੈ।

(3)

ਅਨੰਦ ਦੀ ਪ੍ਰਾਪਤੀ ਪ੍ਰਭੂ-ਸੱਤਾ ਦੇ ਨਿਜ਼ਾਮ ਦੇ ਵਿਸ਼ਵਾਸ ਵਿਚ ਹੈ, ਉਸ ਸੱਤਾ ਦੀ ਸੰਪੰਨਤਾ ਵਿਚ ਹੈ, ਉਸ ਦੀ ਕ੍ਰਿਪਾ ਦੇ ਵਿਸ਼ਵਾਸ ਵਿਚ ਹੈ। ਪ੍ਰਭੂ ਸਾਹਿਬ ਹੈ ਜਿਸ ਨੇ ਬ੍ਰਹਮੰਡੀ ਨਿਜ਼ਾਮ ਨੂੰ ਧਾਰਨ ਕੀਤਾ ਹੋਇਆ ਹੈ। ਬ੍ਰਹਮ ਵਿਚ ਹਰ ਪਦਾਰਥ ਦੀ ਬਹੁਲਤਾ ਹੈ। ਪ੍ਰਭੂ ਕ੍ਰਿਪਾਲੂ ਹੈ ਤੇ ਹਰ ਕਿਸੇ ਨੂੰ ਬਹੁਲਤਾ ਦਿੰਦਾ ਹੈ। ਪ੍ਰਭੂ ਨਾਲ ਸੰਬੰਧ ਸਿਫ਼ਤਿ-ਸਲਾਹ ਦੁਆਰਾ ਸਥਾਪਿਤ ਹੁੰਦਾ ਹੈ। ਇਹ ਸੰਬੰਧ ਸਥਾਪਿਤ ਹੋ ਜਾਵੇ ਤਦ ਪਰਮ ਪਦ ਦੀ ਅਵਸਥਾ ਮਿਲਦੀ ਹੈ।

(4)

ਅਨੰਦ ਦੀ ਪ੍ਰਾਪਤੀ ਆਧਾਰ ਸਹਿਤ ਹੋਣ ਦੇ ਵਿਸ਼ਵਾਸ ਵਿਚ ਹੈ, ਭੁੱਖ ਦੇ ਨਾਸ਼ ਵਿਚ ਹੈ, ਸ਼ਾਂਤੀ ਦੇ ਪ੍ਰਕਾਸ਼ ਵਿਚ ਹੈ, ਇੱਛਾ ਦੀ ਤ੍ਰਿਪਤੀ ਵਿਚ ਹੈ। ਨਾਮ ਦਾ ਸਿਮਰਨ ਜੀਵਨ-ਸੱਤਾ ਦਾ ਆਧਾਰ ਹੈ। ਗੁਰੂ ਦਾ ਗਿਆਨ ਨਾਮ ਦਿੰਦਾ ਹੈ। ਉਹ ਗਿਆਨ ਭੁੱਖ ਨਾਸ਼ ਕਰਦਾ ਹੈ, ਸ਼ਾਂਤੀ ਪ੍ਰਦਾਨ ਕਰਦਾ ਹੈ, ਇੱਛਾਵਾਂ ਪੁਜਾਂਦਾ ਹੈ।

(5)

ਅਨੰਦ ਦਾ ਆਧਾਰ ਜੀਵਨ ਵਿਚ ਹੀ ਪਰਮਪਦ ਦੀ ਪ੍ਰਾਪਤੀ ਹੈ। ਇਸ ਪਦ ਦੀ

ਪ੍ਰਾਪਤੀ ਪੰਜ ਦੂਤਾਂ ਤੇ ਵਸੀਕਾਰ ਨਾਲ ਹੁੰਦੀ ਹੈ। ਪੰਜ ਦੂਤਾਂ ਤੇ ਵਸੀਕਾਰ ਮੌਤ ਤੇ ਜਿਤ ਹੈ। ਨਾਮ ਦੇ ਸਿਮਰਨ ਨਾਲ ਇਹ ਪਰਮਪਦ ਮਿਲਦਾ ਹੈ ਅਤੇ ਪੰਚਾਂ ਦੇ ਵਸੀਕਾਰ ਪ੍ਰਾਪਤ ਹੁੰਦਾ ਹੈ। ਇਹ ਸੁੱਖ ਹੈ।

(6)

ਅਨੰਦ ਤਦ ਹੈ ਜਦ ਦੇਹੀ ਸਫ਼ਲ ਹੋਵੇ। ਦੇਹੀ ਸਫ਼ਲ ਹੁੰਦੀ ਹੈ ਜੇ ਇਹ ਲਿਵ ਦਾ ਜੀਵਨ ਜੀਵੇ ਅਤੇ ਸਰਬ ਸਮਰਣ ਦਾ ਅਨੁਭਵ ਕਰੇ। ਲਿਵ ਦਾ ਜੀਵਨ ਸਿਆਣਪ, ਚਤਰਾਈਆਂ ਨਾਲ ਨਹੀਂ ਮਿਲਦਾ। ਪ੍ਰਭੂ ਕ੍ਰਿਪਾ ਨਾਲ ਮਿਲਦਾ ਹੈ।

(7)

ਅਨੰਦ ਦੀ ਲੋਚਾ ਸਰਬ-ਵਿਆਪੀ ਹੈ। ਪਰ ਸੱਚੇ ਅਨੰਦ ਦੀ ਸੂਝ ਗੁਰੂ ਕ੍ਰਿਪਾ ਤੋਂ ਮਿਲੇ ਗਿਆਨ ਦੁਆਰਾ ਹੁੰਦੀ ਹੈ। ਗੁਰੂ ਦੇ ਦਿੱਤੇ ਗਿਆਨ ਕਾਰਣ ਮੋਹ ਤੁਟਦਾ ਹੈ, ਪਾਪ ਨਾਸ਼ ਹੁੰਦਾ ਹੈ ਤੇ ਜੀਵਨ ਦੀ ਜੁਗਤ ਸਵਰਦੀ ਹੈ। ਮੋਹ ਕੁਟੰਬ ਦਾ ਹੈ, ਪਾਪ ਪਦਾਰਥ ਦੀ ਖਿਚ ਕਰਕੇ ਹੈ, ਜੀਵਨ ਦੀ ਸੱਚੀ ਜੁਗਤੀ ਸਰਬ-ਵਿਆਪੀ ਦੇ ਸਿਮਰਨ ਤੋਂ ਮਿਲਦੀ ਹੈ।

(8)

ਅਨੰਦ ਦੀ ਪ੍ਰਾਪਤੀ ਗੁਰੂ ਕ੍ਰਿਪਾ ਨਾਲ ਮਿਲੇ ਨਾਮ ਸਿਮਰਨ ਵਿਚੋਂ ਹੈ। ਨਾਮ ਦਾ ਸਿਮਰਨ ਭਰਮ ਕਟਦਾ ਹੈ, ਮਨ ਨੂੰ ਨਿਰਮਲ ਕਰਦਾ ਹੈ ਅਤੇ ਜੀਵ ਨੂੰ ਭਾਣੇ ਵਿਚ ਟਿਕਾਉਂਦਾ ਹੈ।

(9)

ਅਨੰਦ ਦੀ ਪ੍ਰਾਪਤੀ ਗੁਰੂ ਕ੍ਰਿਪਾ ਦੁਆਰਾ ਮਿਲੀ ਅਕਥ ਪ੍ਰਭੂ ਦੀ ਸੂਝ, ਸਿਮਰਨ ਤੋਂ ਸਿਫਤਿ ਸਾਲਾਹ ਵਿਚੋਂ ਹੈ। ਗੁਰੂ ਦੀ ਮਿਹਰ ਬਾਣੀ ਹੈ। ਬਾਣੀ ਦੀ ਵਿਚਾਰ ਵਿਚੋਂ ਸੂਝ ਹੈ। ਇਹ ਸੂਝ ਤਦ ਹੁੰਦੀ ਹੈ ਜੇ ਆਪਣੀ ਚਤੁਰਾਈ ਛੱਡ ਕੇ ਤਨ, ਮਨ, ਧਨ ਗੁਰੂ ਨੂੰ ਸੌਂਪਿਆ ਜਾਵੇ ਤੇ ਉਸ ਦੇ ਹੁਕਮ ਵਿਚ ਤੁਰਿਆ ਜਾਵੇ।

(10)

ਅਨੰਦ ਦੀ ਪ੍ਰਾਪਤੀ ਇਸ ਭੇਦ ਦੇ ਸਮਝਣ ਵਿਚ ਹੈ ਕਿ ਭਰਮ ਵਿਚ ਭਟਕਾਉਣ ਵਾਲੀ ਮਾਇਆ ਦਾ ਕਰਤਾ ਵੀ ਪ੍ਰਭੂ ਆਪ ਹੀ ਹੈ। ਮਾਇਆ ਦਾ ਮੋਹ ਵੀ ਉਹ ਆਪ ਹੀ ਲਗਾਉਂਦਾ ਹੈ। ਮਾਇਆ ਦੇ ਮੋਹ ਤੋਂ ਛੁਟਕਾਰਾ ਵੀ ਉਹ ਆਪ ਹੀ ਕ੍ਰਿਪਾ ਕਰਕੇ ਦਿਵਾਉਂਦਾ ਹੈ। ਸਿਆਣਪ ਨਾਲ ਮਾਇਆ, ਮੋਹ ਤੇ ਭਰਮ ਤੋਂ ਛੁਟਕਾਰਾ ਨਹੀਂ ਹੈ। ਆਪਣਾ ਆਪ ਪ੍ਰਭੂ ਦੇ ਸਮਰਪਣ ਕਰਨ ਨਾਲ ਛੁਟਕਾਰਾ ਹੈ। ਛੁਟਕਾਰਾ ਹੋਵੇ ਤੇ ਅਨੰਦ ਹੈ।

(11)

ਅਨੰਦ ਦੀ ਪ੍ਰਾਪਤੀ ਸੱਚ ਦੀ ਪ੍ਰਾਪਤੀ ਵਿਚ ਹੈ। ਸੱਚ ਕੀ ਹੈ ਇਸ ਦੀ ਸੋਝੀ ਗੁਰੂ ਦਿੰਦਾ ਹੈ। ਗੁਰੂ ਕੁਟੰਬ ਦਾ ਮੋਹ ਹਟਾ ਕੇ ਸੱਚੇ ਪ੍ਰਭੂ ਦੇ ਸਿਮਰਨ ਵਿਚ ਲਗਾਉਂਦਾ ਹੈ। ਨਾਮ ਦਾ ਧਨ ਪਰਲੋਕ ਵਿਚ ਵੀ ਸਹਾਈ ਹੁੰਦਾ ਹੈ, ਸੰਗ ਸਾਕ ਉਥੇ ਸਹਾਈ ਨਹੀਂ ਹੁੰਦੇ। ਸਿਮਰਨ ਬਿਨਾਂ ਉਥੇ ਪਛਤਾਪ ਹੁੰਦਾ ਹੈ।

(12)

ਅਨੰਦ ਦੀ ਪ੍ਰਾਪਤੀ ਖੇਲ ਖੇਲਣ ਵਿਚ ਹੈ, ਅਗਮ ਅਗੋਚਰ ਪ੍ਰਭੂ ਦਾ ਅੰਤ ਪਾਉਣ ਲਈ ਵਰਤੀ ਹਉਮੈ ਤੇ ਚੰਚਲਤਾ ਵਿਚ ਨਹੀਂ ਹੈ। ਜੀਵਨ ਖੇਲ ਸਿਮਰਨ ਨਾਲ ਖੇਲੀ ਜਾਂਦੀ ਹੈ, ਗਿਣਤੀਆਂ ਮਿਣਤੀਆਂ ਤੇ ਉਕਤੀਆਂ ਜੁਗਤੀਆਂ ਨਾਲ ਨਹੀਂ, ਹੁਕਮ ਤੇ ਭਾਣੇ ਦਾ ਜੀਵਨ ਅਨੰਦ ਪ੍ਰਾਪਤੀ ਦਾ ਰਸਤਾ ਹੈ।

(13)

ਅਨੰਦ ਦੀ ਪ੍ਰਾਪਤੀ ਸੱਚੇ ਨਾਮ ਦੇ ਸਿਮਰਨ ਨਾਲ ਸੱਚੇ ਪ੍ਰਭੂ ਦੇ ਮਨ ਵਿਚ ਵਸਣ ਕਰਕੇ ਹੈ। ਨਾਮ ਦਾ ਅੰਮ੍ਰਿਤ ਗੁਰੂ ਦੀ ਕ੍ਰਿਪਾ ਨਾਲ ਉਸ ਦੇ ਹੁਕਮ ਵਿਚ ਤੁਰਨ ਨਾਲ ਮਿਲਦਾ ਹੈ। ਇਹ ਅੰਮ੍ਰਿਤ ਲਬ, ਲੋਭ, ਹੰਕਾਰ ਦੀ ਜ਼ਹਿਰ ਨੂੰ ਕਟਦਾ ਹੈ। ਦੇਵਤੇ, ਮਨੁੱਖ ਤੇ ਮੁਨੀ ਨਾਮ ਅੰਮ੍ਰਿਤ ਦੀ ਤਲਾਸ਼ ਵਿਚ ਹਨ।

(14)

ਅਨੰਦ ਦੀ ਪ੍ਰਾਪਤੀ ਨਾਮ ਸਿਮਰਨ ਵਿਚ ਲਗ ਕੇ ਆਪਣੇ ਆਪ ਦੇ ਤਿਆਗ ਵਿਚ ਹੈ। ਆਪਣੇ ਆਪ ਦੇ ਤਿਆਗ ਤੋਂ ਭਾਵ ਲਬ, ਲੋਭ, ਹੰਕਾਰ, ਤ੍ਰਿਸ਼ਨਾ ਨੂੰ ਜਿੱਤਣਾ ਹੈ ਜੋ ਕਿ ਬੜਾ ਕਠਿਨ ਹੈ। ਇਹ ਜਿੱਤੇ ਜਾਣ ਤਦ ਜੀਵ ਪ੍ਰਭੂ ਨਾਲ ਇਕਮਿਕ ਹੋ ਜਾਂਦਾ ਹੈ।

(15)

ਅਨੰਦ ਦੀ ਪ੍ਰਾਪਤੀ ਤਦ ਹੈ ਜਦੋਂ ਪ੍ਰਭੂ ਆਪ ਗੁਰੂ ਦੁਆਰਾ ਜੀਵ ਨੂੰ ਆਪਣੇ ਭਾਣੇ ਵਿਚ ਤੋਰਦਾ ਹੈ। ਸਿਮਰਨ ਦੇ ਰਾਹ ਤੇ ਦਿੰਦਾ ਹੈ, ਸੱਚ ਵਿਚ ਸਥਿਰ ਕਰਦਾ ਹੈ। ਨਾਮ ਦਾ ਮਾਰਗ ਪ੍ਰਭੂ ਦੀ ਕ੍ਰਿਪਾ ਨਾਲ ਗੁਰੂ ਦੀ ਬਾਣੀ ਵਿਚੋਂ ਪ੍ਰਾਪਤ ਹੁੰਦਾ ਹੈ।

(16)

ਅਨੰਦ ਦੀ ਪ੍ਰਾਪਤੀ ਸਤਿਗੁਰੂ ਦੁਆਰਾ ਹੈ। ਸਤਿਗੁਰੂ ਸ਼ਬਦ ਦਿੰਦਾ ਹੈ। ਸ਼ਬਦ ਪ੍ਰਭੂ ਦੀ ਸਿਫਤਿ ਸਾਲਾਹ ਹੈ। ਸ਼ਬਦ ਚਤੁਰਾਈਆਂ ਨਾਲ ਨਹੀਂ ਮਿਲਦਾ, ਧੁਰ ਤੋਂ ਹੋਈ ਬਖ਼ਸ਼ਿਸ਼ ਨਾਲ ਮਿਲਦਾ ਹੈ।

(17)

ਅਨੰਦ ਦੀ ਪ੍ਰਾਪਤੀ ਪਵਿੱਤਰਤਾ ਵਿਚ ਹੈ। ਪਵਿੱਤਰ ਉਹ ਹੁੰਦਾ ਹੈ ਜੋ ਨਾਮ ਦੇ ਸਿਮਰਨ ਵਿਚ ਲਗਦਾ ਹੈ। ਨਾਮ ਦਾ ਸਿਮਰਨ ਗੁਰੂ ਤੋਂ ਮਿਲਦਾ ਹੈ। ਜਦੋਂ ਜੀਵਨ ਪਵਿੱਤਰ ਹੋ ਜਾਂਦਾ ਹੈ ਉਹ ਹੋਰਾਂ ਨੂੰ ਆਪਣੀ ਛੋਹ ਨਾਲ ਪਵਿਤਰ ਕਰਦਾ ਹੈ।

(18)

ਅਨੰਦ ਦੀ ਪ੍ਰਾਪਤੀ ਉਦੋਂ ਹੈ ਜਦੋਂ ਸਹਜ ਪ੍ਰਾਪਤ ਹੋ ਜਾਵੇ। ਸਹਜ ਕਰਮ-ਕਾਂਡ ਨਾਲ ਨਹੀਂ ਮਿਲਦਾ। ਸਹਜ ਪੂਰਨ ਗਿਆਨ ਦੀ ਅਵਸਥਾ ਹੈ। ਸਹਜ ਦੀ ਅਵਸਥਾ ਮਿਲ ਜਾਵੇ ਤਦ ਸਹਸਾ ਨਹੀਂ ਰਹਿੰਦਾ। ਸਹਸਾ ਮਨ ਨੂੰ ਮੈਲਾ ਰਖਦਾ ਹੈ। ਨਾਮ ਦਾ ਸਿਮਰਨ ਮਨ ਨੂੰ ਧੋਂਦਾ ਹੈ ਅਤੇ ਭਰਮ ਨੂੰ ਕਟਦਾ ਹੈ। ਨਾਮ ਦਾ ਸਿਮਰਨ ਗੁਰੂ ਤੇ ਸ਼ਬਦ ਵਿਚੋਂ ਮਿਲਦਾ ਹੈ।

(19)

ਅਨੰਦ ਦੀ ਪ੍ਰਾਪਤੀ ਕੂੜ ਦੇ ਤਿਆਗਣ ਅਤੇ ਸੱਚ ਦੇ ਗ੍ਰਹਿਣ ਕਰਨ ਵਿਚ ਹੈ। ਕੂੜ ਹੈ ਅੰਦਰੋਂ ਹੋਰ ਤੇ ਬਾਹਰੋਂ ਹੋਰ ਹੋਣਾ। ਤ੍ਰਿਸ਼ਨਾ ਦੇ ਕਾਰਣ ਜੀਵ ਕੂੜ ਵਿਚ ਪਰਵਿਰਤ ਹੁੰਦੇ ਹਨ। ਨਾਮ ਦੇ ਸਿਮਰਨ ਨਾਲ ਕੂੜ ਮਿਟਦਾ ਹੈ ਤੇ ਸਚ ਮਿਲਦਾ ਹੈ।

(20)

ਅਨੰਦ ਦੀ ਪ੍ਰਾਪਤੀ ਅੰਦਰੋਂ ਤੇ ਬਾਹਰੋਂ ਨਿਰਮਲ ਹੋਣ ਵਿਚ ਹੈ। ਸਤਿਗੁਰੂ ਦੇ ਹੁਕਮ ਵਿਚ ਤੁਰਨ ਨਾਲ ਮਨ ਨਿਰਮਲ ਹੁੰਦਾ ਹੈ। ਸਤਿਗੁਰੂ ਦੇ ਹੁਕਮ ਅਨੁਸਾਰ ਨਾਮ ਦੇ ਸਿਮਰਨ ਵਿਚ ਰਹਿਣ ਨਾਲ ਕੂੜ ਦੀ ਸਾਰ ਵਿਚੋਂ ਨਿਕਲਣ ਹੁੰਦਾ ਹੈ।

(21)

ਅਨੰਦ ਦੀ ਪ੍ਰਾਪਤੀ ਸਤਿਗੁਰੂ ਦੇ ਸਨਮੁਖ ਹੋਣ ਵਿਚ ਹੈ। ਸਨਮੁਖਤਾ ਲਈ ਤਨ ਮਨ ਗੁਰੂ ਦੇ ਅਰਪਣ ਕਰਨਾ ਹੁੰਦਾ ਹੈ ਤੇ ਆਪਣਾ-ਆਪ ਤਿਆਗਣਾ ਹੁੰਦਾ ਹੈ। ਸਨਮੁਖ ਹੋਣ ਲਈ ਆਪਣੇ ਗੁਰੂ ਦਾ ਹੀ ਤਕਵਾ ਰਖਣਾ ਹੈ, ਕਿਸੇ ਹੋਰ ਦਾ ਆਸਰਾ ਨਹੀਂ ਮੰਨਣਾ। ਇਸ ਤਰ੍ਹਾਂ ਦੀ ਸਨਮੁਖਤਾ ਸੰਤ ਪਦਵੀ ਤੇ ਪੁਚਾ ਦਿੰਦੀ ਹੈ।

(22)

ਅਨੰਦ ਦੀ ਪ੍ਰਾਪਤੀ ਮੁਕਤੀ ਦੀ ਪ੍ਰਾਪਤੀ ਵਿਚ ਹੈ। ਮੁਕਤੀ ਦੀ ਪ੍ਰਾਪਤੀ ਦਾ ਮਾਰਗ ਗੁਰੂ ਦੇ ਸਨਮੁਖ ਹੋਣ ਦਾ ਹੈ। ਬੇਮੁਖ ਹੋਣ ਕਰਕੇ ਜੂਨਾਂ ਵਿਚ ਭਟਕਣਾ ਹੁੰਦਾ ਹੈ। ਇਹ ਬਿਬੇਕ ਅਤੇ ਵਿਚਾਰ ਦਾ ਨਿਰਣਾ ਹੈ।

(23)

ਅਨੰਦ ਸਤਿਗੁਰੂ ਦੇ ਸਨਮੁਖ ਹੋਣ ਵਿਚ ਹੈ। ਸਤਿਗੁਰੂ ਦੇ ਸਨਮੁਖ ਹੋਣ ਦਾ ਤਰੀਕਾ ਸਤਿਗੁਰੂ ਦੀ ਸੱਚੀ ਬਾਣੀ ਦਾ ਗਾਇਨ ਹੈ, ਵਿਚਾਰ ਹੈ, ਨਾਮ ਅੰਮ੍ਰਿਤ ਦਾ ਸਿਮਰਨ ਹੈ, ਨਾਮ ਰੰਗ ਵਿਚ ਰੰਗੇ ਰਹਿਣਾ ਹੈ। ਕੇਵਲ ਸੱਚੇ ਗੁਰੂ ਦੀ ਹੀ ਬਾਣੀ ਸੱਚੀ ਹੈ।

(24)

ਅਨੰਦ ਦੀ ਪ੍ਰਾਪਤੀ ਸੱਚੀ ਬਾਣੀ ਦੇ ਗਾਇਨ ਵਿਚੋਂ ਹੈ, ਨਾ ਕਿ ਕਚੀ ਬਾਣੀ ਦੇ ਗਾਇਨ ਵਿਚੋਂ। ਕਚੀ ਬਾਣੀ ਦੇ ਰਚਨਹਾਰ ਆਪ ਕਚੇ ਹੁੰਦੇ ਹਨ, ਉਸ ਬਾਣੀ ਦੇ ਗਾਇਨ ਤੇ ਸੁਣਨ ਵਾਲੇ ਵੀ ਕਚੇ ਹੀ ਹੁੰਦੇ ਹਨ। ਕਚੇ ਉਹ ਹਨ ਜੋ ਮਾਇਆ ਵਿਚ ਰਚੇ ਹਨ ਤੇ ਸੱਚ ਮਾਇਆ ਦੇ ਬਦਲੇ ਹਾਰ ਚੁੱਕੇ ਹਨ।

(25)

ਅਨੰਦ ਦੀ ਪ੍ਰਾਪਤੀ ਸੁੱਚੇ ਸ਼ਬਦ ਦੇ ਗਾਇਨ ਵਿਚੋਂ ਹੈ। ਸੱਚਾ ਸ਼ਬਦ ਗੁਰੂ ਦਾ ਸ਼ਬਦ ਹੈ। ਇਹ ਸ਼ਬਦ ਰਤਨਾਂ ਹੀਰਿਆਂ ਤੋਂ ਕੀਮਤੀ ਹੈ। ਸੱਚਾ ਸ਼ਬਦ ਪ੍ਰਭੂ ਸੱਚੇ ਵਿਚ ਸਮਾਈ ਦਿੰਦਾ ਹੈ। ਕਿਉਂਕਿ ਇਸ ਨਾਲ ਸੱਚੇ ਪ੍ਰਭੂ ਦਾ ਪਿਆਰ ਉਪਜਦਾ ਹੈ। ਸਚਾ ਸ਼ਬਦ ਪ੍ਰਭੂ ਦਾ ਆਪਣਾ ਹੀ ਰੂਪ ਹੈ। ਇਹ ਉਸ ਦਾ ਆਪਣਾ ਸ਼ਬਦ ਹੈ।

(26)

ਅਨੰਦ ਪ੍ਰਾਪਤੀ ਦਾ ਆਧਾਰ ਹੁਕਮੀ ਬੰਦਾ ਹੋਣ ਵਿਚ ਹੈ। ਜੀਵ ਵਿਚ ਸ਼ਿਵ ਤੇ ਸ਼ਕਤੀ

ਬ੍ਰਹਮ ਤੇ ਪਦਾਰਥ ਦਾ ਮੇਲ ਹੈ। ਹੁਕਮ ਵਿਚ ਚਲਣ ਵਾਲੀ ਆਤਮਾ ਪਦਾਰਥ ਤੋਂ ਮੁਕਤਿ ਹੋ ਜਾਂਦੀ ਹੈ, ਉਸ ਦਾ ਸ਼ਕਤੀ ਦਾ ਬੰਧਨ ਤੁਟ ਜਾਂਦਾ ਹੈ। ਹੁਕਮ ਦੀ ਸੋਝੀ ਗੁਰੂ ਤੋਂ ਹੁੰਦੀ ਹੈ। ਗੁਰੂ ਸੱਚੇ ਪ੍ਰਭੂ ਦੀ ਲਿਵ ਦਿੰਦਾ ਹੈ।

(27)

ਅਨੰਦ ਪ੍ਰਾਪਤੀ ਦਾ ਆਧਾਰ ਸੱਚ ਜਾਂ ਤੱਤ ਦੀ ਸੂਝ ਹੈ ਅਤੇ ਹੁਸ਼ਿਆਰ ਹੋ ਕੇ ਉਸ ਸੂਝ ਅਨੁਸਾਰ ਜੀਉਣਾ ਹੈ। ਤੱਤ ਜਾਂ ਸੱਚ ਸਿਮ੍ਰਿਤੀਆਂ ਸਾਸ਼ਤਰਾਂ ਤੋਂ ਉਪਰ ਹੈ ਸਿਮ੍ਰਿਤੀਆਂ ਸਾਸ਼ਤ੍ਰ ਪਾਪ ਪੁੰਨ ਦੀ ਵਿਚਾਰ ਕਰਦੇ ਹਨ, ਪਰ ਪਾਪ ਤੇ ਪੁੰਨ ਪਦਾਰਥਵਾਦੀ ਦੁਨੀਆਂ ਦੀਆਂ ਚੀਜ਼ਾਂ ਹਨ, ਇਹ ਸੱਚ ਤੋਂ ਬਹੁਤ ਥਲੇ ਹਨ। ਪਾਪ ਤੇ ਪੁੰਨ ਤਿੰਨ ਗੁਣਾਂ ਜਾਂ ਪਦਾਰਥ ਦੇ ਅਧੀਨ ਹਨ। ਤਿੰਨ ਗੁਣ ਜਾਂ ਪਦਾਰਥ ਦੇ ਪ੍ਰਭਾਵ ਵਿਚ ਸੱਚ ਦੀ ਸੋਝੀ ਨਹੀਂ ਰਹਿੰਦੀ। ਗੁਰੂ ਦੀ ਕ੍ਰਿਪਾ ਨਾਲ ਸੱਚ ਦੀ ਸੂਝ ਹੁੰਦੀ ਹੈ।

(28)

ਅਨੰਦ ਦੀ ਪ੍ਰਾਪਤੀ ਸੱਚੇ ਪ੍ਰਤਿਪਾਲਕ ਪ੍ਰਭੂ ਨਾਲ ਲਿਵ ਵਿਚੋਂ ਹੈ। ਇਹ ਕ੍ਰਿਤਗਯਤਾ ਹੈ। ਸੱਚਾ ਪ੍ਰਭੂ ਮਾਤਾ ਦੇ ਉਦਰ ਵਿਚ ਆਹਾਰ ਪਹੁੰਚਾਂਦਾ ਹੈ। ਇਹ ਲਿਵ ਸਤਿਗੁਰ ਦੀ ਕ੍ਰਿਪਾ ਨਾਲ ਲਗਦੀ ਹੈ। ਲਿਵ ਇਹ ਹੈ ਕਿ ਪ੍ਰਤਿਪਾਲਕ ਪ੍ਰਭੂ ਸਦਾ ਯਾਦ ਰਹੇ। ਜੇ ਉਹ ਯਾਦ ਹੋਵੇ ਤਦ ਕੋਈ ਤਾਕਤ ਜੀਵ ਨੂੰ ਦੁੱਖਾ ਨਹੀਂ ਸਕਦੀ।

(29)

ਅਨੰਦ ਦੀ ਪ੍ਰਾਪਤੀ ਸੱਚੀ ਲਿਵ ਵਿਚੋਂ ਹੈ। ਪ੍ਰਭੂ ਨਾਲੋਂ ਲਿਵ ਮਾਇਆ ਦੇ ਪ੍ਰਭਾਵ ਕਾਰਣ ਤੁਟਦੀ ਹੈ। ਮਾਇਆ ਦੇ ਪ੍ਰਭਾਵ ਨਾਲ ਤ੍ਰਿਸ਼ਨਾ ਉਪਜਦੀ ਹੈ। ਤ੍ਰਿਸ਼ਨਾ ਹੀ ਮਾਇਆ ਦਾ ਸਾਧਨ ਹੈ। ਤ੍ਰਿਸ਼ਨਾ ਕਾਰਣ ਪ੍ਰਭੂ ਦੀ ਲਿਵ ਤੁਟਦੀ ਹੈ ਅਤੇ ਪਦਾਰਥ ਦਾ ਮੋਹ ਉਪਜਦਾ ਹੈ। ਪਰ ਗੁਰੂ ਦੀ ਕ੍ਰਿਪਾ ਹੋਵੇ ਤਦ ਮਾਇਆ ਦਾਸੀ ਬਣ ਜਾਂਦੀ ਹੈ ਅਤੇ ਗੁਰਮੁਖ ਮਾਇਆ ਵਿਚ ਹੀ ਆਪਣੀ ਲਿਵ ਪ੍ਰਭੂ ਨਾਲ ਜੋੜੀ ਰਖਦੇ ਹਨ। ਇਸ ਤਰ੍ਹਾਂ ਮਾਇਆ ਨੂੰ ਵਰਤਦਿਆਂ ਹੀ ਉਹ ਪ੍ਰਭੂ ਨਾਲ ਮਿਲ ਜਾਂਦੇ ਹਨ।

(30)

ਅਨੰਦ ਦੀ ਪ੍ਰਾਪਤੀ ਹਰੀ ਦੇ ਮਿਲਾਪ ਵਿਚ ਹੈ। ਹਰੀ ਦੇ ਮਿਲਾਪ ਦਾ ਭਾਵ ਉਸ ਦਾ ਅੰਤ ਜਾਂ ਮੂਲ ਪਾ ਲੈਣਾ ਨਹੀਂ ਹੈ। ਹਰੀ ਦੇ ਮਿਲਾਪ ਦਾ ਭਾਵ ਹਰੀ ਦਾ ਹਿਰਦੇ ਵਿਚ ਵਸਣਾ ਹੈ। ਸਤਿਗੁਰੂ ਦੀ ਕ੍ਰਿਪਾ ਨਾਲ ਐਸਾ ਹੋ ਸਕਦਾ ਹੈ। ਗੁਰੂ ਦੀ ਕ੍ਰਿਪਾ ਤਦ ਹੁੰਦੀ ਹੈ ਜਦੋਂ ਆਪਣਾ ਆਪ ਉਸ ਦੇ ਅਰਪਣ ਕਰ ਦਿੱਤਾ ਜਾਏ, ਭਾਵ ਉਸ ਦੇ ਹੁਕਮ ਵਿਚ ਲਿਆ ਜਾਵੇ।

(31)

ਅਨੰਦ ਦੀ ਪ੍ਰਾਪਤੀ ਤਦ ਹੈ ਜੇ ਹਰੀ ਦਾ ਵਣਜ ਵਿਹਾਰ ਕੀਤਾ ਜਾਏ। ਪ੍ਰਭੂ ਦਾ ਸਿਮਰਨ ਧਨ ਹੈ। ਸਿਮਰਨ ਹੀ ਰਾਸ ਹੈ। ਮਨ ਲਗਾ ਕੇ ਮਨ ਦੀ ਲਿਵ ਨਾਲ ਨਾਮ ਦਾ ਵਾਪਾਰ ਹੁੰਦਾ ਹੈ। ਜਪ ਜਾਂ ਸ਼ਿਮਰਨ ਵਪਾਰ ਹੈ। ਸਤਿਗੁਰੂ ਤੋਂ ਨਾਮ ਦੀ ਰਾਸ ਮਿਲਦੀ ਹੈ। ਪ੍ਰਭੂ ਦੇ ਭਾਣੇ ਅਨੁਸਾਰ ਗੁਰੂ ਇਹ ਰਾਸ ਦਿੰਦਾ ਹੈ।

(32)

ਅਨੰਦ ਦੀ ਪ੍ਰਾਪਤੀ ਉਦੋਂ ਹੁੰਦੀ ਹੈ ਜਦੋਂ ਰਸਨਾ ਪਦਾਰਥਕ ਰਸਾਂ ਦਾ ਤਿਆਗ ਕਰਕੇ ਹਰੀ ਨਾਮ ਦੇ ਰਸ ਵਿਚ ਲੀਨ ਹੁੰਦੀ ਹੈ। ਰਸਨਾ ਜਾਂ ਜੀਵ ਦੀ ਪ੍ਰਾਪਤੀ ਨਾਮ ਦੇ ਰਸ ਨਾਲ ਹੀ ਹੋ ਸਕਦੀ ਹੈ। ਨਾਮ ਬਿਨਾਂ ਅਤ੍ਰਿਪਤੀ ਰਹਿੰਦੀ ਹੈ ਤੇ ਅਤ੍ਰਿਪਤੀ ਵਿਚ ਅਨੰਦ ਨਹੀਂ ਹੋ ਸਕਦਾ। ਨਾਮ ਰਸ ਦੇ ਚਖਣ ਨਾਲ ਫਿਰ ਪਦਾਰਥਕ ਰਸਾਂ ਦੀ ਪਿਆਸ ਨਹੀਂ ਲਗਦੀ। ਨਾਮ ਦਾ ਰਸ ਸਤਿਗੁਰੂ ਤੋਂ ਮਿਲਦਾ ਹੈ। ਪ੍ਰਭੂ ਦੀ ਬਖ਼ਸ਼ਿਸ਼ ਨਾਲ ਸਤਿਗੁਰੂ ਮਿਲਦਾ ਹੈ।

(33)

ਅਨੰਦ ਦੀ ਪ੍ਰਾਪਤੀ ਉਦੋਂ ਹੁੰਦੀ ਹੈ ਜਦੋਂ ਆਪਣੇ ਸਰੀਰ ਦੇ ਅੰਦਰ ਵਰਤਦੀ ਜੋਤਿ ਦਾ ਗਿਆਨ ਹੋ ਜਾਂਦਾ ਹੈ। ਇਹ ਜੋਤਿ ਸਰਬ-ਵਿਆਪੀ ਭੀ ਹੈ। ਜੋਤਿ ਹੀ ਮੂਲ ਹੈ। ਜੋਤਿ ਦੇ ਕਾਰਣ ਹੀ ਸਾਰਾ ਪਰਪੰਚ ਦਾ ਤਮਾਸ਼ਾ ਕਾਇਮ ਹੈ। ਗੁਰੂ ਦੀ ਕ੍ਰਿਪਾ ਨਾਲ ਜੋਤਿ ਦੀ ਸੂਝ ਹੁੰਦੀ ਹੈ। ਜੀਵ ਦਾ ਅਸਲਾ ਜੋਤਿ ਹੈ, ਸਰੀਰ ਨਹੀਂ ਹੈ।

(34)

ਅਨੰਦ ਦੀ ਪ੍ਰਾਪਤੀ ਉਦੋਂ ਹੁੰਦੀ ਹੈ ਜਦੋਂ ਪ੍ਰਭੂ ਆਪ ਜੀਵ ਦੇ ਹਿਰਦੇ ਘਰ ਵਿਚ ਆ ਟਿਕਦਾ ਹੈ। ਉਦੋਂ ਹਿਰਦਾ ਪਵਿੱਤਰ ਮੰਦਰ ਬਣ ਜਾਂਦਾ ਹੈ। ਅਨਹਦ ਵਾਜੇ ਵਜਦੇ ਹਨ। ਸੋਗ ਤੇ ਦੁੱਖ ਨਾਸ਼ ਹੁੰਦੇ ਹਨ, ਆਪਣਾ ਪਿਰ ਨਜ਼ਰੀਂ ਦਿੱਸਦਾ ਹੈ। ਇਹ ਦਸ਼ਾ ਨਾਮ ਰਸ ਦੇ ਭੋਗ ਨਾਲ ਬਣਦੀ ਹੈ। ਇਹ ਰਸ ਤੇ ਦਸ਼ਾ ਗੁਰੂ ਦੀ ਕ੍ਰਿਪਾ ਨਾਲ ਬਣਦੇ ਹਨ। ਗੁਰੂ ਦੀ ਕ੍ਰਿਪਾ ਕਰਣ ਕਾਰਣ ਪ੍ਰਭੂ ਦੀ ਮਿਹਰ ਨਾਲ ਹੁੰਦੀ ਹੈ।

(35)

ਅਨੰਦ ਦੀ ਪ੍ਰਾਪਤੀ ਉਦੋਂ ਹੁੰਦੀ ਹੈ ਜਦੋਂ ਸਰੀਰ ਸਤਿਗੁਰੂ ਪਾਸ ਪਰਵਾਨ ਹੋ ਜਾਵੇ। ਸਰੀਰ ਉਦੋਂ ਪਰਵਾਨ ਹੁੰਦਾ ਹੈ ਜਦੋਂ ਪ੍ਰਭੂ ਨੂੰ ਮਨ ਵਿਚ ਵਸਾਏ। ਪ੍ਰਭੂ ਨੂੰ ਤਦ ਮਨ ਵਿਚ ਵਸਾਇਆ ਜਾਂਦਾ ਹੈ ਜਦੋਂ ਸੋਝੀ ਹੋਵੇ ਕਿ ਉਹ ਸਰੀਰ ਦਾ ਰਚਣਹਾਰ ਹੈ। ਸਤਿਗੁਰੂ ਦੀ ਕ੍ਰਿਪਾ ਨਾਲ ਹਰੀ ਮਨ ਵਿਚ ਵਸਦਾ ਹੈ।

(36)

ਅਨੰਦ ਦੀ ਪ੍ਰਾਪਤੀ ਤਦ ਹੁੰਦੀ ਹੈ ਜਦ ਜੀਵ ਦੇ ਨੇਤਰ ਦਿਬਦ੍ਰਿਸ਼ਟੀ ਵਾਲੇ ਹੋ ਜਾਣ। ਨੇਤਰਾਂ ਦੀ ਦਿਬਦ੍ਰਿਸ਼ਟਤਾ ਇਹ ਹੈ ਕਿ ਉਹ ਹਰ ਪਾਸੇ ਪ੍ਰਭੂ ਦੇ ਦਰਸ਼ਨ ਦੇਖ ਸਕਣ ਤੇ ਸਾਰੇ ਸੰਸਾਰ ਵਿਚ ਪ੍ਰਭੂ ਭਰਪੂਰ ਦਿਸੇ ਤੇ ਇਕੋ ਪ੍ਰਭੂ ਨਜ਼ਰ ਆਵੇ। ਸਤਿਗੁਰੂ ਦੀ ਕ੍ਰਿਪਾ ਨਾਲ ਇਹ ਦਸ਼ਾ ਮਿਲਦੀ ਹੈ।

(37)

ਅਨੰਦ ਦੀ ਪ੍ਰਾਪਤੀ ਤਦ ਹੁੰਦੀ ਹੈ ਜਦ ਸ੍ਰਵਣ ਸੱਚੇ ਪ੍ਰਭੂ ਦਾ ਜਸ ਹੀ ਸੁਣਨ। ਸੱਚੇ ਪ੍ਰਭੂ ਦਾ ਜਸ ਇਹ ਹੈ ਕਿ ਕੇਵਲ ਉਹੀ ਸੱਚਾ ਹੈ, ਅਲਖ ਹੈ ਤੇ ਚੋਜੀ ਹੈ, ਉਸ ਦੀ ਗਤੀ ਅਕਥ ਹੈ। ਉਹ ਤੇ ਅਕਸ ਹੈ, ਪਰ ਉਸ ਦਾ ਜਸ ਮਨ ਨੂੰ ਪਵਿੱਤਰ ਕਰਦਾ ਹੈ।

(38)

ਅਨੰਦ ਦੀ ਪ੍ਰਾਪਤੀ ਤਦ ਹੈ ਜਦੋਂ ਦਸਮ ਦੁਆਰ ਪ੍ਰਗਟ ਹੋਵੇ। ਦਸਮ ਦੁਆਰ ਦੇ ਪ੍ਰਗਟ ਹੋਣ ਨਾਲ ਪ੍ਰਭੂ ਦੇ ਅਨੇਕ ਰੂਪਾਂ, ਨਾਮਾਂ, ਸ਼ਕਤੀਆਂ ਦੀ ਸੋਝੀ ਹੁੰਦੀ ਹੈ, ਸਗੋਂ ਨੌਂ ਨਿਧਾਂ ਪ੍ਰਾਪਤ ਹੁੰਦੀਆਂ ਹਨ। ਦਸਮ ਦੁਆਰ ਦੀ ਸੋਝੀ ਕਠਿਨ ਹੈ। ਪਉਣ ਜਾਂ ਸੁਆਸ ਆਸਰੇ ਸਥਿਤ ਬਾਕੀ ਨੌਂ ਦਰਵਾਜ਼ੇ ਪਰਤੱਖ ਹਨ ਪਰ ਦਸਵਾਂ ਗੁਪਤ ਹੈ। ਗੁਰੂ ਦੀ ਕ੍ਰਿਪਾ ਨਾਲ ਦਸਵਾਂ ਦੁਆਰਾ ਪ੍ਰਗਟ ਹੁੰਦਾ ਹੈ।

(39)

ਅਨੰਦ ਦੀ ਪ੍ਰਾਪਤੀ ਸੱਚ ਦੀ ਪ੍ਰਾਪਤੀ ਤੇ ਆਧਾਰਤ ਹੈ। ਸੱਚ ਦੀ ਪ੍ਰਾਪਤੀ ਸਚੇ ਮਨ ਤੇ ਆਧਾਰਤ ਹੈ। ਸੱਚਾ ਸੋਹਿਲਾ ਮਨ ਨੂੰ ਸੱਚਾ ਕਰਦਾ ਹੈ। ਜਿਸ ਮਨ ਵਿਚ ਸੱਚ ਦਾ ਸਿਮਰਨ ਹੈ ਉਥੇ ਸਚ ਪ੍ਰਗਟ ਹੁੰਦਾ ਹੈ। ਸੱਚ ਸ਼੍ਰੋਮਣੀ ਹੈ ਅਤੇ ਗੁਰੂ ਦੀ ਕ੍ਰਿਪਾ ਨਾਲ ਪਤਾ ਲੱਗਦਾ ਹੈ।

(40)

ਅਨੰਦ ਦੀ ਪ੍ਰਾਪਤੀ ਦਾ ਆਧਾਰ ਗੁਰੂ ਦੀ ਪ੍ਰਾਪਤੀ ਹੈ। ਗੁਰੂ ਦੀ ਪ੍ਰਾਪਤੀ ਨਾਲ ਅਨਹਦ ਸਿਮਰਨ ਪ੍ਰਾਪਤ ਹੁੰਦਾ ਹੈ। ਸਿਮਰਨ ਕਰਕੇ ਸਾਰੇ ਮਨੋਰਥ ਪੂਰੇ ਹੁੰਦੇ ਹਨ, ਪਾਰਬ੍ਰਹਮ ਪ੍ਰਭੂ ਹਿਰਦੇ ਵਿਚ ਵਸਦਾ ਹੈ। ਪਾਪ, ਦੁੱਖ, ਰੋਗ, ਸੰਤਾਪ ਮਿਟਦੇ ਹਨ, ਹਰ ਪਾਸੇ ਖ਼ੁਸ਼ਹਾਲੀ ਹੁੰਦੀ ਹੈ, ਜੀਵ ਪਵਿੱਤਰ ਪਾਵਨ ਹੁੰਦੇ ਹਨ,ਪ੍ਰਭੂ ਭਰਪੂਰ ਦਿੱਸਦਾ ਹੈ, ਜੀਵ ਨੂੰ ਅਨੰਦ ਉਦੋਂ ਮਿਲਦਾ ਹੈ ਜਦੋਂ ਸਾਰੇ ਸੰਸਾਰ ਵਿਚ ਅਨੰਦ ਪਸਰ ਜਾਂਦਾ ਹੈ।

## ੩. ਭਾਗ ਤੀਜਾ

## ਰਾਮਕਲੀ 'ਅਨੰਦੁ' ਦਾ ਸਾਹਿਤਕ ਪੱਖ

(1)

ਸਿੱਖ ਰਵਾਇਤ ਵਿਚ ਇਕ ਖ਼ਾਸਾ ਦ੍ਰਿੜ ਕਥਨ ਇਹ ਹੈ ਕਿ ਗੁਰੂ ਅਮਰਦਾਸ ਰਚਿਤ ਰਾਗ ਰਾਮਕਲੀ ਅਨੰਦੁ ਦੀ ਬਾਣੀ ਅਸਲੋਂ 38 ਪਉੜੀਆਂ ਦੀ ਸੀ। ਮਗਰੋਂ ਗੁਰੂ ਰਾਮਦਾਸ ਜੀ ਨੇ 39ਵੀਂ ਪਉੜੀ ਵਧਾਈ ਅਤੇ ਗੁਰੂ ਅਰਜਨ ਦੇਵ ਜੀ ਨੇ 40ਵੀਂ। ਐਸੀ ਰਵਾਇਤ ਹੋਰ ਬਾਣੀਆਂ ਬਾਰੇ ਭੀ ਹੈ ਜਿਵੇਂ ਕਿ ਗੁਰੂ ਨਾਨਕ ਦੇਵ ਜੀ ਰਚਿਤ ਜਪੁਜੀ ਦੀਆਂ 38 ਪਉੜੀਆਂ ਸਨ—ਪਹਿਲਾ ਸਲੋਕ ਗੁਰੂ ਅਰਜਨ ਦੇਵ ਜੀ ਨੇ ਵਧਾਇਆ, ਅੰਤਮ ਸਲੋਕ ਗੁਰੂ ਅੰਗਦ ਦੇਵ ਜੀ ਦਾ ਹੈ, ਇਵੇਂ ਜਪੁਜੀ ਦੇ ਵੀ 40 ਬੰਦ ਬਣੇ ਹਨ। ਸੁਖਮਨੀ ਸਾਹਿਬ ਬਾਰੇ ਵੀ ਰਵਾਇਤ ਹੈ ਕਿ ਗੁਰੂ ਅਰਜਨ ਦੇਵ ਜੀ ਰਚਿਤ 18 ਅਸ਼ਟਪਦੀਆਂ ਹੀ ਹਨ, ਬਾਬਾ ਸ੍ਰੀ ਚੰਦ ਜੀ ਨੇ ਅੰਤਮ 6 ਅਸ਼ਟਪਦੀਆਂ ਵਧਾਈਆਂ। ਐਸੀਆਂ ਰਵਾਇਤਾਂ ਦੇ ਨਾਲ ਹੋਰ ਕਈ ਪ੍ਰਕਾਰ ਦੀਆਂ ਸਾਖੀਆਂ ਵੀ ਤੁਰ ਪਈਆਂ ਜਿਵੇਂ ਕਿ ਜਪੁਜੀ ਦੇ ਅੰਤ ਤੇ ਇਕ ਪਉੜੀ ਸੀ ਜਿਸ ਦੇ ਪਾਠ ਨਾਲ ਮੁਰਦਾ ਜਿੰਦਾ ਹੋ ਜਾਂਦਾ ਸੀ, ਗੁਰੂ ਨਾਨਕ ਦੇਵ ਜੀ ਨੇ ਆਪ ਹੀ ਉਹ ਕੱਢ ਦਿੱਤੀ, ਆਦਿ। ਅਨੰਦੁ ਸਾਹਿਬ ਦੀਆਂ 39 ਪਉੜੀਆਂ ਦੀ ਰਵਾਇਤ ਦਾ ਇਹ ਕਾਰਣ ਹੋ ਸਕਦਾ ਹੈ ਕਿ ਜਪੁਜੀ ਦੀਆਂ 38 ਪਉੜੀਆਂ ਹੋਣ ਕਰਕੇ ਗੁਰੂ ਅਮਰਦਾਸ ਜੀ ਨੇ ਅਨੰਦੁ

ਦੀਆਂ 38 ਪਉੜੀਆਂ ਰਖੀਆਂ ਹੋਣ ਕਿਉਂਕਿ ਗੁਰੂ ਅਮਰਦਾਸ ਜੀ ਨੇ ਬਾਣੀ ਰਚਨਾ ਵਿਚ ਬਹੁਤ ਸਾਰੀ ਅਨੁਸਾਰਤਾ ਗੁਰੂ ਨਾਨਕ ਦੇਵ ਜੀ ਦੀ ਕੀਤੀ ਹੈ। ਗਿਣਤੀ ਵਿਚ ਸਿੱਖ ਰਹਸਵਾਦ ਵਿਚ 40 ਦੀ ਕੋਈ ਮਹਾਨਤਾ ਪਰਵਾਨੀ ਨਹੀਂ ਗਈ ਭਾਵੇਂ ਹੋਰ ਕਈ ਧਰਮਾਂ ਵਿਚ 40 ਦਿਨ ਦੇ ਵਰਤ ਆਦਿ ਦੀ ਤੇ ਕਈ ਪ੍ਰਕਾਰ ਦੇ ਚਲੀਸਿਆਂ ਦੀ ਮਹਾਨਤਾ ਪਰਵਾਨੀ ਗਈ ਹੈ। ਪਰ 'ਜੋਤਿ ਉਹਾ ਜੁਗਤਿ ਸਾਇ ਸਹਿ ਕਾਇਆ ਫੇਰ ਪਲਟੀਐ' ਦੇ ਸਿਧਾਂਤ ਨੂੰ ਅਮਲ ਵਿਚ ਦ੍ਰਿੜ ਕਰਾਉਣ ਦਾ ਇਕ ਕਰਤੱਵ ਐਸੀਆਂ ਮੁਖ ਬਾਣੀਆਂ ਜਿਵੇਂ ਜਪੁਜੀ, ਅਨੰਦੁ ਸਾਹਿਬ ਤੇ ਸੁਖਮਨੀ ਵਿਚ ਸਾਂਝਾ ਕ੍ਰਿਤਿਤ੍ਵ ਹੋ ਸਕਦਾ ਹੈ। ਜਪੁਜੀ ਵਿਚ ਗੁਰ-ਜੋਤਿ ਦੇ ਤਿੰਨ ਪ੍ਰਕਾਸ਼ ਪ੍ਰਜਵਲਤ ਹਨ, ਅਨੰਦੁ ਸਾਹਿਬ ਵਿਚ ਵੀ ਤਿੰਨ ਹੀ ਪ੍ਰਕਾਸ਼ ਮਿਲਦੇ ਹਨ, ਸੁਖਮਨੀ ਦੀ ਵਿਲਖਣਤਾ ਕੁਝ ਹੋਰ ਹੈ।

ਅਨੰਦੁ ਸਾਹਿਬ ਜਾਂ ਹੋਰ ਬਾਣੀਆਂ ਬਾਰੇ ਰਵਾਇਤਾਂ ਦੀ ਸੱਚਾਈ ਕੇਵਲ ਰਬ ਹੀ ਜਾਣਦਾ ਹੈ। ਪਰ ਅਨੰਦੁ ਦੀ 38ਵੀਂ ਪਉੜੀ ਉਸੇ ਤਰ੍ਹਾਂ ਸਾਰੇ ਅਨੰਦ ਸਾਹਿਬ ਦਾ ਨਿਸ਼ਕਰਸ਼ ਜਾਪਦੀ ਹੈ ਜਿਵੇਂ ਜਪੁਜੀ ਦੀ 38ਵੀਂ ਪਉੜੀ ਸਾਰੇ ਜਪੁਜੀ ਦਾ। ਜਪੁ 38 ਵਿਚ ਨਦਰਿ ਨਾਲ ਘੜਿਆ ਗਿਆ ਜੋ ਸ਼ਬਦ ਨਿਹਾਲ ਕਰਦਾ ਹੈ ਉਸ ਦੇ ਅਗ ਜਤ, ਧੀਰਜ, ਮਤਿ, ਵੇਦ, ਭਉ, ਤਪ ਤੇ ਭਾਉ ਹਨ। ਅਨੰਦੁ 38 ਵਿਚ ਗੁਰੂ ਅਮਰਦਾਸ ਆਪ ਅਨੰਦ ਦਾ ਮੁਲੰਕਣ ਕਰ ਰਹੇ ਹਨ। ਅਨੰਦੁ 38 ਵਿਚ ਗੁਰੂ ਦੀ ਕ੍ਰਿਪਾ ਨਾਲ ਬਾਹਰਮੁੱਖਤਾ ਦਬ ਜਾਂਦੀ ਹੈ। ਅੰਤਰਮੁੱਖਤਾ ਬਲਵਾਨ ਹੋ ਜਾਂਦੀ ਹੈ ਤੇ ਇਸ ਤਰ੍ਹਾਂ 'ਅਨੇਕ ਰੂਪ ਨਾਉ ਨਵਨਿਧ' ਮਿਲਦੇ ਹਨ ਜਿਵੇਂ ਜਪੁਜੀ 37 ਵਿਚ 'ਖੰਡ ਮੰਡਲ ਵਰਭੰਡ' ਦਿਸਦੇ ਹਨ। ਅਨੰਦੁ ਸਾਹਿਬ ਬਾਹਰਮੁੱਖੀ ਤੇ ਅੰਤਰਮੁੱਖੀ ਸ਼ਖ਼ਸੀਅਤ ਦੀ ਵਿਆਖਿਆ ਬਣ ਨਿਬੜਦਾ ਹੈ ਤੇ ਅਨੰਦ-ਪ੍ਰਾਪਤੀ ਅੰਤਰਮੁੱਖਤਾ ਦੇ ਬਲ ਤੇ ਹੈ। ਸ਼ਾਇਦ 38ਵੀਂ ਪਉੜੀ ਨਾਲ ਹੀ ਅਸਲ ਕਰਤਾ ਦੀ ਰਚਣਾ ਸਮਾਪਤ ਹੁੰਦੀ ਹੈ। ਇਸ ਤਰ੍ਹਾਂ ਵਿਚਾਰਿਆਂ ਅੰਤਮ ਦੋਵੇਂ ਪਉੜੀਆਂ ਅਨੰਦੁ ਬਾਣੀ ਦਾ ਮੁਲੰਕਣ ਬਣ ਜਾਂਦੀਆਂ ਹਨ। ਗੁਰੂ ਰਾਮਦਾਸ ਜੀ ਦਾ ਵਿਚਾਰ (ਅਨੰਦੁ 39) ਇਹ ਹੈ ਕਿ ਅਨੰਦ ਅਸਲੋਂ ਗੁਰੂ ਤੋਂ ਮਿਲੇ ਸਿਮਰਨ ਨਾਲ ਬਣੇ ਸੱਚੇ ਮਨੁੱਖੀ ਹਿਰਦੇ ਮੰਦਰ ਵਿਚ ਗਾਵਿਆ ਗਿਆ ਅਨੰਦੁ-ਰੂਪ ਪ੍ਰਭੂ ਦਾ ਸੱਚਾ ਸੋਹਿਲਾ ਜਾਂ ਸਿਫ਼ਤਿ-ਸਾਲਾਹ ਦਾ ਗੀਤ ਹੈ ਜੋ ਸਚ ਵਿਚੋਂ ਉਪਜਿਆ ਹੈ, ਸੱਚ ਵਿਚ ਸਥਿਰ ਹੈ ਤੇ ਆਪਣੇ ਧੁਨੀ ਨਾਲ ਸੱਚ ਬਖ਼ਸ਼ਦਾ ਹੈ। ਅਨੰਦੁ ਆਪਣੇ ਰੂਪ ਵਿਚ ਸੱਚ ਹੈ ਅਤੇ ਆਪਣੇ ਰਸ ਵਿਚ ਸੋਹਿਲਾ ਜਾਂ ਗੀਤ ਹੈ। ਭਾਵ, ਗੁਰੂ ਅਮਰਦਾਸ ਜੀ ਨੇ ਅਨੰਦ ਦਾ ਮੁਲੰਕਣ ਇਹ ਕੀਤਾ ਹੈ ਕਿ 'ਏਹ ਅਨੰਦੁ' 'ਸਾਰਾ ਸੋਹਿਲਾ' ਹੈ, ਐਸਾ ਗੀਤ ਹੈ ਜੋ ਸੱਚਾ ਹੈ ਕਿਉਂਕਿ ਇਹ ਸੱਚੇ ਬਾਰੇ ਹੈ—ਆਦਿ ਸੱਚੁ ਜੁਗਾਦਿ ਸੱਚੁ ਬਾਰੇ ਹੈ। ਇਹ ਗੀਤ ਉਸ ਸੱਚ ਬਾਰੇ ਹੈ ਜੋ 'ਸਭਨਾ ਕਾ ਖਸਮੁ' ਹੈ, ਮਾਲਕ ਹੈ, ਪਤੀ ਹੈ ਸਾਰੇ ਨਿਜ਼ਾਮ ਦਾ ਮਾਲਕ ਹੈ, ਚਲਾਉਣ ਵਾਲਾ ਹੈ ਜਾਂ ਹੁਕਮ ਰਜ਼ਾ ਹੈ (ਜਪੁਜੀ)। ਸੱਚ ਦਾ ਗੀਤ ਉਥੇ ਹੈ ਜਿਥੇ ਸੱਚ ਹੈ ਤੇ ਸੱਚ ਸੱਚੇ ਦੀ ਆਪਣੀ ਬਖ਼ਸ਼ਿਸ਼ ਹੈ 'ਜਿਸ ਬਖਸ ਸੋ ਜਨੁ ਪਾਵਹੇ'। ਸੱਚੇ ਹਿਰਦੇ ਵਿਚ ਹੀ ਇਹ ਗੀਤ ਗਾਵਿਆ ਜਾ ਸਕਦਾ ਹੈ 'ਸਾਚੇ ਘਰਿ ਗਾਵਹੁ'। ਸੱਚਾ ਹਿਰਦਾ ਉਹ ਹੈ ਜਿਸ ਨੂੰ ਗੁਰੂ ਨੇ ਰੋਸ਼ਨ ਕੀਤਾ ਹੈ 'ਸਚੋ ਧਿਆਵਹਿ ਜਾ

ਤੁਧੁ ਭਾਵਹਿ ਗੁਰਮੁਖਿ ਜਿਨਾ ਬੁਝਾਵਹੇ'। ਅਨੰਦੁ ਸਾਹਿਤ ਇਸ ਲਈ ਹੈ ਕਿ ਇਹ ਗੀਤ ਹੈ, ਅਨੰਦ ਸੱਚ ਇਸ ਲਈ ਹੈ ਕਿ ਇਹ ਸ਼ਤੀ ਹੈ।

ਗੁਰੂ ਅਰਜਨ ਦੇਵ ਜੀ ਨੇ (ਅਨੰਦੁ 40) ਜੋ ਮੁਲੰਕਣ ਅਨੰਦੁ ਦਾ ਕੀਤਾ ਹੈ ਉਹ ਇਹ ਹੈ ਕਿ 'ਅਨੰਦੁ' ਵਿਚ ਸੱਚ ਦੀ ਪੂਰੀ ਹੋਂਦ ਦਾ ਪ੍ਰਮਾਣ ਹੈ ਕਿ ਇਸ ਦੁਆਰਾ ਜੀਵਨ ਮਨੋਰਥ ਦੀ ਸਿਧੀ ਹੈ, ਸੱਚੇ ਪ੍ਰਭੂ ਦੀ ਪ੍ਰਾਪਤੀ ਹੈ, ਵਿਸੂਰਿਆਂ ਦਾ ਨਾਸ਼ ਹੈ, ਦੁੱਖ ਰੋਗ ਸੰਤਾਪ ਦਾ ਵਿਨਾਸ਼ ਹੈ, ਪਵਿੱਤਰਤਾ ਹੈ। 'ਅਨੰਦੁ' 'ਸੱਚੀ ਬਾਣੀ' ਬਾਣੀ ਸਾਹਿਤਕ ਪੱਖ ਹੈ, ਸੱਚੀ ਸ਼ਤੀ ਹੈ। 'ਸਾਚਾ ਸੋਹਿਲਾ' ਤੇ 'ਸੱਚੀ ਬਾਣੀ' ਇਕੋ ਗੱਲ ਹੈ। ਇਹ ਸੋਹਿਲਾ ਜਾਂ ਬਾਣੀ ਸੱਚ ਹੈ ਤੇ ਸਚੀ ਹੈ। ਇਹ ਗਿਆਨ ਰੂਪ ਹੈ, ਸਤਿਗੁਰੂ ਦਾ ਰੂਪ ਹੈ, ਉਸ ਸਤਿਗੁਰੂ ਦਾ ਜੋ ਸਰਬ ਵਿਆਪੀ ਹੈ—'ਸਤਿਗੁਰ ਰਹਿਆ ਭਰਪੂਰੇ', ਵਿਆਪਕ ਸੱਚ ਦੀ ਜੋਤੀ ਹੈ। ਇਸ ਜੋਤਿ ਦਾ ਪ੍ਰਕਾਸ਼ ਪਵਿੱਤਰ ਕਰਦਾ ਹੈ 'ਸੁਣਤੇ ਪੁਨੀਤ ਕਹਤੇ ਪਵਿਤੁ' ਕਿਉਂਕਿ ਇਹ ਸੱਚ ਹੈ। ਇਸ ਸਾਰੀ ਮਨੁੱਖਤਾ ਦੀ ਕਲਿਆਨ ਦਾ ਸਾਧਨ ਹੈ ਜਿਵੇਂ 'ਕੇਤੀ ਛੁਟੀ ਨਾਲ' ਹੈ। 'ਅਨੰਦੁ' ਦਾ ਸੱਚ ਲੋਕ ਤੇ ਪਰਲੋਕ ਦੋਵੇਂ ਸਵਾਰਦਾ ਹੈ। 'ਮਨੋਰਥ' ਪਰਲੋਕ ਦਾ ਹੈ, ਵਿਸੂਰੇ ਦੂਖ, ਰੋਗ, ਸੰਤਾਪ, ਇਸ ਲੋਕ ਦੇ ਹਨ। ਅਨੰਦ ਨਾਲ ਮਨੋਰਥ ਪ੍ਰਾਪਤੀ ਹੈ ਅਤੇ ਦੂਖ ਰੋਗ ਦਾ ਨਾਸ਼ ਹੈ। ਐਸਾ ਕਿਉਂ ਹੁੰਦਾ ਹੈ ? ਕਿਉਂਕਿ ਅਨੰਦ ਪਵਿੱਤਰ ਪਾਵਨ ਸੱਚ ਹੈ।

ਸੋ 'ਅਨੰਦੁ' ਦਾ ਸਹੀ ਪਰਮਾਰਥਕ ਤੇ ਸਾਹਿਤਕ ਮੁਲੰਕਣ ਗੁਰੂ ਅਮਰਦਾਸ, ਗੁਰੂ ਰਾਮਦਾਸ ਤੇ ਗੁਰੂ ਅਰਜਨ ਦੇਵ ਜੀ ਨੇ ਇਸੇ ਬਾਣੀ ਵਿਚ ਹੀ ਕੀਤਾ ਹੈ। ਅਨੰਦੁ ਬਾਣੀ ਰਾਗ ਰਾਮਕਲੀ ਵਿਚ ਹੈ। ਰਾਗ ਰਾਮਕਲੀ ਜੋਗੀਆਂ ਦਾ ਪਿਆਰਾ ਰਾਗ ਸੀ—ਗੁਰੂ ਗ੍ਰੰਥ ਸਾਹਿਬ ਵਿਚ ਜੋਗੀਆਂ ਨਾਲ ਸੰਬੰਧਿਤ ਬਹੁਤੇ ਸ਼ਬਦ ਇਸੇ ਰਾਗ ਵਿਚ ਆਏ ਹਨ। ਗੁਫਾ, ਪਵਣ ਦਾ ਵਾਜਾ, ਨਉ ਦੁਆਰੇ, ਦਸਵਾਂ ਦੁਆਰ, ਨਵਨਿਧਿ ਜੋਗੀਆਂ ਦੀ ਹੀ ਸ਼ਬਦਾਵਲੀ ਦੇ ਸਿਧਾਂਤਕ ਸ਼ਬਦ ਹਨ। ਗੁਫਾ ਸਰੀਰ ਹੈ, ਵਾਜਾ ਸੁਆਸਾਂ ਦਾ ਵਜ ਰਿਹਾ ਹੈ, ਸਥਿਰ ਸੁਆਸ ਪ੍ਰਾਣਯਾਮ ਨਾਲ ਪ੍ਰਾਪਤ ਹੋਣ ਵਾਲੀ ਸੁਆਰਥ ਅਵਸਥਾ ਦਾ ਸੂਚਕ ਹੈ, ਨਿਰੋਆ ਸਰੀਰ, ਨਿਰੋਆ ਸੁਆਸ, ਨਾਉ ਦੁਆਰੇ ਨੌਂ ਗੋਲਕਾਂ ਹਨ ਜੋ ਗਿਆਨ ਤੇ ਕਰਮ ਇੰਦ੍ਰੇ ਹਨ, ਇਹ ਪਰਗਟ ਦੁਆਰੇ ਹਨ ਜਿਨ੍ਹਾਂ ਦੁਆਰਾ ਬਾਹਰਲੇ ਦਾ ਗਿਆਨ ਹੈ, ਸੰਪਰਕ ਹੈ, ਬਾਹਰਲੇ ਨਾਲ ਸੰਬੰਧ ਹੈ, ਦਸਵਾਂ ਦੁਆਰ ਗੁਪਤ ਹੈ, ਪ੍ਰਭੂ ਦੇ ਵਾਸ ਦਾ ਸਥਾਨ ਹੈ ਜਿਸ ਦੀ ਸੋਝੀ ਅੰਦਰਲੀ ਸਥਿਰਤਾ ਨਾਲ ਹੁੰਦੀ ਹੈ; ਦਸਮ ਦੁਆਰ ਦੇ ਖੁਲ੍ਹਣ ਨਾਲ ਰਿਧੀਆਂ ਸਿਧੀਆਂ ਦੀ ਪ੍ਰਾਪਤੀ ਹੈ, ਪਰਮ ਸੱਤਾ ਦੇ ਅਨੇਕ ਰੂਪਾਂ ਤੇ ਨਾਵਾਂ ਦੀ ਸੋਝੀ ਹੁੰਦੀ ਹੈ, ਬੇਅੰਤਤਾ ਸਦਾ ਰਹਿੰਦੀ ਹੈ। ਪਰਗਟ ਦੁਆਰਾ ਬੰਦ ਹੋਣ ਨਾਲ ਗੁਪਤ ਦੁਆਰ ਖੁਲ੍ਹਦਾ ਹੈ।

(2)

ਸ਼ਤੀ ਦੀ ਵਲਗਣ ਅਨੰਦ ਤੇ ਅਸੀਮ ਹੈ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਵਾਇਤ ਵਿਚ ਇਉਂ ਭੀ ਮੰਨਿਆ ਗਿਆ ਹੈ ਕਿ ਜੋ ਵਲਗਣ ਮੂਲ ਮੰਤਰ ਦੀ ਹੈ, ਉਹੋ ਬਾਹਰਲੀ ਸੀਮਾ ਹੋਰ ਬਾਣੀ ਦੀ ਹੈ। ਜੋ ਕੁੱਝ ਮੂਲ ਮੰਤਰ ਵਿਚ ਹੈ ਉਹ ਸੰਪੂਰਣ ਗੁਰੂ ਗ੍ਰੰਥ ਵਿਚ ਹੈ ਤੇ ਜੋ ਮੂਲ

ਮੰਤਰ ਵਿਚ ਨਹੀਂ ਉਹ ਗੁਰੂ ਗ੍ਰੰਥ ਸਾਹਿਬ ਵਿਚ ਹੀ ਨਹੀਂ ਹੈ। ਮੂਲ ਮੰਤਰ ਦੀ ਸ੍ਰੁਤੀ ਬਾਰੇ ਅਗੋਂ ਫਿਰ ਰਵਾਇਤ ਹੈ ਕਿ ਜੋ ਕੁੱਝ ੧ਓਂ ਵਿਚ ਹੈ, ਉਹੋ ਬਾਕੀ ਮੂਲ ਮੰਤਰ ਦੇ ਵਿਸਥਾਰ ਵਿਚ ਹੈ। ਇਸ ਅਨੁਭਵੀ ਪਰੰਪਰਾ ਦੇ ਅਨੁਸਾਰ ਅਨੰਦੁ ਬਾਣੀ ਦਾ ਵਿਵੇਚਨ ਦਿਲਚਸਪੀ ਤੋਂ ਖ਼ਾਲੀ ਨਹੀਂ ਹੋ ਸਕਦਾ।

| ੧ਓਂ | ਸਤਿਨਾਮ | ਕਰਤਾ ਪੁਰਖ | ਗੁਰਪ੍ਰਸਾਦਿ |
|---|---|---|---|
| 2. ਸਭਨਾ ਗਲਾ | 2. ਸਦਾ ਹਰਿ ਨਾਲ | 2. ਅੰਗੀ ਕਾਰ ਓਹੁ | 1. ਅਨੰਦ |
| ਸਮਰਥ | | ਕਰੇ | ਸਤਿਗੁਰੂ |
| 3. ਸਾਚੇ ਸਾਹਿਬਾ | 3. ਸਦਾ ਸਿਫਤਿ ਸਲਾਹ | 6. ਬਨਵਾਰੀਆ | ਸਹਜ |
| | ਨਾਮ ਮਨਿ ਵਸਾਵਏ | | ਰਾਗ ਰਤਨ |
| ਘਰਿ ਤੇਰੈ ਸਭੁ | | 10. ਮਾਇਆ ਮੋਹਣੀ | ਪਰੀਆ, |
| ਕਿਛੁ | 4. ਸਾਚਾ ਨਾਮ ਆਧਾਰੋ | | ਗਾਵਣ ਸਬਦ |
| | | 12. ਜੀਅ ਜੰਤ | 3. ਜਿਸ ਦੇਹਿ ਸੁ |
| 5. ਧੁਰਿ ਕਰਮਿ | ਏਹੁ ਵਡਿਆਈਆਂ | ਖੇਲ | ਪਾਵਏ |
| ਪਾਇਆ | | 26. ਸਿਵ, ਸਕਤਿ | ਵਾਜੇ ਸ਼ਬਦ |
| | | | ਘਨੇਰੇ |
| 6. ਸਮਰਥ | 5. ਕਲਾ ਘਰਿ ਧਾਰੀਆ | ਕਰਤਾ, ਹੁਕਮ | 4. ਭੁਖਾ |
| | | | ਗਵਾਈਆ |
| | | | ਸਾਂਤਿ ਸੁਖ ਮਨਿ |
| 12. ਅਗਮ ਅਗੋਚਰ | 6. ਸਾਚੀ ਲਿਵੈ | 33. ਸਰੀਰ ਵਿਚ | ਇਛ ਪੁਜਾਈ |
| ਅੰਤ ਨਾਹੀ | | ਜੋਤਿ | ਗੁਰੂ ਵਿਟਹੁ |
| | | | ਕੁਰਬਾਨ |
| | 9. ਅਕਥ ਕੀ ਕਹਾਣੀ | | 5. ਵਾਜੇ ਪੰਚ |
| 30. ਅਮੁਲਕੁ | ਹੁਕਮਿ ਮੰਨੀਐ | 38. ਗੁਫਾ-ਵਾਜਾ | ਪੰਚਦੂਤ ਵਸਿ |
| | | | ਕਾਲ ਮਾਰਿਆ |
| | 14. ਭਗਤਾ ਕੀ ਚਾਲ | | ਅਨਹਦ ਵਾਜੇ |
| | ਨਿਰਾਲੀ | | 7. ਅਨੰਦ ਗੁਰੂ |
| | | | ਤੇ ਜਾਣਿਆ |
| | 16. ਸ਼ਬਦ, ਸੋਹਿਲਾ | | ਕਰ ਕਿਰਪਾ |
| | | | ਕਿਲਵਿਖ ਕਟੇ |
| | 17. ਹਰਿ ਧਿਆਇਆ/ | | ਗਿਆਨ ਅੰਜਨ |
| | ਪਵਿਤ | | ਸਾਰਿਆ |
| | | | ਮੋਹ ਤੁਟਾ |
| | 19. ਵੇਦਾ—ਮਤਿ ਨਾਮ | | ਸਬਦ ਸਵਾਰਿਆ |

| | |
|---|---|
| 8. ਨਾਮਿ ਲਾਗਿ ਸਵਾਰਿਆ ਗੁਰਪਰਸਾਦੀ ਮਨੁ ਭਇਆ ਨਿਰਮਲੁ | ਉਤਮੁ |
| 9. ਹੁਕਮ ਮੰਨਿਹੁ ਗੁਰੂ ਕੇਰਾ | 31. ਹਰਿ ਰਾਸਿ-ਮਨ ਵਣਜਾਰਾ |
| 11. ਸਤਿਗੁਰੂ ਦਾ ਉਪਦੇਸ | 32. ਅਨਰਸ-ਨਾਮਰਸ |
| 13. ਅੰਮ੍ਰਿਤ ਗੁਰ ਤੇ ਪਾਇਆ। ਲਬੁ ਲੋਭੁ ਅਹੰਕਾਰ ਚੂਕਾ | |
| 14. ਗੁਰਪਰਸਾਦੀ ਆਪ ਤਜਿਆ | |
| 15. ਗੁਰਦੁਆਰੈ ਸੁਖ | |
| 18. ਗੁਰਪਰਸਾਦੀ ਸਹਜੁ ਉਪਜੈ | |
| 20. ਗੁਰ ਨਾਲ ਮਨ ਨਿਰਮਲ | |
| 21. ਗੁਰੂ ਸੇਤੀ ਸਨਮੁਖ | |
| 22. ਵਿਣ ਸਤਿਗੁਰ ਮੁਕਤਿ ਨ ਪਾਏ | |
| 23. ਬਾਣੀ ਗੁਰੂ ਕੇਰੀ | |
| 24. ਸਤਿਗੁਰੂ ਬਿਨਾ ਕਚੀ ਬਾਣੀ | |
| 25. ਗੁਰ ਕਾ ਸਬਦ ਰਤੰਨ | |
| 27. ਗੁਰੂ ਕਿਰਪਾ ਤੇ ਜਾਗੈ | |
| 28. ਲਿਵ-ਗੁਰਮੁਖਿ | |

ਸਪੱਸ਼ਟ ਹੈ ਕਿ ਅਨੰਦੁ ਬਾਣੀ '੧ਓੁ, ਸਤਿਨਾਮੁ, ਗੁਰਪ੍ਰਸਾਦਿ' ਦੀਆਂ ਵਲਗਣਾਂ ਵਿਚ ਵਿਚਰਦੀ ਹੈ। ਇਨ੍ਹਾਂ ਵਿਚੋਂ ਵੀ 'ਗੁਰਪ੍ਰਸਾਦਿ' ਦੀ ਵਿਆਖਿਆ ਇਸ ਬਾਣੀ ਦਾ ਕੇਂਦ੍ਰੀ ਬਿੰਦੂ ਹੈ। ਕਰਤਾ ਪੁਰਖੁ, ਨਿਰਭਉ ਨਿਰਵੈਰ, ਅਕਾਲਮੂਰਤਿ ਦੇ ਪੱਖ ੧ਓੁ, ਸਤਿਨਾਮ ਵਿਚ ਹੀ ਸਮਾਏ ਹੋਏ ਹਨ।

(3)

ਅਨੰਦੁ ਬਾਣੀ ਦਾ ਸਾਹਿਤਕ ਰੂਪ ਗੁਪਤ ਤੇ ਪ੍ਰਗਟ ਦੁਆਰਿਆਂ ਦੇ, ਪਰਸਪਰ ਤਣਾਉ ਨਾਲ ਪੈਦਾ ਹੁੰਦਾ ਹੈ ਅਤੇ ਇਸ ਤਣਾਉ ਨੂੰ ਦਰਸਾਉਣ ਤੇ ਸੁਲਝਾਉਣ ਵਿਚੋਂ ਇਸ ਬਾਣੀ ਦਾ ਰਸ ਰੂਪਮਾਨ ਹੁੰਦਾ ਹੈ। ਖਿੰਡੀ ਹੋਈ ਤੇ ਮੁੰਦੀ ਹੋਈ ਸ਼ਖ਼ਸੀਅਤਾਂ ਦੀ ਖੇਡ ਹੈ। ਖਿੰਡੀ ਹੋਈ ਸ਼ਖ਼ਸੀਅਤ ਤੇ ਮੁੰਦੀ ਹੋਈ ਸ਼ਖ਼ਸੀਅਤ ਇਕੋ ਅਸਲੇ ਦੇ ਦੋ ਪਾਸੇ ਹਨ। ਇਕ ਛੂਛਾ ਘਟਿ ਹੈ, ਇਕ ਭਰਿਆ ਹੋਇਆ ਅਡੋਲ ਘੜਾ ਹੈ। ਗੁਰੂ ਅਮਰਦਾਸ ਜੀ ਦੀ ਸਾਰੀ ਬਾਣੀ ਵਿਚ ਹੀ ਹਸਤੀ ਦੇ ਗੁਪਤ ਤੇ ਪਰਗਟ ਭਾਗਾਂ ਵਿਚ ਟੱਕਰ ਰੂਪਮਾਨ ਹੋਈ ਹੈ। ਸਹਜ ਦਾ ਜੀਵਨ ਤੇ ਦੁਬਿਧਾ, ਦੂਜੇ ਭਉ ਦਾ ਜੀਵਨ ਇਕ ਦੂਜੇ ਦੇ ਵਿਰੋਧੀ ਹਨ। ਅਨੰਦੁ ਬਾਣੀ ਵਿਚ ਮਨੁੱਖੀ ਹਸਤੀ ਦੇ ਤਣਾਉ ਨੂੰ ਕਈ ਤਰ੍ਹਾਂ ਦਰਸਾਇਆ ਹੋਇਆ ਹੈ, ਜਿਵੇਂ ਕਿ :

| | |
|---|---|
| ਸਹਜ | ਸਹਸਾ |
| ਸਨਮੁਖ | ਵੇਮੁਖ |
| ਵਾਜੇ ਪੰਚ | ਪੰਚ ਦੂਤ |
| ਲਿਵ | ਤ੍ਰਿਸਨਾ |
| ਨਾਮ | ਭਰਮਣ |
| ਅੰਮ੍ਰਿਤ | ਲਬ, ਲੋਭ |
| ਜੀਅਹੁ (ਨਿਰਮਲ) | ਬਾਹਰਹੁ (ਨਿਰਮਲ) |
| ਤਤ | ਪੁੰਨਿ-ਪਾਪ |

ਇਹ ਤੇ ਕੁੱਝ ਸੰਕਲਪ ਹਨ ਜਿਨ੍ਹਾਂ ਦਾ ਅਨੰਦੁ ਬਾਣੀ ਵਿਚ ਤਣਾਉ ਜਾਂ ਖਿਚਾਉ ਹੈ। ਪਰ ਅਸਲੋਂ ਇਹ ਤਣਾਉ ਪ੍ਰਤੱਖ ਜਾਂ ਅਪ੍ਰਤੱਖ ਰੂਪ ਵਿਚ ਹਰ ਪਉੜੀ ਵਿਚ ਹੁੰਦਾ ਹੀ ਹੈ। ਜਦੋਂ ਕੋਈ ਵਿਧੀ ਜਾਂ ਵਿਧਾਨ ਨਾਲ ਯੁਕਤ ਅਗਿਆਨਤਾ ਦਾ ਨਿਸ਼ੇਧ ਹੈ ਸਹਜ ਦੇ ਵਿਧਾਨ ਨਾਲ ਅਸਹਜ ਜਾਂ ਡੋਲਣ ਦਾ ਨਿਸ਼ੇਧ ਹੋ ਜਾਂਦਾ ਹੈ, ਸ਼ਬਦ ਦੇ ਟਾਕਰੇ ਤੇ ਕਚੀ ਬਾਣੀ ਦਾ ਨਿਸ਼ੇਧ ਹੈ, ਹਰਿ ਨਾਲ ਰਹਿਣ ਦੇ ਵਿਧਾਨ ਨਾਲ ਹਰਿ ਤੋਂ ਦੂਰ ਹੋਣ ਦਾ ਨਿਸ਼ੇਧ ਹੈ, ਆਦਿ।

ਸਹਜ ਤੇ ਸਹਸਾ ਇਕ ਦੂਜੇ ਦੇ ਵਿਰੋਧੀ ਹਨ। ਸਹਜ ਗਿਆਨ ਹੈ ਸਹਸਾ ਅਗਿਆਨ ਹੈ, ਗੁਰਪਰਸਾਦੀ ਸਹਜ ਉਪਜਦਾ ਹੈ ਤੇ ਸਹਸਾ ਨਾਸ਼ ਹੁੰਦਾ ਹੈ। ਗੁਰੂ ਗਿਆਨ ਰੂਪ ਹੈ, ਗੁਰੂ ਪਰਮ ਸੱਤਾ ਆਪ ਹੈ। ਸਹਜ ਦੀ ਪ੍ਰਾਪਤੀ ਸ਼ਬਦ ਵਿਚੋਂ ਦੱਸੀ ਹੈ। ਸਹਜ ਮਨ ਨੂੰ ਲੀਨ ਕਰਦਾ ਹੈ, ਸਹਜ ਉਜਲ ਕਰਦਾ ਹੈ, ਪਵਿੱਤਰਤਾ ਦਿੰਦਾ ਹੈ। ਹਰੀ ਨਾਲ ਪ੍ਰੇਮ ਸਹਸੇ ਨੂੰ ਦੂਰ ਕਰਦਾ ਹੈ, ਇਹੋ ਸ਼ਬਦ ਵਿੱਚ ਲਗਣਾ ਹੈ। ਧਾਰਮਿਕ ਕਰਮ-ਕਾਂਡ ਸਹਸੇ ਨੂੰ ਦੂਰ ਨਹੀਂ ਕਰ ਸਕਦੇ। ਹਰੀ ਦਾ ਪ੍ਰੇਮ ਭਗਤੀ ਹੈ। ਸੋ ਭਗਤੀ ਕਰਮ-ਕਾਂਡ ਦੇ ਟਾਕਰੇ ਤੇ

ਹੈ। ਇਸ ਤਰ੍ਹਾਂ ਸਨਮੁੱਖ ਤੇ ਵੇਮੁਖ ਦੀ ਟਕਰ ਹੈ। ਸਨਮੁੱਖ ਗੁਰੂ ਪਰਣੇ ਹੈ, ਵੇਮੁਖ ਗੁਰੂ ਤੋਂ ਵੇਮੁੱਖ ਹੈ। ਪੰਜਵੀਂ ਪਉੜੀ ਵਿਚ ਵਾਜੇ ਪੰਚ ਤੇ ਪੰਚ ਦੂਤ ਦਾ ਵਿਰੋਧ ਹੈ। ਪਉੜੀ 29 ਵਿਚ ਲਿਵ ਤੇ ਤ੍ਰਿਸ਼ਨਾ ਦਾ ਵਿਰੋਧ ਦਰਸਾਇਆ ਹੈ—ਲਿਵ ਛੁੜਕੀ ਲਗੀ ਤ੍ਰਿਸ਼ਨਾ, ਮਾਇਆ ਅਮਰੁ ਵਰਤਾਇਆ।

ਅਨੰਦੁ ਦੀ ਪ੍ਰਾਪਤੀ ਤਦ ਹੈ ਜਦ ਤਣਾਉ ਮੁਕਦਾ ਹੈ ਅਤੇ ਮਨੁੱਖ ਗੁਰੂ ਆਸ਼ੇ ਵੱਲ ਝੁਕਦਾ ਹੈ। ਜੇ ਗੁਰੂ ਤੋਂ ਵੇਮੁੱਖ ਹੋ ਕੇ ਦੂਜੇ ਪਾਸੇ ਭਾਵ ਸਹਸਾ, ਤ੍ਰਿਸ਼ਨਾ, ਪੰਚ ਦੂਤ ਲਬ-ਲੋਭੀ ਬਾਹਰ-ਮੁੱਖਤਾ ਵਲ ਉਲਾਰ ਹੋ ਜਾਵੇ ਤਦ ਵੀ ਸੁੱਖ-ਆਨੰਦ ਅਸੰਭਵ ਹੈ। ਦੋਹੀਂ ਪਾਸੀ ਮਨੁੱਖਾ ਬਿਰਤੀਆਂ ਤੇ ਪ੍ਰਵਿਰਤੀਆਂ ਦੀ ਖੇਡ ਹੁੰਦੀ ਹੈ। ਇਹ ਖੇਡ ਦਿਲਚਸਪੀ ਦਾ ਕਾਰਣ ਹੈ।

(4)

ਅਨੰਦ ਬਾਣੀ ਦੀ ਦੁਨੀਆਂ ਪ੍ਰਤੀਕਾਂ ਦੀ ਦੁਨੀਆਂ ਹੈ। ਅਨੰਦ ਦੀ ਪ੍ਰਤੀਕ ਪ੍ਰਣਾਲੀ ਨੇ ਇਸ ਬਾਣੀ ਨੂੰ ਸਾਹਿਤਕ ਰੂਪ ਵੀ ਦਿੱਤਾ ਹੈ ਅਤੇ ਰਸ ਵੀ। ਅਨੰਦ ਬਾਣੀ ਦੀ ਦੁਨੀਆਂ ਇਹਨਾਂ ਪ੍ਰਤੀਕਾਂ ਨਾਲ ਉਸਰੀ ਹੈ।

| ਵਰਗ | ਪਹਿਲਾ | ਵਰਗ | ਦੂਜਾ |
|---|---|---|---|
| 1. | ਰਾਗ | 1. | ਅਨੰਦ |
| | ਰਤਨ | | ਸਹਜ |
| | ਪਰੀਆ | | ਸਬ |
| 2. | ਘਰ | 2. | ਕਾਰਜ |
| 3. | ਵਾਜੇ ਸਬਦ ਘਨੇਰੇ | 3. | ਨਾਮ |
| 5. | ਪੰਚ ਸਬਦ ਪੰਚ ਦੂਤ | | ਸਾਹਿਬ |
| | ਕਾਲ ਕੰਟਕ | 4. | ਭੁਖਾਂ |
| | ਅਨਹਦ ਵਾਜੇ | 7. | ਕਿਲਵਿਖ |
| 7. | ਗਿਆਨ ਅੰਜੁਨ | | ਸਬਦ |
| 12. | ਖੇਲ | 8. | ਬਾਬਾ |
| 13. | ਅੰਮ੍ਰਿਤ | 9. | ਕਹਾਣੀ |
| 14. | ਖੰਨਿਅਹੁ ਤਿਖੀ | 10. | ਮਾਇਆ ਮੋਹਣੀ |
| | ਵਾਲਹੁ ਨਿਕੀ | | ਮੋਹ ਮੀਠਾ |
| | ਮਾਰਗ (ਖੰਨਿਆਹੁ ਤਿਖੀ ਵਾਲਹੁ ਨਿਕੀ) | | ਕਰਮ |
| | ਹਰਿ ਵਾਸਨਾ | | ਸਹਜ |
| 16. | (ਸੋਹਿਲਾ) | | ਸਹਸਾ |
| | ਧੁਰਹੁ | | ਜੀਉ (ਮਲੀਣ, ਧੋਤਾ) |
| 20. | ਵਣਜਾਰਾ | 19. | ਬਾਹਰਹੁ |

| | | | |
|---|---|---|---|
| 23. | (ਹਰਿ ਰੰਗ) | | ਨਿਰਮਲ |
| | ਸਾਰਿਗ ਪਾਣੀ | | ਤ੍ਰਿਸ਼ਨਾ |
| 25. | (ਸਬਦ) ਰਤੰਨ | 20. | (ਜਨਮ) ਰਤਨ |
| | ਹੀਰੇ ਜੜਾਉ | | ਵਣਜਾਰੇ |
| | (ਆਪੇ) ਹੀਰਾ | 21. | ਗੁਰ ਕੇ ਚਰਨ |
| | ਰਤਨ (ਆਪੇ) | 24. | ਬਾਣੀ |
| 29. | ਅਗਨਿ (ਉਦਰ ਮਹਿ) | 29. | ਪੁੰਨ |
| 31. | ਲਾਹਾ | | ਪਾਪ |
| 38. | ਗੁਫਾ | | ਤਤ |
| | ਵਾਜਾ (ਪਵਣ ਵਜਾਇਆ) | | ਤਿਹਗੁਣ |
| | ਨਉ ਦੁਆਰੇ | 32. | ਜੋਤਿ |
| | ਦਸਵਾਂ ਦੁਆਰ | 34. | ਮੰਗਲ (ਗਾਉ) |
| | ਨਵ ਨਿਧਿ | | ਸਖੀ |
| 40. | (ਵਾਜੇ ਅਨਹਦ) ਤੂਰੇ | | (ਗ੍ਰਿਹ) ਮੰਦਰ |
| | | | ਅਨਹਤ ਬਾਣੀ |
| | | 39. | ਸੋਹਿਲਾ |
| | | | (ਸਚੁ ਸਭਨਾ ਕਾ) ਖਸਮ |

ਵਰਗ ਪਹਿਲਾ ਦੇ ਪ੍ਰਤੀਕ ਐਸੇ ਹਨ ਜੋ ਆਮ ਜੀਵਨ ਦੀਆਂ ਵਸਤਾਂ ਤੇ ਆਧਾਰਤ ਹਨ ਅਤੇ ਅਨੰਦੁ ਬਾਣੀ ਵਿਚ ਨਵੇਂ ਅਰਥ ਦੇ ਰਹੇ ਹਨ। ਇਹ ਸਾਰੇ ਪ੍ਰਤੀਕ ਵੀ ਸਿਕੇ ਬੰਦ ਹਨ ਕਿਉਂਕਿ ਭਾਰਤੀ ਅਧਿਆਤਮਕ ਪਰੰਪਰਾ ਵਿਚ ਇਹ ਵਰਤੋਂ ਦੁਆਰਾ ਪ੍ਰਵਾਨ ਹੋ ਚੁੱਕੇ ਹਨ। ਵਰਗ ਦੂਜੇ ਦੇ ਪ੍ਰਤੀਕ ਐਸੇ ਹਨ ਜੋ ਦਾਰਸ਼ਨਿਕ ਤੇ ਧਾਰਮਿਕ ਸਿਧਾਂਤਕ ਸ਼ਬਦਾਵਲੀ ਦੇ ਸੰਦਰਭ ਦੇ ਹਨ। ਇਹ ਵੀ ਭਾਰਤੀ ਪਰੰਪਰਾ ਵਿਚ ਪ੍ਰਵਾਨਿਤ ਹਨ। ਪਹਿਲੇ ਵਰਗ ਵਿਚ ਸੰਗੀਤ ਦੀ ਦੁਨੀਆਂ ਨਾਲ ਸੰਬੰਧਿਤ ਪ੍ਰਤੀਕ ਵੱਧ ਹਨ—ਰਾਗ, ਰਤਨ (ਪੁਲਿੰਗ ਰਾਗ), ਪਰੀਆਂ (ਰਾਗਣੀਆਂ), ਵਾਜੇ, ਸਬਦ (ਪੰਚ), ਅਨਹਦ ਵਾਜੇ, ਤੂਰੇ ਆਦਿ। ਦੂਜਾ ਮੁਖ ਪ੍ਰਤੀਕ, ਪਹਿਲੇ ਵਰਗ ਵਿਚ, ਹੀਰੇ ਰਤਨ ਦਾ ਹੈ ਜੋ ਵਣਜਾਰਾ (ਸਾਧਿਕ) ਵਣਜਦਾ ਹੈ। ਤੀਜਾ ਦਸ ਦਰਵਾਜਿਆਂ ਜਾਂ ਟਿਕਾਣਿਆਂ ਵਾਲਾ ਗੁਫਾ (ਸਰੀਰ) ਦਾ ਹੈ ਜਿਸ ਵਿਚ ਪਉਣ ਦਾ ਵਾਜਾ ਵਜ ਰਿਹਾ ਹੈ।

(5)

ਅਨੰਦ ਬਾਣੀ ਵਿਚ ਧਰਮ ਨੂੰ ਰਸਿਕ ਰਹਿਣੀ ਦੇ ਰੂਪ ਵਿਚ ਪ੍ਰਗਟ ਕੀਤਾ ਹੈ ਜਿਸ ਦੇ ਅੰਗ ਸਨਮੁਖਤਾ, ਸਹਜ, ਸੰਗਤ ਤੇ ਸੰਗੀਤ ਹਨ। ਅਨੰਦ ਆਪ ਵੀ ਇਕ ਰਸਿਕ ਦਸ਼ਾ ਹੈ, ਰਸਿਕ ਤਜਰਬਾ ਹੈ, ਰਸਿਕ ਅਨੁਭਵ ਹੈ। ਸਿਖ ਧਾਰਮਿਕ ਜਥੇਬੰਦੀ ਜਾਂ ਸੰਗਤ ਦਾ ਮੁਖ ਆਸਰਾ ਸ਼ਬਦ ਰਤੰਨ ਦਾ ਗਾਇਨ ਰਖਿਆ ਹੈ। ਗਾਇਨ ਹੀ ਸੋਦਰੁ ਦਾ ਬੁਨਿਆਦੀ ਅੰਸ਼ ਹੈ। ਸੋਦਰ

ਰਸਿਕਤਾ ਦਾ ਘਰ ਹੈ, ਤਾਲ, ਸੁਰ, ਲੈ ਦਾ, ਰਾਗਾਤਮਕਤਾ ਦਾ ਗੁਰੂ ਨਾਨਕ ਦੇਵ ਜੀ ਦਾ 'ਸੋਦਰੁ' ਵਿਚ ਚਿਤਵਨ ਇਹ ਹੈ ਕਿ ਸਭ ਤਤ, ਸਭ ਖੰਡ-ਬ੍ਰਹਮੰਡ, ਸਭ ਸਾਧਿਕ ਰਸਿਕਤਾ ਦੁਆਰਾ ਹੀ ਅਨੰਦ ਰੂਪ ਪਰਮ ਸੱਤਾ ਜਾਂ ਰਸਾਲ ਨਾਲ ਇਕਸੁਰ ਹੁੰਦੇ ਹਨ। 'ਸੋਦਰੁ' ਵਿਚ ਰਸਿਕ ਕੀਰਤਨ ਦੀ ਧੁਨੀ ਹੀ ਹੈ। ਅਨੰਦ ਬਾਣੀ ਵਿਚ ਰਸਿਕਤਾ ਤੇ ਅਨੰਦ ਜੁੜੇ ਹੋਏ ਹਨ। ਅਨੰਦ ਰੂਪ ਪ੍ਰਭੂ ਆਪ ਹੈ, ਅਨੰਦ ਦਾ ਰਸ ਉਸ ਨਾਲ ਅਭੇਦਤਾ ਵਿਚ ਹੈ। ਇਹ ਅਭੇਦਤਾ ਰਸਿਕ ਕੀਰਤਨ ਨਾਲ ਪ੍ਰਾਪਤ ਹੈ।

**ਪਉੜੀ ਨੰ:** **ਬਾਣੀ**

1. ਰਾਗ ਰਤਨ ਪਰਵਾਰੁ ਪਰੀਆ ਸਬਦ ਗਾਵਣ ਆਈਆ ।
5. ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ।
23. ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ।
38. ਹਰਿ ਜੀਉ ਗੁਫਾ ਅੰਦਰਿ ਰਖਿਕੈ ਵਾਜਾ ਪਵਣੁ ਵਜਾਇਆ।
39. ਇਹੁ ਸਾਚਾ ਸੋਹਿਲਾ ਸਾਚੈ ਘਰਿ ਗਾਵਹੁ।
40. ਬਿਨਵੰਤਿ ਨਾਨਕੁ ਗੁਰਚਰਨ ਲਾਗੇ ਵਾਜੇ ਅਨਹਦ ਤੂਰੇ।

ਅਨੰਦ ਬਾਣੀ ਵਿਚ ਹੋ ਰਿਹਾ ਇਹ ਰਸਿਕ ਗਾਇਨ 'ਸੋਦਰੁ' ਦਾ ਹੀ ਗਾਇਨ ਹੈ :

ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ।
ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣਹਾਰੇ
ਗਾਵਨਿ ਤੁਧਨੋ ਪਵਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ।
ਗਾਵਨਿ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ ਲਿਖਿ ਲਿਖਿ ਧਰਮੁ ਬੀਚਾਰੇ।
ਗਾਵਨਿ ਤੁਧਨੋ ਈਸਰੁ ਬ੍ਰਹਮਾ ਦੇਵੀ ਸੋਹਨਿ ਤੇਰੇ ਸਦਾ ਸਵਾਰੇ।
ਗਾਵਨਿ ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ ਦੇਵਤਿਆ ਦਰ ਨਾਲੇ।
ਗਾਵਨਿ ਤੁਧਨੋ ਸਿਧ ਸਮਾਧੀ ਅੰਦਰਿ ਗਾਵਨਿ ਤੁਧਨੋ ਸਾਧ ਬੀਚਾਰੇ।

*(ਗੁ. ਗ੍ਰੰ. ਪੰਨਾ ੮)*

ਗੁਰੂ ਅਮਰਦਾਸ ਜੀ ਨੇ ਰਾਗਾਂ ਦੀ ਸਿਰਤੀ ਬਾਰੇ ਆਪਣੀ ਬਾਣੀ ਵਿਚ ਕਈ ਸੰਕੇਤ ਕੀਤੇ ਹਨ :

1. ਗੂਜਰੀ ਜਾਤਿ ਗਾਵਾਰਿ ਜਾ ਸਹੁ ਪਾਏ ਆਪਣਾ।
2. ਸ਼ਬਦ ਰਤੇ ਵਡਹੰਸ ਹੈ ਸਚੁ ਨਾਮੁ ਉਰਿਧਾਰਿ।
3. ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ।
4. ਧਨਾਸਰੀ ਧਨਵੰਤੀ ਜਾਣੀਐ।
5. ਹਰਿ ਉਤਮੁ ਹਰਿ ਪ੍ਰਭੁ ਗਾਵਿਆ ਕਰ ਨਾਦੁ ਬਿਲਾਵਲੁ ਰਾਗ।

ਰਾਗ ਦੀ ਰਸਿਕਤਾ ਵਿਚ ਭਗਤੀ ਹੁੰਦੀ ਹੈ। ਇਹ ਰਸਿਕਤਾ ਅਨੰਦੀ ਪ੍ਰਭੂ ਨਾਲ ਮਿਲਾਪ ਵਿਚੋਂ ਪ੍ਰਾਪਤ ਹੁੰਦੀ ਹੈ।

(6)

ਅਨੰਦ ਬਾਣੀ ਦੀ ਬੋਲੀ ਤੇ ਸ਼ੈਲੀ ਅਨੰਦ ਨੂੰ ਪ੍ਰਾਪਤ ਹੋਈ। ਪ੍ਰਤਿਭਾ ਤੇ ਸ਼ਖ਼ਸੀਅਤ

ਦਾ ਪ੍ਰਮਾਣ ਹੈ। ਇਸ ਰਚਨਾ ਦੀ ਬੋਲੀ ਤੇ ਸ਼ੈਲੀ ਸਹਜ ਵਾਲੀ ਹੈ। ਸਹਜ ਦਾ ਭਾਵ ਸਰਲ, ਸੁਭਾਵਕ, ਕੁਦਰਤੀ, ਪੂਰਨ ਗਿਆਨ ਹੈ। ਬੋਲੀ ਤੇ ਸ਼ੈਲੀ ਦਾ ਸਹਜ ਕੇਵਲ ਉਦੋਂ ਪ੍ਰਾਪਤ ਹੁੰਦਾ ਹੈ ਜਦੋਂ ਬਿਆਨ ਕੀਤੇ ਜਾ ਰਹੇ ਵਿਸ਼ੇ ਦਾ ਪੂਰਨ ਗਿਆਨ ਜ਼ਾਤੀ ਤਜਰਬੇ ਤੇ ਜੀਵਨ ਵਿਚ ਪ੍ਰਾਪਤ ਹੋ ਚੁਕਾ ਹੋਵੇ। ਅਨੰਦ ਦਾ ਵਿਸ਼ਾ ਸੂਖਮ ਹੈ। ਗੁਰੂ ਅਮਰਦਾਸ ਜੀ ਇਤਨੀ ਹੀ ਸੂਖਮ ਤੇ ਸਰਲ ਬੋਲੀ ਦੁਆਰਾ ਇਸ ਦਾ ਨਿਰੂਪਣ ਕਰਦੇ ਹਨ।

ਨਿਕੇ ਨਿਕੇ, ਆਮ ਬੋਲ ਚਾਲ ਦੇ, ਸਰਲ, ਸਪਸ਼ਟ, ਇਕੈਹਰੇ ਅਰਥਾਂ ਵਾਲੇ ਸ਼ਬਦ ਵਰਤਣਾ ਜਾਦੂਗਰੀ ਹੈ। ਜਿਥੋਂ ਵੀ ਅਨੰਦ ਬਾਣੀ ਦਾ ਪਾਠ ਕੀਤਾ ਜਾਵੇ, ਨਿਰਯਤਨ ਸਮਝ ਪੈਂਦੀ ਹੈ।

ਸਾਚਾ ਨਾਮੁ ਮੇਰਾ ਆਧਾਰੋ।
ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ।
ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ।
ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ ਜਿਸ ਦੀਆ ਏਹਿ ਵਡਿਆਈਆ।
ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ।
ਸਾਚਾ ਨਾਮੁ ਮੇਰਾ ਆਧਾਰੋ ॥੫॥

*(ਗੁ. ਗ੍ਰੰ. ਪੰਨਾ ੯੧੭)*

ਇਸ ਪਉੜੀ ਵਿਚ ਇਕ ਵੀ ਸ਼ਬਦ ਨਹੀਂ ਜਿਸ ਲਈ ਕਿਸੇ ਕੋਸ਼ ਦੀ ਲੋੜ ਭਾਸੇ ਜਾਂ ਕਿਸੇ ਤੋਂ ਅਰਥ ਪੁਛਣ ਦੀ ਜ਼ਰੂਰਤ ਹੋਵੇ, ਇਕ ਵੀ ਸ਼ਬਦ ਐਸਾ ਨਹੀਂ ਜੋ ਆਮ ਵਰਤੋਂ ਵਿਚ ਨਾ ਆਉਂਦਾ ਹੋਵੇ।

ਕਿਤੋਂ ਪਾਠ ਕੀਤਾ ਜਾਏ, ਇਹੋ ਹੀ ਸਰਲਤਾ ਦਿਸਦੀ ਹੈ। ਇਕ ਹੋਰ ਥਾਂ ਤੋਂ ਦੇਖਦੇ ਹਾਂ :

ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ।
ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ।
ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ।
ਐਸਾ ਕੰਮ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ।
ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ।
ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚੁ ਸਮਾਲੇ ॥

*(ਗੁ. ਗ੍ਰੰ. ਪੰਨਾ ੯੧੮)*

ਬੋਲੀ ਸਹਜਮਈ ਹੈ, ਸ਼ੈਲੀ ਸਹਜਮਈ ਹੈ। ਇਸ ਸ਼ੈਲੀ ਵਿਚ ਉਤਰਾ-ਚੜ੍ਹਾ ਨਹੀਂ ਹਨ। ਜ਼ਜਬੇ ਦਾ ਨਾ ਠਲੇ ਜਾਣ ਵਾਲਾ ਵਹਿਣ ਨਹੀਂ ਹੈ, ਕਲਪਨਾ ਆਕਾਸ਼ਾਂ ਤੇ ਨਹੀਂ ਦੌੜਦੀ, ਵਾਕ ਤੁਟਦਾ-ਫਿਰਦਾ ਨਹੀਂ ਹੈ, ਭਾਵਕਤਾ ਨਹੀਂ ਹੈ, ਜੇ ਉਪਭਾਵਕਤਾ ਨਹੀਂ ਹੈ, ਵਿਦਵਤਾ ਦਾ ਭਾਰ ਨਹੀਂ ਹੈ, ਮੋਈ ਸਕੀਲ ਸ਼ਬਦਾਵਲੀ ਨਹੀਂ ਹੈ, ਦੁਬਿਧਾ ਵਿਚ ਪਾਉਣ ਵਾਲੀ ਵਾਕ ਬਣਤਰ ਨਹੀਂ ਹੈ, ਦੁਚਿਤਾਪਨ ਨਹੀਂ ਹੈ, ਹਰ ਥਾਂ ਇਕੋ ਅਰਥ ਹੈ, ਇਕੋ ਭਾਵ ਹੈ, ਜਿਸ ਬਾਰੇ ਕੋਈ ਸੰਸਾ ਨਹੀਂ ਹੈ, ਸਹਸਾ ਨਹੀਂ ਹੈ। ਸ਼ੈਲੀ ਬਿਬੇਕ ਦਾ ਰੂਪ ਹੈ। ਗੁਰੂ ਅਮਰਦਾਸ ਜੀ ਦੀ ਸ਼ਖ਼ਸੀਅਤ ਦਾ ਬਿੰਬ ਹੈ ਇਹ ਸ਼ੈਲੀ।

ਹਰ ਪਉੜੀ ਵਿਚ ਹੀ ਉਸ ਦੇ ਕੇਂਦ੍ਰੀ ਸ਼ਬਦਾਂ ਦੀ ਵਿਆਖਿਆ ਹੈ। ਇਕ ਪਉੜੀ ਹੈ :

ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ ।
ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ ।
ਜੀਅ ਜੰਤ ਸਭਿ ਤੁਧੁ ਉਪਾਏ ਇਕਿ ਵੇਖਿ ਪਰਸਣਿ ਆਇਆ ।
ਲਬੁ ਲੋਭੁ ਅਹੰਕਾਰੁ ਚੂਕਾ ਸਤਿਗੁਰੂ ਭਲਾ ਭਾਇਆ ।
ਕਹੈ ਨਾਨਕ ਜਿਸ ਨੋ ਆਪਿ ਤੁਠਾ ਤਿਨਿ ਅੰਮ੍ਰਿਤੁ ਗੁਰ ਤੇ ਪਾਇਆ ॥3॥
(ਗੁ. ਗ੍ਰੰ. ਪੰਨਾ ੯੧੮)

ਇਥੇ ਅੰਮ੍ਰਿਤ ਤੇ ਗੁਰੂ ਦੋ ਸਿਧਾਂਤਕ ਸ਼ਬਦ ਹਨ। ਇਸੇ ਥਾਂ ਤੇ ਹੀ ਇਹਨਾਂ ਦੀ ਪੂਰੀ ਵਿਆਖਿਆ ਕੀਤੀ ਹੈ ਜਿਵੇਂ :

ਅੰਮ੍ਰਿਤ = ਸਚਾ ਮਨਿ ਵਸਾਇਆ ।
ਜੀਅ ਜੰਤ ਸਭਿ ਤੁਧੁ ਉਪਾਏ ।
ਲਬੁ ਲੋਭੁ ਅਹੰਕਾਰੁ ਚੂਕਾ ।
ਗੁਰੂ = ਅੰਮ੍ਰਿਤੁ ਗੁਰ ਤੇ ਪਾਇਆ ।
ਅੰਮ੍ਰਿਤ ਪਾਇਆ ਗੁਰਿ ਕ੍ਰਿਪਾ ਕੀਨੀ ।
ਸਤਿਗੁਰੂ ਭਲਾ ਭਾਇਆ ।
ਆਪਿ (ਪ੍ਰਭੂ) = ਜੀਅ ਜੰਤ ਸਭਿ ਤੁਧੁ ਉਪਾਏ ।
ਜਿਸ ਨੋ ਆਪਿ ਤੁਠਾ ਤਿਨਿ ਅੰਮ੍ਰਿਤੁ ਗੁਰ ਤੇ ਪਾਇਆ ।

ਸ਼ੈਲੀ ਇਹ ਕਿ ਹਰ ਸਿਧਾਂਤਕ ਸ਼ਬਦ ਦੀ ਵਿਆਖਿਆ ਨਾਲ ਹੈ ਤੇ ਪਉੜੀ ਆਪਣੇ ਆਪ ਵਿਚ ਸੰਪੂਰਣ ਹੈ।

(7)

ਅਨੰਦ ਬਾਣੀ ਦੀ ਸਮਰਥਾ ਇਸ ਦੇ ਪ੍ਰਬੰਧ ਰੂਪ ਵਿਚ ਹੈ। ਇਸ ਰਚਨਾ ਦੀ ਹਰ ਪਉੜੀ ਸਿਧੀ ਕੇਂਦ੍ਰੀ ਵਿਸ਼ੇ ਅਨੰਦ ਨਾਲ ਸੰਬੰਧਿਤ ਹੈ। ਹਰ ਪਉੜੀ ਸਿਖਰ ਵਲ ਜਾ ਰਹੀ ਹੈ। ਸਿਖਰ ਪਉੜੀ ਨੰ: 38 ਤੇ ਪੁਜਦਾ ਹੈ ਜਿਵੇਂ ਜਪੁਜੀ ਦਾ ਸਿਖਰ 'ਸੋਦਰ' ਵਿਚ ਹੈ। ਅਧਿਆਤਮਕਤਾ ਦਾ ਯਾਤਰੂ ਕਈ ਪੜਾਵਾਂ ਜਪੁਜੀ ਵਿਚ ਹੁਕਮ, ਰਜਾ, ਗੁਰਸੇਵਾ, ਸੁਣਿਐ, ਮੰਨੇ, ਧਰਮ, ਸਿਮਰਨ, ਵਿਸਮਾਦ ਦੀਆਂ ਮੰਜ਼ਲਾਂ ਤੋਂ ਲੰਘਦਾ 'ਸੋਦਰੁ' ਜਾਂ ਸਚਖੰਡ ਵਿਚ ਪਰਵੇਸ਼ ਕਰਦਾ ਹੈ। ਇਵੇਂ ਹੀ ਅਨੰਦ ਦੇ ਅਧਿਆਤਮਕ ਮਾਰਗ ਦਾ ਪਾਂਧੀ ਗੁਰੂ-ਭਗਤੀ ਤੋਂ ਅਰੰਭ ਕਰਕੇ ਸਦਾਚਾਰ, ਬਾਣੀ, ਸ਼ਬਦ, ਸਿਮਰਨ ਦੇ ਪੜਾਵਾਂ ਤੋਂ ਹੁੰਦਾ ਸਾਰੇ ਗਿਆਨ ਦੇ ਕਰਮ ਇੰਦ੍ਰਿਆਂ ਤੇ ਵਸੀਕਾਰ ਪ੍ਰਾਪਤ ਕਰਦਾ ਸਰੀਰ ਗੁਫਾ ਦੇ ਧੁਰ ਅੰਦਰਲੇ ਸਥਾਨ ਤੇ ਜਾ ਪੁਜਦਾ ਹੈ, ਜਿਥੇ ਪ੍ਰਭੂ ਆਪ ਸਾਖਿਆਤ ਹੈ। ਇਸ ਬਾਣੀ ਦੀ ਉਸਾਰੀ ਪੂਰੇ ਪ੍ਰਬੰਧ ਵਿਚ ਹੈ, ਹੌਲੀ ਹੌਲੀ ਵਿਸ਼ੇ ਦੀ ਉਸਾਰੀ ਹੋ ਰਹੀ ਹੈ।

ਅਨੰਦ ਬਾਣੀ ਵਿਚ ਪਉੜੀ ਛੰਦ ਚਾਲ ਉਹ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਛੰਤਾਂ ਦੇ ਕਾਵਿ ਵਿਚ ਵਰਤੀ ਗਈ ਹੈ। ਇਸ ਰਚਨਾ ਦੀ ਹਰ ਪਉੜੀ ਦੀਆਂ ਪੰਜ ਸਤਰਾਂ ਹਨ ਅਤੇ

ਹਰ ਪਉੜੀ ਦੀਆਂ ਸਤਰਾਂ ਦਾ ਕ੍ਰਮਵਾਰ ਤਲ ਤੁਕਾਂਤ ਇਕੋ ਜਿਹਾ ਹੈ। ਆਮ ਕਰਕੇ ਹਰ ਪਉੜੀ ਦੀ ਪਹਿਲੀ ਸਤਰ ਪਿਛਲਾ ਅੱਧਾ ਚਰਣ ਦੂਜੀ ਸਤਰ ਦਾ ਪਹਿਲਾ ਅੱਧਾ ਚਰਣ ਹੈ ਅਤੇ ਚੌਥੀ ਸਤਰ ਦਾ ਮਗਰਲਾ ਅੱਧਾ ਭਾਗ ਹੈ, ਪੰਜਵੀਂ ਸਤਰ ਵਿਚ ਪਹਿਲੀ ਸਤਰ ਦਾ ਹੀ ਮਗਰਲਾ ਅੱਧਾ ਭਾਗ ਫਿਰ ਦੁਹਰਾਇਆ ਗਿਆ ਹੈ। ਪਹਿਲੀ ਪਉੜੀ ਵਿਚ 'ਸਤਿਗੁਰੂ ਮੈ ਪਾਇਆ' ਪਹਿਲੀ ਤੇ ਅੰਤਲੀ ਸਤਰ ਵਿਚ ਇਸ ਤਰ੍ਹਾਂ ਹੈ, ਦੂਜੀ ਸਤਰ ਵਿਚ 'ਸਤਿਗੁਰੂ ਤ ਪਾਇਆ' ਹੋ ਗਿਆ ਹੈ। ਦੂਜੀ ਪਉੜੀ ਵਿਚ 'ਸਦਾ ਰਹੁ ਹਰਿ ਨਾਲੇ' ਤਿੰਨ ਵਾਰੀ ਪਹਿਲੀ ਦੀ ਵਿਉਂਤ ਅਨੁਸਾਰ ਦੁਹਰਾਇਆ ਹੈ। ਦੋ ਸੌ ਸਤਰਾਂ ਦੀ ਰਚਨਾ ਵਿਚ ਇਹੋ ਤੋਲ-ਤੁਕਾਂਤ ਨਿਭਾਉਣਾ ਉਤਕ੍ਰਿਸ਼ਟ ਕਵੀ ਹੋਣ ਦਾ ਪ੍ਰਮਾਣ ਹੈ।

(8)

ਅਨੰਦ ਬਾਣੀ ਦੀ ਬੋਲੀ ਤੇ ਸ਼ੈਲੀ ਦਾ ਮੁਹਾਵਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਧਿਆਤਮਕ ਰਹਸਵਾਦੀ ਬੋਲੀ-ਸ਼ੈਲੀ ਦਾ ਹੈ ਜੋ ਕਿ ਭਾਰਤੀ ਰਹਸਵਾਦੀ ਪ੍ਰਣਾਲੀ ਵਿਚ ਢਲਿਆ ਹੋਇਆ ਹੈ। ਗੁਰਬਾਣੀ ਦੇ ਸੰਬੰਧ ਵਿਚ ਅਲੋਚਨਾ ਦਾ ਕਰਤਵ ਇਹ ਵੀ ਹੈ ਕਿ ਪੁਰਾਤਨ ਰਹਸਵਾਦੀ ਮੁਹਾਵਰੇ ਨੂੰ ਨਵੀਨ ਚਿੰਤਨ-ਵਿਧਾਨ ਅਤੇ ਸ਼ੈਲੀ ਵਿਧਾਨ ਵਿਚ ਪਲਟਿਆ ਜਾਏ। ਇਸ ਤਰ੍ਹਾਂ ਗੁਰਬਾਣੀ ਨਾ ਕੇਵਲ ਆਧੁਨਿਕ ਵਿਚਾਰ ਪ੍ਰਬੀਨ ਜਾਪੇਗੀ ਸਗੋਂ ਅਤਿ ਲੋੜੀਂਦੀ ਵੀ ਦਿਸ ਪਏਗੀ। ਇਹ ਅਤਿ ਲੋੜੀਂਦੀ ਇਸ ਲਈ ਹੈ ਕਿ ਆਧੁਨਿਕ ਆਸ਼ਾਵਾਂ ਤੇ ਆਦਰਸ਼ ਦੀ ਪੂਰਤੀ ਤੇ ਤ੍ਰਿਪਤੀ ਲਈ ਸਮਰਥ ਹੈ। ਅਨੰਦ ਦੀ ਪ੍ਰਾਪਤੀ ਤੋਂ ਵਡੇਰੀ ਆਸ਼ਾ ਹੋਰ ਕੀ ਹੋ ਸਕਦੀ ਹੈ ?

ਅਧਿਆਇ ਸਤਵਾਂ

# ਗੁਰੂ ਅਮਰਦਾਸ : ਸਿਧਾਂਤ ਤੇ ਸਿਖਿਆ

ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀ ਬਾਣੀ ਵਿਚ ਜੋ ਕੁਝ ਦ੍ਰਿੜ੍ਹ ਕਰਵਾਇਆ ਹੈ ਉਸ ਦੇ ਸਾਰ ਨੂੰ ਅਸੀਂ ਤਿੰਨ ਭਾਗਾਂ ਵਿਚ ਦਸਣ ਦਾ ਜਤਨ ਕਰਾਂਗੇ। ਤਿੰਨ ਭਾਗ ਹਨ : (1) ਪਰਾਭੌਤਿਕ, ਅਧਿਆਤਮਕ ਤੇ ਦਾਰਸ਼ਨਿਕ ਤੱਤ, (2) ਧਾਰਮਿਕ ਵਿਧਾਨ ਤੇ ਧਾਰਮਿਕ ਸਾਧਨਾ ਵਿਚ ਬੰਧਨ, ਤੇ (3) ਵਿਹਾਰਕ ਜੀਵਨ ਜਿਸ ਵਿਚ ਸਮਾਜਿਕ, ਰਾਜਸੀ, ਮਾਨਸਿਕ, ਨੈਤਿਕ ਵਿਹਾਰ ਦੇ ਆਦਰਸ਼ਵਾਦੀ ਰੂਪ ਦਸੇ ਹਨ। ਭਾਵੇਂ ਇਨ੍ਹਾਂ ਭਾਗਾਂ ਦੇ ਅਨੇਕ ਪੱਖ ਇਕ ਦੂਜੇ ਵਿਚ ਜਾ ਰਲਦੇ ਹਨ, ਪਰ ਆਮ ਕਰਕੇ ਪਹਿਲੇ ਭਾਗ ਵਿਚ ਪਰਮ-ਸੱਤਾ, ਆਤਮਾ ਤੇ ਜਗਤ ਦੇ ਪਰਾਭੌਤਿਕ ਤੇ ਦਾਰਸ਼ਨਿਕ ਤੱਤਾਂ ਦੀ ਵਿਚਾਰ ਹੋਵੇਗੀ, ਦੂਜੇ ਭਾਗ ਵਿਚ ਮਨ, ਨਾਮ ਤੇ ਗੁਰੂ ਦੇ ਸਿਧਾਂਤਾਂ ਦੀ; ਅਤੇ ਤੀਜੇ ਵਿਚ ਵਿਹਾਰਕ ਜੀਵਨ ਦੇ ਅਨੇਕ ਸਦਾਚਾਰਿਕ ਪੱਖਾਂ ਦੀ।

## ਭਾਗ ਪਹਿਲਾ : ਦਾਰਸ਼ਨਿਕ ਸਿਧਾਂਤ

### (1) ਪਰਮ ਸੱਤਾ

#### (ਸੱਚ)

ਸੱਤਾ ਦਾ ਅਰਥ ਸ਼ਕਤੀ ਜਾਂ ਸੰਚਾਲਕ ਸ਼ਕਤੀ ਹੈ; ਪਰਮ ਦੀ ਭਾਵਨਾ ਇਹ ਦਸਣ ਦੀ ਹੈ ਕਿ ਉਹ ਸ਼ਕਤੀ ਸੰਚਾਲਕ ਹੋਣ ਵਿਚ ਹਰ ਤਰ੍ਹਾਂ ਪਰੀਪੂਰਨ, ਸਮਰਥ ਤੇ ਸੁਤੰਤਰ ਹੈ। ਇਸ ਸ਼ਕਤੀ ਨੂੰ ਕੋਈ ਨਾਮ ਨਹੀਂ ਦਿਤਾ ਜਾ ਸਕਦਾ, ਇਹ ਅਗਮ, ਅਗੋਚਰ, ਅਲਖ ਅਪਾਰ ਹੈ, ਇਹ ਆਦਿ, ਅਨੀਲ, ਅਨਾਦਿ, ਅਨਾਹਤ ਹੈ; ਇਹ ਚਕ੍ਰ ਚਿਹਨ, ਬਰਨ ਜਾਤਿ, ਰੂਪ ਰੰਗ, ਰੇਖ ਭੇਖ ਵਾਲੀ ਨਹੀਂ ਹੈ; ਇਹ ਅਚਲ, ਮੂਰਤਿ, ਅਨਭਉ ਪ੍ਰਕਾਸ਼ ਹੈ। ਇਹ ਆਪਣੇ ਪ੍ਰਕਾਸ਼ ਵਿਚੋਂ ਅਨੁਭਵ ਹੁੰਦੀ ਹੈ, ਪਰ ਇਹ ਹਰ ਤਰ੍ਹਾਂ ਅਲਖ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਸੱਤਾ ਨੂੰ 'ਸਚ' ਕਿਹਾ ਹੈ। ਆਦਿ, ਜੁਗਾਦਿ, ਹੁਣ ਤੇ ਅਗੋਂ ਇਹ 'ਸਚ' ਹੈ। ਸਚ ਦਾ ਭਾਵ ਹੈ ਕਿ ਇਹ ਸੱਤਾ ਜਾਂ ਸੰਚਾਲਕ ਸ਼ਕਤੀ 'ਹੈ'। 'ਸਤਿ' ਦਾ ਵੀ ਇਹੋ ਭਾਵ ਹੈ। ਹੋਂਦ ਵਾਲੀ 'ਹੈ'। ਇਹ ਸੱਤਾ ਅਨੁਭਵ ਹੁੰਦੀ ਹੈ—ਇਸ ਲਈ 'ਹੈ' ਜ਼ਰੂਰ, ਪਰ ਅਲਖ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਨਿਰਣਾ ਹੈ ਕਿ ਜੇ ਉਸ ਸੱਤਾ ਨੂੰ ਕੋਈ ਨਾਮ ਦਿਤਾ ਜਾ ਸਕਿਆ ਹੈ ਤਦ ਉਹ 'ਸਤਿਨਾਮੁ' ਹੈ, ਉਸ ਦਾ ਨਾਮੁ ਸਚੁ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਸਤਿਨਾਮੁ' ਨੂੰ ਪਰਾ ਪੂਰਬਲਾ ਕਿਹਾ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ

ਪਰਮ ਸੱਤਾ ਵਲ ਸੰਕੇਤ ਸਚ ਸੰਖਿਆ ਵਿਚ ਹੀ ਕੀਤਾ ਹੈ। ਆਪ ਦੇ ਸਿਰੀ ਰਾਗ ਦੇ ਸ਼ਬਦਾਂ ਵਿਚੋਂ ਹੀ ਪਰਤੱਖ ਹੈ।

ਜਿਸ ਹੀ ਕੀ ਸਿਰਕਾਰ ਹੈ ਤਿਸ ਹੀ ਕਾ ਸਭੁ ਕੋਇ।
ਗੁਰਮੁਖਿ ਕਾਰ ਕਮਾਵਣੀ ਸਚੁ ਘਟਿ ਪਰਗਟੁ ਹੋਇ।
ਅੰਤਰਿ ਜਿਸ ਕੈ ਸਚੁ ਵਸੈ ਸਚੇ ਸਚੀ ਸੋਇ।
ਸਚਿ ਮਿਲੇ ਸੇ ਨ ਵਿਛੁੜਹਿ ਤਿਨ ਨਿਜਘਰ ਵਾਸਾ ਹੋਇ। *(ਗੁ. ਗ੍ਰੰ. ਪੰਨਾ ੨੭)*
ਜਿਨੀ ਸੁਣਿ ਕੈ ਮੰਨਿਆ ਤਿਨਾ ਨਿਜ ਘਰਿ ਵਾਸੁ।
ਗੁਰਮਤੀ ਸਾਲਾਹਿ ਸਚੁ ਹਰਿ ਪਾਇਆ ਗੁਣਤਾਸੁ। *(ਗੁ. ਗ੍ਰੰ. ਪੰਨਾ ੨੭*
ਸਚਾ ਸਾਹਿਬੁ ਸੇਵੀਐ ਸਚੁ ਵਡਿਆਈ ਦੇਇ। *(ਗੁ. ਗ੍ਰੰ. ਪੰਨਾ ੩੦)*
ਗੁਣਵੰਤੀ ਸਚੁ ਪਾਇਆ ਤ੍ਰਿਸਨਾ ਤਜਿ ਵਿਕਾਰ। *(ਗੁ. ਗ੍ਰੰ. ਪੰਨਾ ੩੬)*

ਪਰਤਖ ਹੈ ਕਿ ਪਰਮ ਸੱਤਾ ਨੂੰ 'ਸਚੁ' ਕਹਿ ਕੇ ਹੀ ਦਰਸਾਇਆ ਹੈ। ਜੋ ਕੁਝ ਵੀ ਦਿਸਦਾ ਹੈ, ਪਰਮ ਸੱਤਾ ਦਾ ਆਪਣਾ ਆਪ ਹੀ ਹੈ। ਸਾਰੇ ਸਰੀਰਾਂ, ਆਕਾਰਾਂ ਵਿਚ ਆਪ ਹੀ ਹੈ।

**(ਵਾਹੁ, ਵਾਹੁ)**

ਜਿਥੇ ਸ੍ਰੀ ਗੁਰੂ ਅਮਰਦਾਸ ਜੀ ਨੇ ਪਰਮ ਸੱਤਾ ਨੂੰ 'ਤੂ' ਤੇ 'ਆਪਿ' ਹੋਰ ਗੁਰੂ ਸਾਹਿਬਾਨ ਤੋਂ ਵਧ ਵਾਰੀ ਕਿਹਾ ਹੈ, ਉਥੇ ਉਸ ਸ਼ਕਤੀ ਨੂੰ 'ਵਾਹੁ ਵਾਹੁ' ਵੀ ਆਪ ਨੇ ਹੀ ਸਭ ਤੋਂ ਵਧ ਵਾਰੀ ਕਿਹਾ ਹੈ। 'ਵਾਹੁ ਵਾਹੁ' ਉਸ ਦੀ ਵਡੀ ਸਿਫਤਿ ਹੈ, ਇਹੋ ਹੀ ਵਾਹਿਗੁਰੂ, ਵਾਹਿਗੁਰੂ ਹੋ ਕੇ ਗੁਰਮੰਤਰ ਬਣ ਗਿਆ। ਇਹ ਗੁਰਮੰਤਰ ਸ੍ਰੀ ਗੁਰੂ ਨਾਨਕ ਸਾਹਿਬ ਤੋਂ ਹੀ ਆ ਰਿਹਾ ਹੈ, ਸ੍ਰੀ ਗੁਰੂ ਅਮਰਦਾਸ ਜੀ ਨੇ ਜੀਵ-ਕਲਿਆਨ ਲਈ ਸੰਕੇਤਕ ਰੂਪ ਵਿਚ ਪ੍ਰਗਟ ਕਰ ਦਿਤਾ। ਗੂਜਰੀ ਰਾਗ ਦੀ ਵਾਰ ਵਿਚ ਆਪ ਦੇ ਇਹ ਸ਼ਲੋਕ ਵਾਹੁ, ਵਾਹੁ ਦੀ ਨਿਰੰਤਰ ਅੰਮ੍ਰਿਤ ਝੜੀ ਲਾ ਰਹੇ ਹਨ।

**ਸਲੋਕ ਮ: ੩**

ਵਾਹੁ ਵਾਹੁ ਆਪਿ ਅਖਾਇਦਾ ਗੁਰ ਸਬਦੀ ਸਚੁ ਸੋਇ।
ਵਾਹੁ ਵਾਹੁ ਸਿਫਤਿ ਸਲਾਹ ਹੈ ਗੁਰਮੁਖਿ ਬੂਝੈ ਕੋਇ।
ਵਾਹੁ ਵਾਹੁ ਬਾਣੀ ਸਚੁ ਹੈ ਸਚਿ ਮਿਲਾਵਾ ਹੋਇ।
ਨਾਨਕ ਵਾਹੁ ਵਾਹੁ ਕਰਤਿਆ ਪ੍ਰਭੁ ਪਾਇਆ ਕਰਮਿ ਪਰਾਪਤਿ ਹੋਇ।੧।
*(ਗੁ. ਗ੍ਰੰ. ਪੰਨਾ ੫੧੪)*

ਪਰਮ ਸੱਤਾ ਲਈ ਆਪ, ਸਚੁ, ਵਾਹੁ-ਵਾਹੁ ਵਰਤਦੇ ਹਨ। ਉਸ ਦਾ ਕੋਈ ਬਿਆਨ ਸੰਭਵ ਨਹੀਂ ਹੈ, ਵਾਹੁ-ਵਾਹੁ ਹੀ ਉਸ ਨੂੰ ਕਿਹਾ ਜਾ ਸਕਦਾ ਹੈ। ਪੰਨਾ : 514-15 ਤੇ ਹੋਰ ਚਾਲੀ ਵਾਰ 'ਵਾਹੁ ਵਾਹੁ' ਕਿਹਾ ਹੈ। ਇਥੇ ਆ ਕੇ ਹਦ ਮੁਕਾ ਦਿੱਤੀ ਹੈ :

**ਸਲੋਕ ਮਹਲਾ ੩**

ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ।
ਵਾਹੁ ਵਾਹੁ ਅਗਮ ਅਥਾਹੁ ਹੈ ਵਾਹੁ ਵਾਹੁ ਸਚਾ ਸੋਇ।

ਵਾਹੁ ਵਾਹੁ ਵੇਪਰਵਾਹੁ ਹੈ ਵਾਹੁ ਵਾਹੁ ਕਰੇ ਸੁ ਹੋਇ।
ਵਾਹੁ ਵਾਹੁ ਅੰਮ੍ਰਿਤ ਨਾਮੁ ਹੈ ਗੁਰਮੁਖਿ ਪਾਵੈ ਕੋਇ।
ਵਾਹੁ ਵਾਹੁ ਕਰਮੀ ਪਾਈਐ ਆਪਿ ਦਇਆ ਕਰਿ ਦੇਇ।
ਨਾਨਕ ਵਾਹੁ ਵਾਹੁ ਗੁਰਮੁਖਿ ਪਾਈਐ ਅਨਦਿਨੁ ਨਾਮੁ ਲਏਇ।੧।

*(ਗੁ. ਗ੍ਰੰ. ਪੰਨਾ ੫੧੫-੧੬)*

**(ਅਗਮ, ਅਗੋਚਰ)**

ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਰਮ ਸੱਤਾ ਨੂੰ ਬੇਅੰਤ, ਅਮਲ ਆਦਿ ਕਿਹਾ ਹੈ, ਤਿਵੇਂ ਹੀ ਸ੍ਰੀ ਅਮਰਦਾਸ ਜੀ ਨੇ ਉਸ ਸ਼ਕਤੀ ਨੂੰ ਅਗਮ, ਅਗੋਚਰ, ਅਮੁਲ ਦਸਿਆ ਹੈ। ਉਸ ਦਾ ਅੰਤ ਕੋਈ ਨਹੀਂ ਦਸ ਸਕਦਾ। 'ਅਨੰਦ' ਵਿਚ ਸ੍ਰੀ ਗੁਰੂ ਅਮਰਦਾਸ ਜੀ ਉਸ ਨੂੰ ਬੇਅੰਤ ਕਹਿੰਦੇ ਹਨ :

ਅਗਮ ਅਗੋਚਰਾ ਤੇਰਾ ਅੰਤੁ ਨ ਪਾਇਆ।
ਅੰਤੋ ਨ ਪਾਇਆ ਕਿਨੈ ਤੇਰਾ ਆਪਣਾ ਆਪ ਤੂ ਜਾਣਹੇ।
ਜੀਅ ਜੰਤ ਸਭਿ ਖੇਲੁ ਤੇਰਾ ਕਿਆ ਕੋ ਆਖਿ ਵਖਾਣਏ।
ਆਖਹਿ ਤ ਵੇਖਹਿ ਸਭੁ ਤੂਹੈ ਜਿਨਿ ਜਗਤੁ ਉਪਾਇਆ।
ਕਹੈ ਨਾਨਕੁ ਤੂ ਸਦਾ ਅਗੰਮੁ ਹੈ ਤੇਰਾ ਅੰਤੁ ਨ ਪਾਇਆ।੧੨।

*(ਗੁ. ਗ੍ਰੰ. ਪੰਨਾ ੯੧੮)*

'ਅਨੰਦ' ਵਿਚ ਹੀ ਪਰਮ ਸੱਤਾ ਨੂੰ ਅਮੁਲਕ ਦਸਿਆ ਹੈ :

ਹਰਿ ਆਪਿ ਅਮੁਲਕੁ ਹੈ ਮੁਲਿ ਨ ਪਾਇਆ ਜਾਇ।
ਮੁਲਿ ਨ ਪਾਇਆ ਜਾਇ ਕਿਸੈ ਵਿਟਹੁ ਰਹੇ ਲੋਕ ਵਿਲਲਾਇ।

(ਗੁ. ਗ੍ਰੰ. ਪੰਨਾ ੯੨੧)

ਉਹ ਅਕਥ ਹੈ :

ਆਵਹੁ ਸੰਤ ਪਿਆਰਿਹੋ ਅਕਥ ਕੀ ਕਰਹ ਕਹਾਣੀ।
ਕਰਹ ਕਹਾਣੀ ਅਕਥ ਤੇਰੀ ਕਿਤੁ ਦੁਆਰੈ ਪਾਈਐ॥

*(ਗੁ. ਗ੍ਰੰ. ਪੰਨਾ ੯੧੮)*

'ਅਕਥ' ਤੇ 'ਅਮੁਲਕ' ਨੂੰ ਜਾਣਨ ਦਾ ਇਕ ਤਰੀਕਾ ਹੈ। ਉਹ ਤਰੀਕਾ ਇਹ ਹੈ ਕਿ ਆਪਣਾ ਆਪ ਮਿੱਟਾ ਦਿਤਾ ਜਾਏ, ਉਸ ਵਿਚ ਲੀਨ ਹੋਇਆ ਜਾਏ, ਉਸ ਦੇ ਹੁਕਮ ਵਿਚ ਆਪਾ ਭਾਵ ਮੁੱਕਾ ਦਿਤਾ ਜਾਏ, ਫਿਰ ਉਹ ਹੀ ਉਹ ਰਹਿ ਜਾਂਦਾ ਹੈ :

ਐਸਾ ਸਤਿਗੁਰੁ ਜੇ ਮਿਲੈ ਤਿਸਨੋ ਸਿਰੁ ਸਉਪੀਐ ਵਿਚਹੁ ਆਪੁ ਜਾਇ,
ਜਿਸ ਦਾ ਜੀਉ ਤਿਸੁ ਮਿਲਿ ਰਹੈ ਹਰਿ ਵਸੈ ਮਨਿ ਆਇ।
ਹਰ ਆਪਿ ਅਮੁਲਕੁ ਹੈ ਭਾਗ ਤਿਨਾ ਕੇ ਨਾਨਕਾ ਜਿਨ ਹਰਿ ਪਲੈ ਪਾਇ।੩੦।

*(ਗੁ. ਗ੍ਰੰ. ਪੰਨਾ ੯੨੧)*

**(ਮੰਤਰ)**

ਸੰਤ ਅਕਥ ਦੀ ਕਥਾ ਕਰਦੇ ਹਨ। ਕਿਸੇ ਰੂਪ ਵਿਚ ਪ੍ਰਗਟੇ ਗੁਰੂ ਪਰਮੇਸਰ ਦੇ ਦਸੇ

ਮਾਰਗ ਦੀ ਪੂਰੀ ਅਨੁਸਾਰਤਾ ਕਰਨ ਨਾਲ ਜੀਵ ਸੰਤ ਪਦਵੀ ਨੂੰ ਪਹੁੰਚਦਾ ਹੈ ਸ੍ਰੀ ਗੁਰੂ ਨਾਨਕ ਦੇਵ ਗੁਰੂ—ਪਰਮੇਸਰ ਹੈ। ਉਨ੍ਹਾਂ ਦੇ ਉਤਰਾਧਿਕਾਰੀ ਉਨ੍ਹਾਂ ਦੀ ਸਿਖਿਆ ਦੀ ਪੂਰੀ ਅਨੁਸਾਰਤਾ ਕਰਦੇ ਸੰਤ-ਗੁਰੂ ਹੋਏ ਤੇ ਗੁਰਮੁਖਿ ਹੋ ਕੇ ਗੁਰ-ਪਰਮੇਸਰ ਬਣੇ। ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮੂਲ ਮੰਤਰ ਬਾਣੀ ਵਜੋਂ ਮਿਲਿਆ। ਆਪ ਪਾਰਬ੍ਰਹਮ-ਪਰਮੇਸਰ ਨੇ ਆਪ ਨੂੰ ਆਪਣਾ ਸਰੂਪ ਦਿਤਾ ਜੋ ਫਿਰ ਆਪ ਨੇ ਜੁਗਤ ਨੂੰ ਦਰਸਾਇਆ। 'ਪਰਮ ਸੱਤਾ' ਇਕ ਹੈ। ਮੂਲ ਮੰਤਰ ਦਾ ਪਹਿਲਾ ਸੰਕੇਤ ਇਕ (੧) ਦਾ ਹੈ।

### (੧ ਇਕ)

ਸ੍ਰੀ ਗੁਰੂ ਅਮਰਦਾਸ ਜੀ ਨੇ ਮੂਲ ਮੰਤਰ ਦੀ ਪੂਰੀ ਅਨੁਸਾਰਤਾ ਆਪਣੀ ਬਾਣੀ ਵਿਚ ਕੀਤੀ ਹੈ। 'ਏਕ' ਕਿਸੇ ਹੋਰ ਸ਼ਕਤੀ ਦਾ ਸੰਕੇਤ ਹੀ ਨਹੀਂ ਹੈ। 'ਏਕ' ਕੇਵਲ ਪਰਮ ਸੱਤਾ ਦਾ ਸੂਚਕ ਹੈ।

ਸਾਰੀ ਜ਼ਿੰਦਗੀ ਦਾ ਦਾਤਾ ਤੇ ਸੰਚਾਲਕ ਏਕੋ ਹੈ :

ਜੁਗ ਜੁਗ ਸਾਚਾ **ਏਕੋ** ਦਾਤਾ।
ਪੂਰੈ ਭਾਗਿ ਗੁਰ ਸਬਦੁ ਪਛਾਤਾ।
**ਏਕੋ** ਅਮਰੁ **ਏਕਾ** ਪਾਤਿਸਾਹੀ ਜੁਗੁ ਜੁਗੁ ਸਿਰਿਕਾਰ ਬਣਾਹੀ ਹੇ ।੧।

*(ਗੁ. ਗ੍ਰੰ. ਪੰਨਾ ੧੦੪੬)*

ਜੋ ਕੁਝ ਵੀ ਦਿਸ ਰਿਹਾ ਹੈ, ਉਹ ਏਕੋ ਏਕੁ ਦਾ ਰੂਪ ਹੈ।

ਏਕੋ ਏਕੁ ਵਰਤੈ ਸਭੁ ਸੋਈ।
ਗੁਰਮੁਖਿ ਵਿਰਲਾ ਬੂਝੈ ਕੋਈ ॥
ਏਕੋ ਰਵਿ ਰਹਿਆ ਸਭ ਅੰਤਰਿ ਤਿਸੁ ਬਿਨੁ ਅਵਰੁ ਨ ਕੋਈ ਹੇ ।੧।

*(ਗੁ. ਗ੍ਰੰ. ਪੰਨਾ ੧੦੪੪)*

ਸ੍ਰੀ ਗੁਰੂ ਅਮਰਦਾਸ ਜੀ ਨੇ 'ਏਕੋ' ਦਾ ਇਤਨਾ ਸਮਰਥਨ ਕੀਤਾ ਹੈ ਕਿ ਦੂਜੇ ਭਾਉ, ਦੁਬਿਧਾ, ਹਉਮੈ ਦੀ ਗੁਰਬਾਣੀ ਵਿਚ ਸਭ ਤੋਂ ਵਧ ਨਿਖੇਧੀ ਆਪ ਨੇ ਹੀ ਕੀਤੀ ਹੈ। ਨਿਮਨ ਦਰਜ ਸ਼ਬਦ ਵਿਚ 'ਦੂਜੇ ਭਾਉ' ਦੇ ਉਲਟ ਸਾਰਾ ਮੂਲ ਮੰਤਰ ਦਰਸਾਇਆ ਹੈ। ਦੂਜੈ ਭਾਇ ਕੋ ਨਾ ਮਿਲੈ ਫਿਰਿ ਫਿਰਿ ਆਵੈ ਜਾਇ।

### (ਸੂਖਮ)

'ਏਕ' ਦਾ ਪਹਿਲਾ ਅਵਿਅਕਤ ਸੂਖਮ ਰੂਪ ਹੈ ਜਿਸ ਨੂੰ ਨਿਰੰਕਾਰ ਕਿਹਾ ਗਿਆ ਹੈ। ਪਰਮ ਸੱਤਾ ਇਸ ਲਈ ਹੀ ਅਗਮ ਹੈ ਕਿ ਉਹ ਅਸਲ ਵਿਚ ਸੂਖਮ ਹੈ ਤੇ ਜੋ ਅਦਿਖ ਹੈ ਉਸ ਬਾਰੇ ਸੰਸਾ, ਭਰਮ ਮਿਟਣਾ ਬਹੁਤ ਕਠਨ ਹੈ। ਪੂਰਾ ਗੁਰੂ ਹੀ ਇਹ ਭਰਮ ਮੇਟ ਸਕਦਾ ਹੈ। ਸੂਖਮ ਵੀ ਉਹ ਦੇ ਗੁਣਾਂ ਤੋਂ ਹੀ ਜਾਣਿਆ ਜਾ ਸਕਦਾ ਹੈ, ਰੂਪ ਤੋਂ ਨਹੀਂ। ਉਸ ਨੂੰ ਅੰਦਰ ਹੀ ਦੇਖਿਆ ਜਾ ਸਕਦਾ ਹੈ।

**ਸੂਹੀ ਮਹਲਾ ੩**

ਹਰਿ ਜੀ ਸੂਖਮੁ ਅਗਮੁ ਹੈ ਕਿਤੁ ਬਿਧਿ ਮਿਲਿਆ ਜਾਇ।
ਗੁਰ ਕੈ ਸਬਦਿ ਭ੍ਰਮੁ ਕਟੀਐ ਅਚਿੰਤੁ ਵਸੈ ਮਨਿ ਆਇ ।੧।

### (ਨਾਮ)

ਗੁਰਮਤਿ ਵਿਚ ਸਭ ਤੋਂ ਵਧ ਵਰਤਿਆ ਬਿੰਬ ਜਾਂ ਪ੍ਰਤੀਕ 'ਨਾਮ' ਦਾ ਹੈ। 'ਨਾਮ' ਦਾ ਭਾਵ ਪਰਮ ਸੱਤਾ ਹੈ। ਨਾਮ ਵਿਅਕਤ ਜਾਂ ਸਥੂਲ ਰੂਪ ਵਲ ਸੰਕੇਤ ਕਰਦਾ ਹੈ, ਪਰ ਸੰਕੇਤ ਉਸ 'ਏਕ' ਵਲ ਹੈ। ਸ੍ਰੀ ਗੁਰੂ ਅਮਰਦਾਸ ਜੀ ਦੀ ਰਚੀ ਸੂਹੀ ਰਾਗ ਦੀ ਨਿਮਨ ਦਰਜ ਅਸ਼ਟਪਦੀ ਨਾਮ ਨੂੰ ਇਸੇ ਪ੍ਰਤੀਕ ਰੂਪ ਵਿਚ ਦਰਸਾਉਂਦੀ ਹੈ :

ਨਾਮੈ ਹੀ ਤੇ ਸਭੁ ਕਿਛੁ ਹੋਆ ਬਿਨੁ ਸਤਿਗੁਰ ਨਾਮੁ ਨ ਜਾਪੈ।
ਗੁਰ ਕਾ ਸਬਦੁ ਮਹਾ ਰਸੁ ਮੀਠਾ ਬਿਨੁ ਚਾਖੇ ਸਾਦੁ ਨ ਜਾਪੈ।
ਕਉਡੀ ਬਦਲੈ ਜਨਮੁ ਗਵਾਇਆ ਚੀਨਸਿ ਨਾਹੀ ਆਪੈ।
ਗੁਰਮੁਖਿ ਹੋਵੈ ਤਾ ਏਕੋ ਜਾਣੈ ਹਉਮੈ ਦੁਖੁ ਨ ਸੰਤਾਪੈ।੧।
ਬਲਿਹਾਰੀ ਗੁਰ ਆਪਣੇ ਵਿਟਹੁ ਜਿਨਿ ਸਾਚੇ ਸਿਉ ਲਿਵ ਲਾਈ
ਸਬਦੁ ਚੀਨਿ ਆਤਮੁ ਪਰਗਾਸਿਆ ਸਹਜੇ ਰਹਿਆ ਸਮਾਈ।੧।ਰਹਾਉ।
*(ਗੁ. ਗ੍ਰੰ. ਪੰਨਾ ੭੫੩ )*

ਨਾਮ ਪਰਮ ਸੱਤਾ ਦਾ ਪ੍ਰਤੀਕ ਹੈ। ਆਪਾ ਚੀਨਣ, ਏਕੋ ਜਾਣਨ, ਸਾਚੇ ਸਿਉ ਲਿਵ, ਆਤਮ ਪਰਗਾਸ, ਸਹਜ ਉਸੇ ਪਰਮ ਸੱਤਾ ਦੇ ਰੂਪ ਹਨ। ਇਨ੍ਹਾਂ ਰੂਪਾਂ ਦੇ ਉਲਟ ਹਉਮੈ ਵਰਤਿਆ ਹੈ।

### (ਹਰਿ)

ਸ੍ਰੀ ਗੁਰੂ ਅਮਰਦਾਸ ਜੀ ਨੇ ਪਰਮ ਸੱਤਾ ਲਈ 'ਨਾਮ' ਪ੍ਰਤੀਕ ਵਰਤਿਆ ਹੈ। ਪਰ ਇਸ ਪ੍ਰਤੀਕ ਨੂੰ ਛੱਡ ਕੇ ਜੇ ਕੋਈ ਇਕ ਸੰਗਿਆ ਆਪ ਨੇ ਬਹੁਤ ਵਰਤੀ ਹੈ ਤਾਂ ਉਹ 'ਹਰਿ' ਹੈ :

ਜਿਨੀ ਸੁਣਿ ਕੈ ਮੰਨਿਆ ਤਿਨਾ ਨਿਜਘਰਿ ਵਾਸੁ।
ਗੁਰਮਤੀ ਸਾਲਾਹਿ ਸਚੁ ਹਰਿ ਪਾਇਆ ਗੁਣਤਾਸ।
ਸਬਦਿ ਰਤੇ ਸੇ ਨਿਰਮਲੇ ਹਉ ਸਦ ਬਲਿਹਾਰੈ ਜਾਸੁ।
ਹਿਰਦੈ ਜਿਨ ਕੈ ਹਰਿ ਵਸੈ ਤਿਤੁ ਘਟਿ ਹੈ ਪਰਗਾਸੁ।੧।
ਮਨ ਮੇਰੇ ਹਰਿ ਹਰਿ ਨਿਰਮਲੁ ਧਿਆਇ।
ਧੁਰਿ ਮਸਤਕਿ ਜਿਨ ਕਉ ਲਿਖਿਆ ਸੋ ਗੁਰਮੁਖਿ ਰਹੇ ਲਿਵ ਲਾਇ।੧।
*(ਗੁ. ਗ੍ਰੰ. ਪੰਨਾ ੨੭)*

ਹਰਿ ਭਗਤਾ ਹਰਿ ਧਨੁ ਰਾਸਿ ਹੈ ਗੁਰ ਪੂਛਿ ਕਰਹਿ ਵਾਪਾਰੁ।
ਹਰਿ ਨਾਮੁ ਸਲਾਹਨਿ ਸਦਾ ਸਦਾ ਵਖਰੁ ਹਰਿ ਨਾਮੁ ਆਧਾਰੁ।
ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ਹਰਿ ਭਗਤਾ ਅਤੁਟੁ ਭੰਡਾਰੁ।੧।
*(ਗੁ. ਗ੍ਰੰ. ਪੰਨਾ ੨੮)*

ਪਰਮੇਸਰ, ਪ੍ਰਭੂ, ਨਿਰੰਜਨ, ਆਦਿ ਸੰਕੇਤਕ ਨਾਮ ਆਪ ਨੇ ਵਰਤੇ ਹਨ। ਪਰ ਅਧਿਕਤਮ ਰੂਪ ਵਿਚ 'ਹਰਿ' ਹੀ ਵਰਤਿਆ ਹੈ।

### (ਦੇਵੀ-ਦੇਵਤੇ)

ਦੇਵੀ-ਦੇਵਤੇ ਪਰਮ ਸੱਤਾ ਪ੍ਰਭੂ ਦੀ ਰਚਨਾ ਹਨ। ਇਹ ਉਸ ਦਾ ਅੰਤ ਨਹੀਂ ਜਾਣਦੇ,

ਨਾ ਹੀ ਆਪਣੇ ਆਪ ਵਿਚ ਆਦਰਸ਼ਕ ਜਾਂ ਪੂਰਣ ਹਸਤੀਆਂ ਹਨ। ਇਹ ਸਨਮੁਖ ਵੀ ਨਹੀਂ ਰਹੇ, ਸਗੋਂ ਦੂਜੇ ਭਾਉ ਵਿਚ ਖਚਤ ਹੋ ਗਏ ਅਤੇ ਰਾਜ-ਭਾਗ ਕਮਾਉਣ ਵਿਚ ਲਗ ਗਏ। ਇਹ ਆਪਣੇ ਸੁਭਾ, ਆਚਰਣ ਤੇ ਕਰਣੀ ਵਿਚ ਉਲਾਰ ਹੋਏ ਹਨ। ਸ੍ਰੀ ਗੁਰੂ ਅਮਰਦਾਸ ਜੀ ਦਾ ਬਚਨ ਹੈ :

ਬ੍ਰਹਮੈ ਬੇਦ ਬਾਣੀ ਪਰਗਾਸੀ ਮਾਇਆ ਮੋਹ ਪਸਾਰਾ।
ਮਹਾਦੇਉ ਗਿਆਨੀ ਵਰਤੈ ਘਰਿ ਆਪਣੈ ਤਾਮਸੁ ਬਹੁਤੁ ਅਹੰਕਾਰਾ।੨।
ਕਿਸਨੁ ਸਦਾ ਅਵਤਾਰੀ ਰੂਧਾ ਕਿਤੁ ਲਗਿ ਤਰੈ ਸੰਸਾਰਾ।
ਗੁਰਮੁਖਿ ਗਿਆਨਿ ਰਤੇ ਜੁਗ ਅੰਤਰਿ ਚੂਕੈ ਮੋਹ ਗੁਬਾਰਾ।੩।
ਸਤਗੁਰ ਸੇਵਾ ਤੇ ਨਿਸਤਾਰਾ ਗੁਰਮਖਿ ਤਰੈ ਸੰਸਾਰਾ।
ਸਾਚੈ ਨਾਇ ਰਤੇ ਬੈਰਾਗੀ ਪਾਇਨਿ ਮੋਖ ਦੁਆਰਾ।੪।੫।

*(ਵਡਹੰਸ ਮਹਲਾ ੩, ਪੰਨਾ ੫੫੯)*

## (ਹੁਕਮ)

ਕੇਵਲ ਪਰਮ ਸੱਤਾ ਹੀ ਹੁਕਮ ਵਾਲੀ ਹੈ ਚੇਤਨਤਾ ਹੈ, ਭਾਣਾ ਹੈ। ਬਾਕੀ ਸਭ ਹਉਮੈ ਵਾਲੇ ਹਨ। ਹਉਮੈ ਹੁਕਮ ਦੀ ਵਿਰੋਧੀ ਹੈ। ਹੁਕਮ ਚੇਤਨਤਾ ਹੈ।

ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ।
ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ।੧।
ਹਰਿ ਚੇਤਿ ਮਨ ਮੇਰੇ ਤੂ ਗੁਰ ਕਾ ਸਬਦੁ ਕਮਾਇ।
ਹੁਕਮ ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ।ਰਹਾਉ।

*(ਵਡਹੰਸੁ ਮਹਲਾ ੩, ਪੰਨਾ ੫੬੦)*

## (ਸਿਧਾਂਤ)

ਦਿਸਦੇ ਤੇ ਅਣਦਿਸਦੇ ਪਾਸਾਰੇ ਦੇ ਪਿਛੇ ਸੰਚਾਲਕ ਸ਼ਕਤੀ ਪਰਮਸੱਤਾ ਹੈ। ਇਹ ਸੱਤਾ ਏਕੋ ਏਕ ਹੈ। ਇਸ ਵਰਗੀ ਹੋਰ ਕੋਈ ਸ਼ਕਤੀ ਨਹੀਂ ਹੈ। ਇਹ ਸੱਤਾ ਅਵਿਅਕਤ ਜਾਂ ਨਿਰਗੁਣ, ਸੂਖਮ, ਨਿਰਾਕਾਰ ਰੂਪ ਵਿਚ ਰਹਿੰਦੀ ਹੈ। ਪਰ ਆਪਣੇ ਹੀ ਭਾਣੇ, ਹੁਕਮ, ਰਜ਼ਾ ਵਿਚ ਵਿਅਕਤ, ਸਰਗੁਣ, ਸਥੂਲ ਤੇ ਸਾਕਾਰ ਰੂਪ ਧਾਰਨ ਕਰਦੀ ਹੈ। ਜਦੋਂ ਸਰਗੁਣ ਹੋ ਕੇ ਵਿਚਰਦੀ ਹੈ, ਉਦੋਂ ਵੀ ਨਿਰਲੇਪ ਰਹਿ ਕੇ ਨਿਰਗੁਣ ਰੂਪ ਵਿਚ ਵੀ ਰਹਿੰਦੀ ਹੈ। ਵਿਅਕਤ ਹੋਣ ਲਈ ਉਹ ਆਪਣੇ ਵਿਚੋਂ ਹੀ ਅਨੇਕ ਹੋਰ ਸ਼ਕਤੀਆਂ ਜਿਨ੍ਹਾਂ ਦੇ ਪਰਮੁਖ ਪ੍ਰਤੀਕ ਬ੍ਰਹਮਾ, ਵਿਸ਼ਨੂੰ ਸ਼ਿਵ ਨੇ ਪ੍ਰਾਚੀਨ ਕਾਲ ਵਿਚ ਮੰਨੇ ਗਏ ਸਨ, ਉਤਪੰਨ ਕਰ ਲੈਂਦੀ ਹੈ। ਉਸ ਦੇ ਕਵਾਉ ਨਾਲ ਇਹ ਸ਼ਕਤੀਆਂ ਸਿਰਜਨ, ਪ੍ਰਤਿਪਾਲਣ ਤੇ ਵਿਕਾਸ ਦਾ ਕੰਮ ਆਰੰਭ ਕਰ ਦਿੰਦੀਆਂ ਹਨ ਤੇ ਪਾਸ਼ਾਰ ਹੱਦ ਵਿਤ ਆ ਜਾਂਦਾ ਹੈ। ਭਾਵ, ਕਿ ਪਰਮ ਸੱਤਾ ਚੇਤੰਨ ਹੈ, ਇਸ ਲਈ ਉਸ ਨੂੰ ਗੁਰੂ ਕਿਹਾ ਹੈ, ਉਹ ਚੇਤਨਤਾ ਹੈ, ਪਰਮ ਸੱਤਾ ਸਦਾ ਹੋਂਦ, ਹਸਤੀ ਵਾਲੀ ਹੈ, ਸਰਗੁਣ ਰੂਪ ਵਿਚ ਮੂਰਤੀਮਾਨ ਹੈ। ਹਰ ਮੂਰਤਿ ਉਸ ਦੀ ਮੂਰਤਿ ਹੈ। ਭਾਵ ਉਹ ਸਰਬ ਵਿਆਪਕ ਚੇਤਨਤਾ ਹੈ, ਪਰਮ ਸੱਤਾ ਸਦਾ ਹੋਂਦ, ਹਸਤੀ ਵਾਲੀ ਹੈ, ਸਰਗੁਣ ਰੂਪ ਵਿਚ ਮੂਰਤੀਮਾਨ ਹੈ। ਹਰ ਮੂਰਤਿ ਉਸ ਦੀ ਮੂਰਤਿ ਹੈ। ਭਾਵ ਉਹ ਸਰਬ ਵਿਆਪਕ ਚੇਤਨਤਾ ਹੈ। ਹਰ ਜ਼ਰੇ,

ਹਰ ਹਿਰਦੇ ਵਿਚ ਵਿਆਪਕ ਹੈ। ਬ੍ਰਹਮ, ਬਿਸ਼ਨ, ਸ਼ਿਵ ਦੇ ਵਿਚ ਵਿਆਪਕ ਹੈ ਤੇ ਸਾਰੀ ਕਾਰ ਕਰਾਉਂਦੀ ਹੈ। ਪਰਮ ਚੇਤਨਾ ਦੀ ਹੁਕਮ-ਰਜ਼ਾ ਜਾਂ ਇਛਾ ਅਨੁਸਾਰ ਹੋਰ ਦੈਵੀ ਸ਼ਕਤੀਆਂ ਰੂਪਮਾਨ ਹੁੰਦੀਆਂ ਹਨ ਤੇ ਕਾਰ ਚਲਾਉਂਦੀਆਂ ਹਨ। ਸੂਰਜ ਦੀਆਂ ਕਿਰਨਾਂ ਵਾਂਗ ਉਹ ਚੇਤਨਤਾ ਸਰਬਵਿਆਪਕ ਹੋ ਕੇ ਆਤਮਾਵਾਂ ਦਾ ਰੂਪ ਧਾਰਨ ਕਰਦੀ ਹੈ। ਪਰਮ ਸੱਤਾ ਚਿੱਤ ਹੈ।

ਪਰਮ ਸੱਤਾ ਵਿਚੋਂ ਹੀ ਪ੍ਰਕ੍ਰਿਤੀ ਉਤਪੰਨ ਹੁੰਦੀ ਹੈ ਜਿਸ ਵਿਚ ਤ੍ਰੈਗੁਣਤਾ ਸਾਰੀ ਮਾਇਆ ਦੀ ਖੇਡ ਰਚਦੀ ਹੈ। ਮਾਇਆ ਉਸ ਦੀ ਸ਼ਕਤੀ ਹੈ। ਮਾਇਆ ਰੰਗੀ ਰੰਗੀ ਭਾਂਤੀ ਦਾ ਬ੍ਰਹਮੰਡ ਰਚਦੀ ਹੈ। ਮਾਇਆ ਪਰਮ ਸੱਤਾ ਦੇ ਹੁਕਮ ਵਿਚ ਪ੍ਰਗਟ ਹੁੰਦੀ ਹੈ ਅਤੇ ਹੁਕਮ ਵਿਚ ਕਾਰ ਚਲਾਉਂਦੀ ਹੈ। ਪਰ ਸੱਤਾ ਹੀ ਅਚਿੱਤ ਹੈ। ਪਰ ਚਿੱਤ ਤੇ ਅਚਿੱਤ ਕਹਿਣ ਮਾਤਰ ਹੀ ਹੈ। ਹਰ ਥਾਂ ਸ਼ਿਵ ਤੇ ਸ਼ਕਤੀ ਮਿਲ ਕੇ ਖੇਡ ਕਰ ਰਹੇ ਹਨ। ਹਰ ਥਾਂ ਸਰੀਰ ਹੈ ਤੇ ਵਿਚ ਚਿੱਤ ਹੈ।

ਪਰਮ ਸੱਤਾ ਸਦਾ ਅਨੰਦ ਸਰੂਪ ਹੈ। ਨਿਜ਼ਾਮ ਪਰੀਪੂਰਨ ਹੈ। ਹੁਕਮ-ਰਜ਼ਾ ਵਿਚ ਪਰੀਪੂਰਨ ਹੈ, ਆਪਣੇ ਆਪ ਚਲਦਾ ਜਾ ਰਿਹਾ ਹੈ। ਹੁਕਮ ਹੀ ਨਿਜ਼ਾਮ ਨੂੰ ਚਲਾਉਣ ਵਾਲਾ ਹੈ। ਇਹ ਨਿਜ਼ਾਮ ਪਰਮ ਸੱਤਾ ਦੀ ਜ਼ਮਾਵਾਰੀ ਹੈ ਪਰ ਇਹ ਜ਼ਮਾਵਾਰੀ ਉਸ ਤੇ ਬੋਝ ਨਹੀਂ ਹੈ ਜਿਸ ਕਰਕੇ ਉਸ ਦਾ ਅਨੰਦ ਭੰਗ ਨਹੀਂ ਹੁੰਦਾ। ਉਹ ਸਦਾ ਵਿਗਾਸ ਹੈ। ਕਰਤਾਰੀ ਸੁਭਾ ਉਸ ਦਾ ਹੈ। ਨਿਜ਼ਾਮ ਵਿਕਾਸ-ਸ਼ੀਲ ਹੈ। ਵਿਗਾਸ ਰਿਹਾ ਹੈ। ਇਹ ਸੰਪੂਰਣਤਾ ਵਲ ਜਾ ਰਿਹਾ ਹੈ। ਪਰਮ ਸੱਤਾ ਆਪ ਸੰਪੂਰਣਤਾ ਹੈ। ਜੋ ਕੁੱਝ ਸੰਪੂਰਣਤਾ ਵਿਚੋਂ ਆਇਆ ਹੈ ਉਹ ਸੰਪੂਰਣਤਾ ਵਲ ਹੀ ਜਾ ਰਿਹਾ ਹੈ।

## (2) ਜੀਵਾਤਮਾ

### (ਸ਼ਿਵ ਤੇ ਸ਼ਕਤੀ)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿਧਾਂਤ ਦਿਤਾ ਹੈ ਕਿ ਸ਼ਿਵ (ਆਤਮਾ) ਤੇ ਸ਼ਕਤੀ (ਪ੍ਰਕ੍ਰਿਤੀ) ਦਾ ਮੇਲ ਹਰ ਥਾਂ ਵਿਆਪਕ ਹੈ। ਆਪ ਦਾ ਬਚਨ ਹੈ 'ਜਹ ਦੇਖਾ ਤਹ ਰਵਿ ਰਹੇ ਸ਼ਿਵ ਸ਼ਕਤੀ ਕਾ ਮੇਲੁ' ਸ਼ਿਵ ਤੇ ਸ਼ਕਤੀ ਦੋਵੇਂ ਪਰਮ ਸੱਤਾ ਦੇ ਹੀ ਰੂਪ ਹਨ ਅਤੇ ਉਸੇ ਦੇ ਭਾਣੇ ਅਨੁਸਾਰ ਉਸ ਵਿਚੋਂ ਹੀ ਉਪਜੇ ਹਨ ਅਤੇ ਉਸ ਦੇ ਹੁਕਮ ਅਨੁਸਾਰ ਹੀ ਵਿਚਰ ਰਹੇ ਹਨ। ਪਰਮ ਸੱਤਾ ਦਾ ਸਰੂਪ ਅਕਥ ਹੈ। ਇਹ ਵੀ ਪਤਾ ਨਹੀਂ ਕਿ ਉਸ ਵਿਚੋਂ ਸ਼ਿਵ ਤੇ ਸ਼ਕਤੀ ਕਿਵੇਂ ਪ੍ਰਗਟ ਹੁੰਦੇ ਹਨ। ਇਹ ਵੀ ਪਤਾ ਨਹੀਂ ਹੈ ਕਿ ਸ਼ਿਵ ਦਾ ਸਰੂਪ ਕੀ ਹੈ। ਸ਼ਿਵ ਦੇ ਆਕਾਰ, ਰੂਪ, ਰੰਗ ਦਾ ਕੁੱਝ ਪਤਾ ਨਹੀਂ ਹੈ। ਸਥੂਲ ਮਾਦਾ, ਪ੍ਰਕ੍ਰਿਤੀ ਜਾਂ ਪਦਾਰਥ ਦਿਸਦਾ ਹੈ ਪਰ ਗੁਰੂ ਸਾਹਿਬ ਨੇ ਇਸੇ ਲਈ ਕੁਦਰਤ ਦਾ ਸ਼ਬਦ ਵਰਤਿਆ ਹੈ ਤੇ ਇਸ ਨੂੰ ਸ਼ਕਤੀ ਪਰਵਾਨ ਕੀਤਾ ਹੈ, ਇਹ ਵੀ ਕੋਈ ਸਥੂਲ ਵਸਤੂ ਨਹੀਂ ਹੈ। ਸ਼ਿਵ ਦੀ ਥਾਂ ਪੁਰਖ ਸ਼ਬਦ ਵੀ ਗੁਰਮਤਿ ਵਿੱਚ ਪਰਵਾਨ ਹੈ ਤੇ ਇਸ ਦਾ ਭਾਵ ਸਰਬ ਵਿਆਪੀ ਚੇਤਨਤਾ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਅਨੰਦ ਵਿਚ ਦਸਿਆ ਹੈ :

ਸਿਵ ਸਕਤਿ ਆਪਿ ਉਪਾਇਕੈ ਕਰਤਾ ਆਪੇ ਹੁਕਮੁ ਵਰਤਾਏ ।
ਹੁਕਮੁ ਵਰਤਾਏ ਆਪਿ ਵੇਖੈ ਗੁਰਮੁਖਿ ਕਿਸੈ ਬੁਝਾਏ ।

*(ਗੁ. ਗ੍ਰੰ. ਪੰਨਾ ੯੨੦)*

ਗੁਰਮਤਿ ਵਿਚ ਮਨੁੱਖ ਦੇ ਸ਼ਿਵ ਭਾਗ ਨੂੰ ਜੋਤਿ, ਆਤਮਾ ਕਿਹਾ ਹੈ, ਅਤੇ ਜੋਤਿ-ਆਤਮਾ ਦੇ ਭਾਂਡੇ ਜਾਂ ਕਲਬੂਤ ਨੂੰ ਪੰਜ ਤਤੀ ਸਰੀਰ ਕਿਹਾ ਹੈ। 'ਜਾਤਿ ਮਹਿ ਜੋਤਿ' ਮੰਨੀ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਜੋਤਿ ਤੇ ਸਰੀਰ ਦੇ ਮੇਲ ਦਾ ਇਸ ਤਰ੍ਹਾਂ ਬਿਆਨ ਕੀਤਾ ਹੈ :

ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ ।
ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਮਹਿ ਆਇਆ ।
ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤੁ ਦਿਖਾਇਆ ।
ਗੁਰ ਪਰਸਾਦੀ ਬੁਝਿਆ ਤਾ ਚਲਤੁ ਹੋਆ ਚਲਤੁ ਨਦਰੀ ਆਇਆ ॥
ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ ਜੋਤਿ ਰਾਖੀ ਤਾ ਤੂ ਜਗ ਮਹਿ ਆਇਆ ।

*(ਅਨੰਦ, ਰਾਮਕਲੀ, ਗੁ. ਗ੍ਰੰ. ਪੰਨਾ ੯੨੧)*

ਹਰਿ ਪ੍ਰਭੂ, ਪਰਮ ਸੱਤਾ ਆਪ ਹੀ ਜੀਵ ਦਾ ਕਾਰਨ ਤੇ ਕਾਰਜ ਹੈ, ਮਾਤਾ ਤੇ ਪਿਤਾ ਹੈ। ਆਪ ਹੀ ਸਰੀਰ ਬਣਾਂਦਾ ਹੈ ਤੇ ਆਪ ਹੀ ਉਸ ਵਿਚ ਜੋਤਿ ਰਖਦਾ ਹੈ। ਮਨੁਖ ਦੀ ਰਚਨਾ ਉਸ ਦਾ ਚਲਤ ਹੈ, ਕ੍ਰਿਸ਼ਮਾ ਹੈ। ਗੁਰੂ ਦੀ ਕ੍ਰਿਪਾ ਨਾਲ ਇਸ ਤਮਾਸ਼ੇ ਜਾਂ ਕ੍ਰਿਸ਼ਮੇ ਦੀ ਸੋਝੀ ਹੁੰਦੀ ਹੈ। ਜੋਤਿ ਤੇ ਸਰੀਰ ਹੀ ਮਨੁੱਖ ਹੈ।

## (ਜੋਤਿ ਤੇ ਮਨ)

ਸ੍ਰੀ ਗੁਰੂ ਨਾਨਕ ਸਾਹਿਬ ਨੇ ਮਨ ਨੂੰ ਪੰਜ ਤਤ ਤੋਂ ਜਨਮਿਆ ਮੰਨਿਆ ਹੈ। ਮਨ ਮਾਦੇ ਦਾ ਅਤਿ ਸੂਖਮ ਰੂਪ ਹੈ। ਪਰ ਮਨ ਵਿਚ ਜੋਤਿ ਦਾ ਵੀ ਪ੍ਰਭਾਵ ਪੈ ਰਿਹਾ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰਬਾਣੀ ਵਿਚ ਪਹਿਲੀ ਵਾਰੀ ਮਨ ਨੂੰ ਜੋਤਿ ਸਰੂਪ ਕਿਹਾ ਹੈ :

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ।
ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ ॥
ਮੂਲੁ ਪਛਾਣਹਿ ਤਾਂ ਸਹੁ ਜਾਣਹਿ ਮਰਣ ਜੀਵਣ ਕੀ ਸੋਝੀ ਹੋਈ
ਗੁਰਪਰਸਾਦੀ ਏਕੋ ਜਾਣਹਿ ਤਾਂ ਦੂਜਾ ਭਾਉ ਨ ਹੋਈ ।
ਮਨਿ ਸਾਂਤਿ ਆਈ ਵਜੀ ਵਧਾਈ ਤਾ ਹੋਆ ਪਰਵਾਣੁ ।
ਇਉ ਕਹੈ ਨਾਨਕੁ ਮਨ ਤੂੰ ਜੋਤਿ ਸਰੂਪ ਹੈ ਆਪਣਾ ਮੂਲ ਪਛਾਣ ॥੫॥

*(ਗੁ. ਗ੍ਰੰ. ਪੰਨਾ ੪੪੧)*

ਮਨ ਤਾਂ ਜੋਤਿ ਨਹੀਂ ਹੈ, ਪਰ ਇਹ ਜੋਤਿ ਸਰੂਪ ਹੈ। ਮਨ ਦੂਜੇ ਭਾਉ ਤੋਂ ਨਿਕਲ ਜਾਵੇ ਤਦ ਮਨ ਤੇ ਜੋਤਿ ਸਮਰੂਪ ਹੋ ਜਾਂਦੇ ਹਨ ਕਿਉਂਕਿ ਦੋਹਾਂ ਦਾ ਅਸਲਾ ਤਾਂ ਇਕੋ ਹੈ। ਜੋਤਿ ਰੂਪ ਵਿਚ ਹਰਿ ਸਦਾ ਮਨ ਦੇ ਨਾਲ ਹੀ ਰਹਿੰਦਾ ਹੈ। ਮਾਦੇ ਦਾ ਸੂਖਮ ਰੂਪ ਮਨ ਹੈ ਅਤੇ ਪਰਮ ਸੱਤਾ ਦੀ ਅੰਸ਼ ਜੋਤਿ ਹੈ। ਜੋਤਿ ਵਿਚ ਸਦਾ ਹਰਿ ਵਿਆਪਕ ਹੈ।

## (ਹਉਮੈ)

ਮਨ ਹੋਰ ਹੈ ਅਤੇ ਆਤਮਾ ਹੋਰ ਹੈ। ਪਰ ਇਹ ਵਿਚਰਦੇ ਨਾਲ ਨਾਲ ਹਨ ਅਤੇ

ਮਿਲ ਕੇ ਕਾਰਜ ਚਲਾਉਂਦੇ ਹਨ। ਜੇ ਮਨ ਮੂਲ ਨਾ ਪਛਾਣ ਸਕੇ ਤਦ ਇਹ ਹਉਮੈ ਦਾ ਰੂਪ ਧਾਰਨ ਕਰਦਾ ਹੈ। ਹਉਮੈ ਦੁਬਿਧਾ, ਦੂਜਾ ਭਾਉ, ਆਦਿ ਪਰਵਿਰਤੀਆਂ ਦਾ ਸ੍ਰੀ ਗੁਰੂ ਅਮਰਦਾਸ ਜੀ ਨੇ ਬੜਾ ਖੰਡਨ ਕੀਤਾ ਹੈ।

ਸ੍ਰੀ ਗੁਰੂ ਅਮਰਦਾਸ ਜੀ ਨੇ ਸਪਸ਼ਟ ਕੀਤਾ ਹੈ ਕਿ ਜਿਤਨੇ ਤੀਕ ਜੋਤਿ ਸਰੀਰ ਵਿਚ ਰਹਿੰਦੀ ਹੈ, ਸਰੀਰ ਵਖਿਆਨ ਕਰਦਾ ਹੈ, ਪਰ ਜਦੋਂ ਪ੍ਰਭੂ ਜੋਤਿ ਖਿਚ ਲੈਂਦਾ ਹੈ, ਫਿਰ ਕੋਈ ਵਖਿਆਨ ਕਰ ਕੇ ਦਸੇ, ਬੋਲ ਨਹੀਂ ਸਕਦਾ। ਬੋਲਣ ਵਾਲੀ ਜੀਭਾ ਤੇ ਹੈ, ਗਲਾ ਵੀ ਹੈ, ਪਰ ਜੋਤਿ ਨਹੀਂ ਹੈ। ਮਨ ਨਹੀਂ ਹੈ । ਜੋ ਬੋਲ ਬਣਾਉਂਦੇ ਸਨ, ਵਾਕ ਦੇ ਚੇਤਨਤਾ ਦੇ ਸੋਮੇ ਸਨ ਤੇ ਵਾਕ ਘੜਦੇ ਸਨ।

ਕਿਆ ਕੋਈ ਤੇਰੀ ਸੇਵਾ ਕਰੇ ਕਿਆ ਕੋ ਕਰੇ ਅਭਿਮਾਨਾ।
ਜਬ ਅਪੁਨੀ ਜੋਤਿ ਖਿੰਚਹਿ ਤੂ ਸੁਆਮੀ ਤਬ ਕੋਈ ਕਰਉ ਦਿਖਾ ਵਖਿਆਨਾ।

*(ਗੁ. ਗ੍ਰੰ. ਬਿਲਾਵਲ ਮ: ੩, ਪੰ: ੭੯੭)*

ਮਨ ਦਾ ਅਧਿਕਾਰ ਇੰਦ੍ਰਿਆਂ ਤੇ ਹੈ। ਪਰ ਜੋਤਿ ਹੋਰ ਹੈ। ਉਹ ਮਨ ਨੂੰ ਨਾਲ ਰਹਿ ਕੇ ਚੇਤਨਤਾ ਦੇ ਰਹੀ ਹੈ। ਪਰ ਉਹ ਮਨ ਨਹੀਂ ਹੈ। ਉਹ ਪਰਮ ਸੱਤਾ ਦਾ ਰੂਪ ਹੈ। ਮਨ ਤੋਂ ਵਖ ਹੈ। ਉਹ ਦਸਮ ਦੁਆਰ ਵਿਚ ਹੈ। ਮਨ ਤੇ ਇੰਦ੍ਰਿਆਂ ਤੋਂ ਪਰੇ ਜੋ ਸ਼ਖਸੀਅਤ ਹੈ ਉਹ ਦਸਮ ਦੁਆਰ ਹੈ :

ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ।
ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ।
ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰ ਦਿਖਾਇਆ।
ਤਹ ਅਨੇਕ ਰੂਪ ਨਾਉ ਨਵਨਿਧਿ ਤਿਸਦਾ ਅੰਤੁ ਨ ਜਾਈ ਪਾਇਆ।
ਕਹੈ ਨਾਨਕੁ ਹਰਿ ਪਿਆਰੈ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥੩੮॥

*(ਗੁ. ਗ੍ਰੰ. ਅਨੰਦ, ਰਾਮਕਲੀ, ਪੰਨਾ ੯੨੨)*

ਸ੍ਰੀ ਗੁਰੂ ਅਮਰਦਾਸ ਜੀ ਦਾ ਅੰਤਮ ਨਿਰਣਾ ਇਹ ਹੈ ਕਿ ਸਾਰੇ ਇੰਦ੍ਰੇ ਪ੍ਰਭੂ ਦੇ ਹੁਕਮ ਵਿਚ ਉਪਜੇ ਹਨ ਅਤੇ ਕਾਰ ਕਰਦੇ ਹਨ। ਉਸ ਦੇ ਹੁਕਮ ਦੀ ਖੇਡ ਚਲਦੀ ਹੈ। ਬੁਰਾ, ਭਲਾ ਕੁਝ ਨਹੀਂ ਹੈ :

ਬੁਰਾ ਭਲਾ ਕਿਛੁ ਆਪਸ ਤੇ ਜਾਨਿਆ ਏਈ ਸਗਲ ਵਿਕਾਰਾ।
ਇਹੁ ਫੁਰਮਾਇਆ ਖਸਮ ਕਾ ਹੋਆ ਵਰਤੈ ਇਹੁ ਸੰਸਾਰਾ।੨।
ਇੰਦ੍ਰੀ ਧਾਤੁ ਸਬਲ ਕਹੀਅਤ ਹੈ ਇੰਦ੍ਰੀ ਕਿਸ ਤੇ ਹੋਈ।
ਆਪੇ ਖੇਲ ਕਰੈ ਸਭਿ ਕਰਤਾ ਐਸਾ ਬੂਝੈ ਕੋਈ।੩।

*(ਗੁ. ਗ੍ਰੰ. ਪੰਨਾ ਮਾਰੂ ਮ: ੩, ੯੯੩)*

## (ਚੇਤਨਾ)

ਨਿਰੋਲ ਪੰਜ ਤਤੀ ਮਨ ਅਤੇ ਜੋਤਿ ਸਰੂਪ ਆਤਮਾ ਦੇ ਵਿਚਾਲੇ ਕਈ ਚੇਤਨਾ ਦੇ ਰੂਪ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਰਮ ਖੰਡ ਵਿਚ ਉਨ੍ਹਾਂ ਚੇਤਨਾ ਦੇ ਰੂਪਾਂ ਦਾ ਬਿਆਨ ਕੀਤਾ ਹੈ, ਮੰਨੇ ਦੀਆਂ ਪਉੜੀਆਂ ਵਿਚ ਵੀ ਉਨ੍ਹਾਂ ਵਲ ਸੰਕੇਤ ਕੀਤਾ ਹੈ।

ਮੰਨੈ ਸੁਰਤਿ ਹੋਵੈ ਮਨਿ ਬੁਧਿ
ਮੰਨੈ ਸਗਲ ਭਵਣ ਕੀ ਸੁਧਿ ॥

ਮਨਣਾ, ਮਨਨ, ਸਰਮ ਜਾਂ ਅਨੁਸਾਸ਼ਨ ਦੀ ਘਾਲਣਾ ਹੀ ਹੈ। ਸਰਮ ਖੰਡ ਗਿਆਨ ਖੰਡ ਮਗਰੋਂ ਦਿਤਾ ਹੈ ਜਿਵੇਂ ਮਨਨ ਸ੍ਰਵਣ ਮਗਰੋਂ ਦਿਤਾ ਹੈ। ਸ੍ਰਵਣ ਨਾਲ ਗਿਆਨ ਹੈ। ਗਿਆਨ ਮਗਰੋਂ ਮਨਨ ਹੈ, ਘਾਲਣਾ ਹੈ, ਦ੍ਰਿੜ੍ਹਤਾ ਹੈ, ਕਰਣੀ ਹੈ। ਕਰੜੀ ਘਾਲਣਾ ਸੁਰਤ, ਮਤ, ਮਨ, ਬੁਧ ਨੂੰ ਘੜਦੀ ਹੈ। ਇੰਦ੍ਰੇ ਦੇਖਦੇ ਸੁਣਦੇ ਹਨ ਤੇ ਆਪਣਾ ਸੰਦੇਸ਼ ਬੁਧ ਨੂੰ ਤਜਰਬੇ ਤੋਂ ਪ੍ਰਭਾਵ ਬਣਾਉਂਦੀ ਹੈ, ਮਨ ਉਹ ਚੇਤਨਤਾ ਹੈ ਜੋ ਉਸ ਤਜਰਬੇ ਨੂੰ ਪਸੰਦ ਜਾ ਪਹੁੰਚਾਂਦੇ ਹਨ, ਬੁਧ ਨਾ-ਪਸੰਦ ਕਰਦਾ ਹੈ, ਮਤ ਉਸ ਪਸੰਦ ਜਾਂ ਨਾ ਪਸੰਦ ਦੇ ਆਧਾਰ ਤੇ ਦ੍ਰਿੜ੍ਹ ਫੈਸਲਾ ਕਰਦਾ ਹੈ। ਸੁਰਤ ਉਹ ਚੇਤਨ ਬਿਰਤੀ ਹੈ ਜੋ ਉਸ ਤਜਰਬੇ ਦੇ ਆਧਾਰ ਤੇ ਨਿਸ਼ਚੇ ਨਾਲ ਕਿਸੇ ਪਾਸੇ ਪਰਵਿਰਤ ਹੋ ਜਾਂਦੀ ਹੈ ਤੇ ਆਪਣਾ ਕਰਤਵ ਬਣਾ ਲੈਂਦੀ ਹੈ। ਸਾਰੇ ਅਮਲ ਵਿਚ ਮਨ ਤੇ ਜੋਤਿ ਨਾਲ ਨਾਲ ਰਹਿ ਕੇ ਕੰਮ ਕਰ ਰਹੇ ਹੁੰਦੇ ਹਨ।

**(ਅਮਰਤਾ)**

ਮਨ ਸਰੀਰ ਦਾ ਸੂਖਮਤਮ ਰੂਪ ਹੈ ਅਤੇ ਆਤਮਾ ਪਰਮ ਸੱਤਾ ਦਾ ਸੂਖਮ ਅੰਸ਼ ਹੈ। ਸਰੀਰ ਬਿਨਾ ਜੋਤਿ ਜਾਂ ਆਤਮਾ ਕੋਈ ਕ੍ਰਿਆ ਨਹੀਂ ਕਰ ਸਕਦਾ। ਪਰ ਇਨ੍ਹਾਂ ਦੋਹਾਂ ਦਾ ਸੰਜੋਗ ਵਿਜੋਗ ਹੁੰਦਾ ਰਹਿੰਦਾ ਹੈ। ਹੰਸ ਕਾਇਆ ਨੂੰ ਛੱਡ ਜਾਂਦਾ ਹੈ, ਫਿਰ ਕਿਸੇ ਹੋਰ ਕਾਇਆ ਵਿਚ ਜਾ ਨਿਵਾਸ ਕਰਦਾ ਹੈ। ਇਨ੍ਹਾਂ ਦੋਹਾਂ ਦੀ ਪ੍ਰੀਤ ਪਕੀ ਨਹੀਂ ਹੈ, ਇਹ ਪ੍ਰੀਤ ਤੁਟਦੀ ਹੈ, ਬਣਦੀ ਰਹਿੰਦੀ ਹੈ।

ਕਾਇਆ ਹੰਸ ਕਿਆ ਪ੍ਰੀਤਿ ਹੈ ਕਿ ਪਇਆ ਹੀ ਛਡਿ ਜਾਇ।
ਏਸ ਨੋ ਕੂੜੁ ਬੋਲਿ ਕਿ ਖਵਾਲੀਐ ਜਿ ਚਲਦਿਆ ਨਾਲਿ ਨ ਜਾਇ।
ਕਾਇਆ ਮਿਟੀ ਅੰਧੁ ਹੈ ਪਉਣੈ ਪੁਛਹੁ ਜਾਇ।
ਹਉ ਤਾ ਮਾਇਆ ਮੋਹਿਆ ਫਿਰਿ ਫਿਰਿ ਆਵਾ ਜਾਇ।
ਨਾਨਕ ਹੁਕਮੁ ਨਾ ਜਾਤੋ ਖ਼ਸਮ ਕਾ ਜਿ ਰਹਾ ਸਚਿ ਸਮਾਇ।

*(ਸਲੋਕ ਮ: ੩, ਗੁ. ਗ੍ਰੰ. ਪੰਨਾ ੫੧੧)*

**(ਕਰਮ ਤੇ ਕਿਰਤ)**

ਨਾਸ਼ ਦੋਹਾਂ ਵਿਚੋਂ ਕੁਝ ਵੀ ਨਹੀਂ ਹੁੰਦਾ। ਕਾਇਆ ਪੰਜਾਂ ਤਤਾਂ ਵਿਚ ਮਿਲ ਜਾਂਦੀ ਹੈ, ਜੀਵਾਤਮਾ ਹੋਰ ਕਾਇਆ ਦਾ ਟਿਕਾਣਾ ਲਭ ਲੈਂਦੀ ਹੈ। ਪਰ ਕੀ ਜੀਵਾਤਮਾ ਆਪਣੇ ਅਸਲ ਰੂਪ ਵਿਚ ਹੀ ਹੋਰ ਟਿਕਾਣੇ ਵਲ ਚਲੀ ਜਾਂਦੀ ਹੈ ? ਕੀ ਮਨ ਦਾ ਕੋਈ ਅੰਸ਼ ਉਸ ਦੇ ਨਾਲ ਨਹੀਂ ਜਾਂਦਾ ? ਕਾਇਆ ਦਾ ਸੂਖਮ ਰੂਪ ਮਨ ਕਿਰਤਿ ਦੇ ਰੂਪ ਵਿਚ ਜਾ ਪੂਰਬਲੇ ਕਰਮਾਂ ਦੇ ਰੂਪ ਵਿਚ ਜੀਵਾਤਮਾ ਨਾਲ ਜਾਂਦਾ ਹੈ। ਪੂਰਬਲੇ ਕਰਮਾਂ ਨਾਲ ਬਣਿਆ ਸੁਭਾ ਕਿਰਤਿ ਹੈ। ਉਸ ਸੁਭਾ ਦੇ ਅਨੁਸਾਰ ਹੀ ਜੀਵਾਤਮਾ ਅਗਲਾ ਸਰੀਰ ਗ੍ਰਹਿਣ ਕਰਦੀ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਚਉਰਾਸੀ ਲੱਖ ਜੂਨਾਂ ਦੇ ਗੇੜ ਦਾ ਆਪ ਬਿਆਨ ਕੀਤਾ ਹੈ। ਕਰਮਾਂ ਨਾਲ ਗੇੜ ਹੈ।

ਕਹਤੁ ਨਾਨਕ ਇਹੁ ਜੀਉ ਕਰਮ ਬੰਧੁ ਹੋਈ।
ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ ॥੫॥੧॥

*(ਭੈਰਉ, ਮ: ੩, ਗੁ. ਗ੍ਰੰ. ਪੰਨਾ ੧੧੨੮),*

ਆਵਾਗਵਨ ਨਾਮ ਨਾਲ ਮਿਟਦਾ ਹੈ :

ਆਵਾਗਉਣੁ ਨਿਵਾਰਿ ਸਚਿ ਰਾਤੇ ਸਾਚ ਸਬਦੁ ਮਨਿ ਭਾਇਆ ।
ਸਤਿਗੁਰ ਸੇਵਿ ਸਦਾ ਸੁਖੁ ਪਾਈਐ ਜਿਨਿ ਵਿਚਹੁ ਆਪੁ ਗਵਾਇਆ ।੫।੨।

*(ਸਾਰੰਗ ਮ: ੩, ਗੁ. ਗ੍ਰੰ. ਪੰਨਾ ੧੨੩੪)*

**(ਆਵਾਗਵਨ)**

ਹੰਸ, ਜੀਵਾਤਮਾ ਦਾ ਜੋਤਿ ਇਕੋ ਹੈ ਤੇ ਉਹੋ ਹੀ ਚਉਰਾਸੀ ਲਖ ਸਰੀਰ ਭੋਗਦੀ ਹੈ। ਹਰ ਸਰੀਰ ਵਿਚ ਚੇਤਨਤਾ ਹੈ। ਪਰ ਇਹ ਚੇਤਨਤਾ ਮਨੁਖੀ ਸਰੀਰ ਵਿਚ ਬਹੁਤ ਉੱਚੀ ਸਤਹ ਤੇ ਹੈ। ਮਨੁਖ ਤੋਂ ਅਗੇ ਵੀ ਦਰਜੇ ਹਨ ਜੋ ਦੈਵੀ ਦਰਜੇ ਹਨ। ਰੂਪ ਮਨੁੱਖ ਦਾ ਹੀ ਹੈ, ਪਰ ਗੁਰਮੁਖਿ ਸੰਤ, ਬ੍ਰਹਮਗਿਆਨੀ, ਸਾਧ, ਜੀਵਨ ਮੁਕਤਿ ਉਸ ਦੇ ਦਰਜੇ ਹਨ। ਅਸਥਾਵਰ, ਜੰਗਮ, ਕੀਟ, ਪਤੰਗਮ ਵੀ ਸਰੀਰ ਹਨ ਤੇ ਉਨ੍ਹਾਂ ਵਿਚ ਆਤਮਾ ਇਕੋ ਵਿਚਰ ਰਹੀ ਹੈ :

ਕਈ ਜਨਮ ਭਏ ਕੀਟ ਪਤੰਗਾ। ਕਈ ਜਨਮ ਗਜ ਮੀਨ ਕੁਰੰਗਾ।
ਕਈ ਜਨਮ ਪੰਖੀ ਸਰਪ ਹੋਇਓ। ਕਈ ਜਨਮ ਹੈਵਰ ਬ੍ਰਿਖ ਜੋਇਓ ।੧।
ਮਿਲੁ ਜਗਦੀਸ ਮਿਲਨ ਕੀ ਬਰੀਆ। ਚਿਰੰਕਾਲ ਇਹ ਦੇਹ ਸੰਜਰੀਆ ।੧।
ਰਹਾਉ ।
ਕਈ ਜਨਮ ਸੈਲ ਗਿਰਿ ਕਰਿਆ। ਕਈ ਜਨਮ ਗਰਭ ਹਿਰਿ ਖਰਿਆ।
ਕਈ ਜਨਮ ਸਾਖ ਕਰਿ ਉਪਾਇਆ। ਲਖ ਚਉਰਾਸੀਹ ਜੋਨਿ ਭ੍ਰਮਾਇਆ।

*(ਗਉੜੀ ਮ: ੫, ਗੁ. ਗ੍ਰੰ. ਪੰਨਾ ੧੭੬)*

ਸ੍ਰੀ ਗੁਰੂ ਅਮਰਦਾਸ ਜੀ ਨੇ ਮਨੁੱਖ ਨੂੰ ਬੜਾ ਉੱਚਾ ਮੰਨਿਆ ਹੈ। ਇਸ ਦਾ ਸਰੀਰ ਵੀ ਮਹਾਨ ਹੈ ਕਿਉਂਕਿ ਜੋ ਸਮਰਥਾ ਇਸ ਦੇ ਕਰਮ ਇੰਦ੍ਰਿਆਂ ਵਿਚ ਹੈ, ਉਹ ਹੋਰ ਜੀਵਾਂ ਵਿਚ ਨਹੀਂ ਹੈ। ਪਰ ਪਰਮੁਖ ਤੌਰ ਤੇ ਮਨੁਖ ਦੀ ਮਹਾਨਤਾ ਚੇਤਨਾ ਕਰਕੇ ਹੈ। ਜਿਸ ਰੂਪ ਵਿਚ ਚੇਤਨਾ ਮਨੁੱਖ ਵਿਚ ਆਪਣੀ ਪੂਰਣਤਾ ਨੂੰ ਪਹੁੰਚੀ ਹੈ, ਉਹ ਹੋਰ ਕਿਸੇ ਸਰੀਰ ਵਿਚ ਨਹੀਂ ਪਹੁੰਚੀ। ਇਹ ਚੇਤਨਾ ਜੋਤਿ ਜਾਂ ਆਤਮਾ ਕਰਕੇ ਹੈ। ਭਾਵ ਜਿਸ ਪੂਰਣਤਾ ਨੂੰ ਆਤਮਾ ਇਸ ਸਰੀਰ ਵਿਚ ਪਹੁੰਚੀ ਹੈ, ਹੋਰ ਕਿਤੇ ਨਹੀਂ ਪਹੁੰਚੀ। ਆਤਮਾ ਹਰ ਸਰੀਰ ਵਿਚ ਇਕੋ ਹੈ ਪਰ ਇਥੇ ਉਹ ਪੂਰਨ ਤੌਰ ਤੇ ਪ੍ਰਕਾਸ਼ਮਾਨ ਹੈ।

ਆਤਮਾ ਲੱਖਾਂ ਜੂਨਾਂ ਵਿਚ ਜਾਂਦੀ ਹੈ। ਇਸ ਤੋਂ ਪਰਤਖ ਹੈ ਕਿ ਉਹ ਸਰੀਰ ਦੇ ਨਾਸ਼ ਹੋਣ ਨਾਲ ਨਾਸ਼ ਨਹੀਂ ਹੁੰਦੀ ਹੈ। ਆਤਮਾ ਪਰਮ ਸਤਿ ਦੀ ਅੰਸ਼ ਹੈ। ਪਰ ਇਹ ਪਰਮ ਸਤਿ ਦੇ ਹੁਕਮ ਦੇ ਵਸ ਵਿਚ ਹੈ। ਇਹ ਕਰਣ-ਕਾਰਣ ਨਹੀਂ ਹੈ। ਆਵਾਗਵਨ ਵਿਚ ਵੀ ਇਹ ਹੁਕਮ ਅਨੁਸਾਰ ਜਾਂਦੀ ਹੈ।

**(ਅਨੰਦ)**

ਆਤਮਾ ਸਤਿ ਤੇ ਚਿੱਤ ਹੈ ਪਰ ਅਨੰਦ ਨਹੀਂ ਹੈ। ਇਸੇ ਲਈ ਮਨੁੱਖ ਦੁਖੀ ਹੈ। ਆਵਾਗਵਨ ਦੁਖ ਹੈ। ਇਹ ਅਨੰਦ ਕਿਉਂ ਨਹੀਂ ਹੈ ? ਇਹ ਇਸ ਲਈ ਅਨੰਦ ਰੂਪ ਨਹੀਂ ਹੈ ਕਿਉਂਕਿ ਇਹ ਪਰਮ ਸੱਤਾ ਤੋਂ ਵਿਛੁੜੀ ਹੋਈ ਹੈ। ਇਹ ਵਿਛੋੜਾ ਇਸ ਦੀ ਅਪੂਰਣਤਾ ਹੈ। ਸੋ ਜੀਵਾਤਮਾ ਵੀ ਆਪਣੀ ਪੂਰਣਤਾ ਦੀ ਭਾਲ ਵਿਚ ਹੈ। ਇਹ ਭਾਲ ਸਿਮਰਨ ਨਾਲ ਪੂਰੀ ਹੁੰਦੀ

ਹੈ। ਸਿਮਰਨ ਨਾਲ ਇਸ ਵਿਚੋਂ ਹੀ ਅਨੰਦ ਪ੍ਰਗਟ ਹੋ ਜਾਂਦਾ ਹੈ ਤੇ ਆਤਮਾ ਪਰਮਾਨੰਦ ਰੂਪ ਸਤਾ ਵਿਚ ਸਮਾ ਜਾਂਦੀ ਹੈ। ਇਹ ਮਿਲਾਪ ਹੀ ਜੀਵਾਤਮਾ ਦਾ ਪ੍ਰਯੋਜਨ ਹੈ :

ਅੰਦਰਿ ਲਾਲ ਜਵੇਹਰੀ ਗੁਰਮੁਖਿ ਹਰਿਨਾਮੁ ਪੜੁ।
ਹਰਿ ਕਾ ਮੰਦਰੁ ਸਰੀਰੁ ਅਤਿ ਸੋਹਣਾ ਹਰਿ ਹਰਿ ਨਾਮ ਦਿੜੁ।
ਮਨਮੁਖ ਆਪਿ ਖੁਆਇਅਨੁ ਮਾਇਆ ਮੋਹ ਨਿਤ ਕੜੁ।
ਸਭਨਾ ਸਾਹਿਬੁ ਏਕੁ ਹੈ ਪੂਰੈ ਭਾਗਿ ਪਾਇਆ ਜਾਈ।੧੧।

*(ਵਾਰ ਰਾਮਕਲੀ, ਮ: ੩, ਗੁ. ਗ੍ਰੰ. ਪੰਨਾ ੯੫੨)*

**(ਜੀਵਾਤਮਾ ਦੀ ਹਸਤੀ)**

ਪਰਮ ਸੱਤਾ ਦੇ ਮਿਲਾਪ ਵਿਚ ਵੀ ਜੀਵਾਤਮਾ ਦੀ ਆਪਣੀ ਹਸਤੀ ਖ਼ਤਮ ਨਹੀਂ ਹੁੰਦੀ। ਮਿਲਾਪ ਦੀ ਦਸ਼ਾ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਨੇੜੇ' ਦੀ ਦਸ਼ਾ, ਪਰਮ ਸਤਿ ਦੇ ਨਾਲ ਨੇੜਤਾ ਦੀ ਦਸ਼ਾ ਕਿਹਾ ਹੈ—'ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ'। ਕਰਮ ਖੰਡ ਤੇ ਸਚਖੰਡ ਵਿਚ ਵਸਣ ਵਾਲੇ 'ਜਿਵ ਜਿਵ ਹੁਕਮੁ ਤਿਵੈ ਤਿਵ ਕਾਰ' ਕਰਦੇ ਹਨ। ਭਗਤ ਲੋਕ ਅਨੰਦ ਕਰਦੇ ਹਨ ਪਰ ਹੁਕਮ ਵਿਚ ਸੇਵਾ ਲਈ ਸਦਾ ਤਤਪਰ ਹਨ।

**(ਜੀਵਨੁ ਮੁਕਤਿ)**

ਸਰੀਰ ਵਿਚ ਰਹਿੰਦਿਆਂ ਵੀ ਮਨੁਖ ਮੁਕਤਿ ਹੋ ਜਾਂਦਾ ਹੈ। ਇਸ ਦਸ਼ਾ ਨੂੰ ਜੀਵਨ ਮੁਕਤਿ ਕਿਹਾ ਗਿਆ ਹੈ। ਇਹ ਪੂਰਨ ਮਿਲਾਪ ਦੀ ਹਾਲਤ ਹੁੰਦੀ ਹੈ। ਸ੍ਰੀ ਗੁਰੂ ਜੀ ਨੇ ਜੀਵਨ ਮੁਕਤਿ ਦੀ ਦਸ਼ਾ ਇਹ ਦਸੀ ਹੈ :

ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ।
ਪਾਰਬ੍ਰਹਮ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ।
ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ।
ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ।
ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ।
ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ।੪੦।੧।

*(ਅਨੰਦ, ਗੁ. ਗ੍ਰੰ. ਪੰਨਾ ੯੨੨)*

**ਸਿਧਾਂਤ**

ਮਨੁੱਖ ਵਿਚ ਅਬਿਨਾਸ਼ੀ ਤਤ ਜੀਵਾਤਮਾ ਹੈ। ਆਤਮਾ ਸਦਾ ਕਾਇਮ ਰਹਿੰਦੀ ਹੈ। ਇਸ ਦੁਆਰਾ ਹੀ ਮਨੁੱਖ ਆਪਣੇ ਜੀਵਨ ਵਿਚ ਕੀਤੇ ਕਰਮਾਂ ਲਈ ਜ਼ਿੰਮੇਵਾਰ ਹੈ। ਇਸੇ ਅਬਿਨਾਸ਼ੀ ਤਤ ਕਾਰਨ ਹੈ ਕਿ ਜੀਵਨ ਵਿਚ ਕੀਤੀ ਪੂਰਣਤਾ ਵਲ ਉੱਨਤੀ ਨਾਲ ਰਹਿੰਦੀ ਹੈ ਅਤੇ ਮੌਤ ਨਾਲ ਨਾਸ਼ ਨਹੀਂ ਹੁੰਦੀ। ਕਈ ਜਨਮਾਂ ਵਿਚੋਂ ਲੰਘ ਕੇ ਪੂਰਣਤਾ ਦੀ ਪ੍ਰਾਪਤੀ ਹੁੰਦੀ ਹੈ।

**(3) ਜਗਤ**

ਪਰਮ ਸੱਤਾ ਇਕ ਹੈ। ਉਸ ਦਾ ਕੋਈ ਆਦਿ ਨਹੀਂ ਹੈ। ਉਹ ਕਦੇ ਅੰਤ ਨਹੀਂ ਹੋਵੇਗੀ। ਆਤਮਾ ਉਸ ਵਿਚੋਂ ਅੰਸ਼ ਰੂਪ ਹੋ ਕੇ ਪ੍ਰਗਟ ਹੁੰਦੀਆਂ ਹਨ। ਆਤਮਾ ਸ਼ਿਵ ਜਾਂ ਪੁਰਖ ਰੂਪ ਹਨ। ਇਸੇ ਤਰ੍ਹਾਂ ਸ਼ਕਤੀ ਜਾਂ ਪ੍ਰਕ੍ਰਿਤੀ, ਮਾਦਾ ਕੁਦਰਤ ਜਗਤ ਉਸ ਵਿਚੋਂ ਪ੍ਰਗਟ ਹੁੰਦਾ

ਹੈ। ਇਹ ਪਸਾਰਾ ਪਰਮ ਸੱਤਾ ਦਾ ਹੀ ਆਪਣਾ ਆਪ ਹੈ। ਪਸਾਰਾ ਕਈ ਵਾਰੀ ਉਤਪੰਨ ਹੋਇਆ ਹੈ, ਅਤੇ ਕਈ ਵਾਰੀ ਸਮਾਪਤ ਹੋਇਆ ਹੈ। ਇਸ ਦਾ 'ਜਬ ਉਦਕਰਖ ਕਰਾ ਕਰਤਾਰਾ, ਪਰਜਾ ਧਰਤ ਤਬ ਦੇਹ ਅਪਾਰਾ, ਜਬ ਆਕਰਖ ਕਰਤ ਹੋ ਕਬਹੂੰ, ਤੁਮ ਮਹਿ ਮਿਲਤ ਦੇਹ ਧਰ ਸਭਹੂੰ' (ਚੌਪਈ, ਦਸਮ ਪਾਤਸ਼ਾਹੀ, ੧੩)। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ ਕਿ 'ਕਈ ਬਾਰ ਪਸਰਿਓ ਪਾਸਾਰ'।

*(ਸੁਖਮਨੀ, ਅਸ਼ਟਪਦੀ ੧੦, ਗੁ. ਗ੍ਰੰ. ਪੰਨਾ ੨੭੬)*

ਪਰ ਇਕ ਹਾਲਤ ਸੀ ਜਦੋਂ ਕੇਵਲ ਪਰਮ ਸੱਤਾ ਸੀ ਅਤੇ ਹੋਰ ਕੁਝ ਵੀ ਨਹੀਂ ਸੀ। ਉਦੋਂ ਸਮਾਂ ਵੀ ਨਹੀਂ ਸੀ, ਸਥਾਨ ਵੀ ਨਹੀਂ ਸੀ। ਇਹ ਕਿਆਸ ਕਰਨਾ ਅਸੰਭਵ ਹੈ ਕਿ ਕੋਈ ਹਾਲਤ ਹੋ ਸਕਦੀ ਹੈ ਜਦੋਂ ਸਮਾਂ ਵੀ ਨਹੀਂ ਸੀ ਅਤੇ ਸਥਾਨ ਵੀ ਨਹੀਂ ਸੀ। ਸਮਾਂ ਤੇ ਸਥਾਨ ਸਭ ਪਰਮ ਸੱਤਾ ਦੀ ਰਚਨਾ ਹਨ ਅਤੇ ਉਸ ਦੇ ਭਾਣੇ, ਹੁਕਮ ਤੇ ਇੱਛਾ ਅਨੁਸਾਰ ਉਪਜੇ ਹਨ। ਉਦੋਂ ਪਰਮ ਸੱਤਾ ਨਿਰਇੱਛਤ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਰਮ ਸੱਤਾ ਦੇ ਕਈ ਸਰੂਪਾਂ ਦਾ ਸੰਕੇਤ ਕੀਤਾ ਹੈ: 'ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ, ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ' (ਸੁਖਮਨੀ, ੨੧ ਸਲੋਕ, ਪੰਨਾ ੨੯੦) 'ਇਕ' ਹੀ ਇਨ੍ਹਾਂ ਸਾਰੇ ਸਰੂਪਾਂ ਵਿਚ ਪਰਵਿਰਤ ਹੁੰਦਾ ਹੈ। 'ਸੁੰਨ ਸਮਾਧੀ' ਦੀ ਦਸ਼ਾ ਵਿਚ ਉਹ ਨਿਰਇੱਛਤ ਸੀ। ਉਦੋਂ ਉਹ ਸੁੰਨ ਰੂਪ ਵਿਚ ਸੀ ਤੇ ਸਭ ਸੁੰਨ ਹੀ ਸੀ। ਇਕ ਤੋਂ ਬਿਨਾਂ ਹੋਰ ਕੁਝ ਵੀ ਨਹੀਂ ਸੀ ਕਿਉਂਕਿ ਉਸ ਵਿਚ ਅਨੇਕ ਹੋਣ ਦੀ ਇੱਛਾ ਹੀ ਨਹੀਂ ਸੀ ਹੋਈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸ ਦਸ਼ਾ ਦਾ ਬਿਆਨ ਮਾਰੂ ਰਾਗ ਦੇ ਸੋਲਹੇ ਨੰ: ੧੫ ਵਿਚ ਕੀਤਾ ਹੈ।

ਸ੍ਰੀ ਗੁਰੂ ਅਮਰਦਾਸ ਜੀ ਨੇ ਵੀ ਉਸ ਦਸ਼ਾ ਦਾ ਸੰਕੇਤ ਕੀਤਾ ਹੈ ਜਦੋਂ ਕੇਵਲ ਇਕ ਜਾਂ ਸੁੰਨ ਸੀ ਤੇ ਹੋਰ ਕੁਝ ਵੀ ਨਹੀਂ ਸੀ, ਪਰਮ ਸੱਤਾ ਆਪਣੇ ਆਪ ਵਿਚ ਲੀਨ ਸੀ :

ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ।
ਮਤਾ ਮਸੂਰਤਿ ਆਪਿ ਕਰੇ ਜੋ ਕਰੇ ਸੁ ਹੋਈ।
ਤਦਹੁ ਆਕਾਸੁ ਨ ਪਾਤਾਲੁ ਹੈ ਨਾ ਤ੍ਰੈ ਲੋਈ।
ਜਿਉ ਤਿਸੁ ਭਾਵੈ ਤਿਵੈ ਕਰੇ ਤਿਸੁ ਬਿਨੁ ਅਵਰੁ ਨ ਕੋਈ।੧।

*(ਵਾਰ ਗੂਜਰੀ, ਗੁ. ਗ੍ਰੰ. ਪੰਨਾ ੫੦੯)*

## (ਓਅੰਕਾਰ)

ਪਰਮ ਸੱਤਾ 'ਇਕ' ਤੋਂ 'ਓਅੰਕਾਰ' ਹੋਈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਦਸ਼ਾ ਦਾ ਬਿਆਨ ਕੀਤਾ ਹੈ :

ਓਅੰਕਾਰਿ ਬ੍ਰਹਮਾ ਉਤਪਤਿ। ਓਅੰਕਾਰੁ ਕੀਆ ਜਿਨਿ ਚਿਤਿ।
ਓਅੰਕਾਰਿ ਸੈਲ ਜੁਗ ਭਏ। ਓਅੰਕਾਰਿ ਬੇਦ ਨਿਰਮਏ।
ਓਅੰਕਾਰਿ ਸਬਦਿ ਉਧਰੇ। ਓਅੰਕਾਰਿ ਗੁਰਮੁਖਿ ਤਰੇ।
ਓਨਮ ਅਖਰ ਸੁਣਹੁ ਬੀਚਾਰੁ। ਓਨਮ ਅਖਰੁ ਤ੍ਰਿਭਵਣ ਸਾਰੁ।੧।

*(ਗੁ. ਗ੍ਰੰ. ਓਅੰਕਾਰ, ਪੰਨਾ ੯੨੯-੩੦)*

'ਇਕ' ਤੋਂ ਉਸ ਦੇ ਹੀ ਹੁਕਮ, ਭਾਣੇ, ਇੱਛਾ ਅਨੁਸਾਰ ਓਅੰਕਾਰ 'ਦਸ਼ਾ' ਆਈ ਜਿਸ ਰਚਨਾਤਮਕ ਸ਼ਕਤੀ (ਬ੍ਰਹਮਾ), ਸਰਬ ਵਿਆਪੀ ਚੇਤਨਾ, ਆਤਮਾ (ਚਿੱਤ), ਸਥਾਨ, ਸਮਾਂ ਤੇ ਰਚਨਾ (ਪਹਾੜ, ਸੈਲ, ਜੁਗ-ਸਮਾਂ), ਗਿਆਨ (ਬੇਦ) ਤੇ ਪਰਮ ਸੱਤਾ ਦਾ ਅਨੁਭਵ (ਸਬਦ) ਉਪਜੇ। ਇਹ 'ਜਗਤ' ਦੀ ਉਪਜ ਸੀ।

ਸ੍ਰੀ ਗੁਰੂ ਅਮਰਦਾਸ ਜੀ ਨੇ 'ਓਅੰਕਾਰ' ਦਸ਼ਾ ਦਾ ਬਿਆਨ ਕੀਤਾ ਹੈ। ਆਪ ਨੇ ਹੀ ਵਾਰ ਗੂਜਰੀ ਵਿਚ ਰਚਨਾ ਦਾ ਸੰਕੇਤ ਇਉਂ ਕੀਤਾ ਹੈ :

ਸੰਜੋਗੁ ਵਿਜੋਗੁ ਉਪਾਇਓਨੁ ਸ੍ਰਿਸਟੀ ਕਾ ਮੂਲੁ ਰਚਾਇਆ।
ਹੁਕਮੀ ਸ੍ਰਿਸਟਿ ਸਾਜੀਅਨੁ ਜੋਤੀ ਜੋਤਿ ਮਿਲਾਇਆ।
ਜੋਤੀ ਹੂੰ ਸਭ ਚਾਨਣਾ ਸਤਿਗੁਰਿ ਸਬਦੁ ਸੁਣਾਇਆ।
ਬ੍ਰਹਮਾ ਬਿਸਨੁ ਮਹੇਸੁ ਤ੍ਰੈਗੁਣ ਸਿਰਿ ਧੰਧੈ ਲਾਇਆ॥
ਮਾਇਆ ਕਾ ਮੂਲ ਰਚਾਇਓਨ ਤੁਰੀਆ ਸੁਖੁ ਪਾਇਆ।੨।

*(ਗੁ. ਗ੍ਰੰ. ਪੰਨਾ ੫੦੯)*

ਜਗਤ ਅਨਾਦੀ ਨਹੀਂ ਹੈ, ਇਹ ਪਰਮ ਸੱਤਾ ਵਿਚੋਂ ਉਪਜਿਆ ਹੈ। ਸ਼ਿਵ, ਸ਼ਕਤੀ, ਮਾਇਆ, ਤ੍ਰੈਗੁਣ, ਕੁਝ ਵੀ ਅਨਾਦੀ ਨਹੀਂ ਹੈ।

ਇਹ ਸਭ ਕੁਝ 'ਏਕ' ਤੋਂ ਹੋਇਆ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਬਚਨ ਹੈ :

ਏਕਸੁ ਤੇ ਸਭਿ ਰੂਪ ਹਹਿ ਰੰਗਾ। ਪਉਣੁ ਪਾਣੀ ਬੈਸੰਤਰੁ ਸਭਿ ਸਹਲੰਗਾ।
ਭਿੰਨ ਭਿੰਨ ਵੇਖੈ ਹਰਿ ਪ੍ਰਭੁ ਰੰਗਾ। ਏਕੁ ਅਚਰਜੁ ਏਕੋ ਹੈ ਸੋਈ।
ਗੁਰਮੁਖਿ ਵੀਚਾਰੇ ਵਿਰਲਾ ਕੋਈ।੧।ਰਹਾਉ।

*(ਗਉੜੀ ਗੁਆਰੇਰੀ, ਗੁ. ਗ੍ਰੰ. ਪੰਨਾ ੧੬੦)*

## ਹੁਕਮ

ਸਾਡਾ ਪਾਸਾਰਾ ਪਰਮ ਸੱਤਾ ਦੀ ਇੱਛਾ-ਹੁਕਮ ਅਨੁਸਾਰ ਹੋਇਆ। ਸ੍ਰੀ ਗੁਰੂ ਅਮਰਦਾਸ ਜੀ ਨੇ ਵਾਰ ਸੂਹੀ ਵਿਚ ਦੱਸਿਆ ਹੈ ਕਿ ਹੁਕਮ ਨਾਲ ਸਾਰੀ ਰਚਨਾ ਹੋਈ :

ਆਪੇ ਤਖਤੁ ਰਚਾਇਓਨੁ ਆਕਾਸ ਪਤਾਲਾ।
ਹੁਕਮੇ ਧਰਤੀ ਸਾਜੀਅਨੁ ਸਚੀ ਧਰਮਸਾਲਾ॥

*(ਗੁ. ਗ੍ਰੰ. ਪੰਨਾ ੭੮੫)*

## (ਕਰਤਾ)

ਧਰਮ ਸਤਿ ਆਪ ਹੀ ਰਚਨਾ ਦਾ ਕਾਰਣ ਹੈ ਅਤੇ ਆਪ ਹੀ ਕਰਤਾ ਹੈ। ਉਸ ਨੇ ਆਪ ਹੀ ਕੁਦਰਤ ਸਾਜੀ ਹੈ, ਆਪ ਹੀ ਇਸ ਨੂੰ ਦੇਖਦਾ ਹੈ। ਕੇਵਲ ਹੁਕਮ ਨਹੀਂ ਕਰਦਾ, ਆਪ ਹੀ ਕਾਰਣ ਬਣਦਾ ਹੈ, ਆਪ ਹੀ ਰਚਣਹਾਰ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਫ਼ੁਰਮਾਨ ਹੈ :

ਆਪੇ ਕਾਰਣੁ ਕਰਤਾ ਕਰੇ ਸ੍ਰਿਸਟਿ ਦੇਖੈ ਆਪਿ ਉਪਾਇ।
ਸਭ ਏਕੋ ਇਕ ਵਰਤਦਾ ਅਲਖੁ ਨ ਲਖਿਆ ਜਾਇ।

*(ਗੁ. ਗ੍ਰੰ. ਸ੍ਰੀ ਰਾਗ, ਪੰਨਾ ੩੭)*

ਪਰਮ ਸਤਿ ਹੀ ਤ੍ਰੈਗੁਣ, ਮਾਇਆ, ਮੋਹ, ਭਰਮ ਦਾ ਕਰਤਾ ਹੈ ਜਿਨ੍ਹਾਂ ਨੂੰ ਕਈਆਂ ਨੇ

ਰਚਨਾ ਦਾ ਕਾਰਣ ਮੰਨਿਆ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਕਿਹਾ ਹੈ :

ਮਾਇਆ ਮੋਹੁ ਮੇਰੈ ਪ੍ਰਭਿ ਕੀਨਾ ਆਪੇ ਭਰਮਿ ਭੁਲਾਏ।

*(ਗੁ. ਗ੍ਰੰ. ਸਿਰੀ ਰਾਗ, ਅਸਟਪਦੀਆਂ, ੬੭)*

ਮਾਇਆ ਤ ਮੋਹਣੀ ਤਿਨੈ ਕੀਤੀ ਜਿਨਿ ਠਗਉਲੀ ਪਾਈਆ।
ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ।

*(ਗੁ. ਗ੍ਰੰ. ਪੰਨਾ ਅਨੰਦੁ, ੯੧੮)*

ਮਾਇਆ ਕਾ ਰੂਪੁ ਸਭੁ ਤਿਸ ਤੇ ਹੋਇ।

*(ਗੁ. ਗ੍ਰੰ. ਬਿਲਾਵਲ ਮ: ੩, ੭੯੭)*

ਸਿਵ ਸਕਤਿ ਆਪਿ ਉਪਾਇ ਕੈ ਕਰਤਾ ਆਪੇ ਹੁਕਮੁ ਵਰਤਾਏ।

*(ਗੁ. ਗ੍ਰੰ. ਅਨੰਦੁ ਪੰਨਾ ੯੨੦)*

ਸ੍ਰੀ ਗੁਰੂ ਅਮਰਦਾਸ ਜੀ ਦਾ ਸੂਤਰ ਹੈ ਕਿ

ਉਤਪਤਿ ਪਰਲਉ ਸਬਦੇ ਹੋਵੈ।
ਸਬਦੇ ਹੀ ਫਿਰਿ ਓਪਤਿ ਹੋਵੈ।

*(ਮਾਝ ਗੁ. ਗ੍ਰੰ. ਪੰਨਾ ੧੧੭)*

ਰਚਨਾ ਹੁਕਮ ਦੀ ਖੇਡ ਹੈ।

## ਤ੍ਰੈਗੁਣ

ਮਾਇਆ ਮਾਈ ਤ੍ਰੈਗੁਣ ਪਰਸੂਤਿ ਜਮਾਇਆ।

*(ਮਾਰੂ ਸੋਲਹੇ, ਮ: ੩, ਗੁ. ਗ੍ਰੰ. ਪੰਨਾ ੧੦੬੬)*

ਮਾਇਆ, ਪ੍ਰਕ੍ਰਿਤੀ, ਮਾਦੇ ਦਾ ਸੂਖਮਤਮ ਰੂਪ ਤ੍ਰੈਗੁਣ ਹਨ। ਤਮਸ, ਰਜਸ ਤੇ ਸਤਸ ਤ੍ਰੈਗੁਣ ਹਨ। ਮਾਦੇ ਦੀਆਂ ਤਿੰਨ ਹਾਲਤਾਂ ਹਨ। ਇਨ੍ਹਾਂ ਹਾਲਤਾਂ ਦੇ ਨਾਂ ਗੁਣ ਹਨ। ਗੁਣ ਵਸਤੂ ਨਹੀਂ ਹਨ, ਸੁਭਾ, ਹਾਲਤਾਂ ਹਨ, ਦਰਵ, ਤਰਲ ਤੇ ਪਉਣ ਦੇ। ਇਹ ਹਾਲਤਾਂ ਬਦਲਦੀਆਂ ਰਹਿੰਦੀਆਂ ਹਨ। ਇਨ੍ਹਾਂ ਵਿਚੋਂ ਹੀ ਮਨ, ਬੁਧੀ, ਹੰਕਾਰ, ਆਦਿ ਉਪਜਦੇ ਹਨ। ਇਨ੍ਹਾਂ ਵਿਚੋਂ ਹੀ ਇੰਦ੍ਰੇ ਉਪਜਦੇ ਹਨ। ਪਰ ਇਨ੍ਹਾਂ ਸਿਧਾਂਤਾਂ ਦਾ ਵਿਚਾਰ ਗੁਰਬਾਣੀ ਵਿਚ ਨਹੀਂ ਕੀਤਾ ਗਿਆ। ਤ੍ਰੈਗੁਣਾਂ ਦੀ ਪਰਿਵਰਤਨਸ਼ੀਲਤਾ ਵੱਲ ਸੰਕੇਤ ਹਨ। ਤ੍ਰੈਗੁਣ ਸਦਾ ਬਦਲਦੇ ਰਹਿੰਦੇ ਹਨ। ਇਸ ਲਈ ਚਉਥੇ ਪਦ ਨੂੰ ਅਡੋਲਤਾ ਕਿਹਾ ਗਿਆ ਹੈ। ਤ੍ਰੈਗੁਣ ਸਾਂਖ ਸ਼ਾਸਤ੍ਰ ਦਾ ਸਿਧਾਂਤ ਹੈ।

ਕਬੀਰ ਜੀ ਦਾ ਕਥਨ ਹੈ, 'ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹੁ ਤੇਰੀ ਸਭ ਮਾਇਆ' (ਕੇਦਾਰਾ, ੧੧੨੩)। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿਧ ਗੋਸ਼ਟਿ ਵਿਚ ਤਿੰਨ ਗੁਣਾਂ ਦਾ ਸੰਕੇਤ ਕੀਤਾ ਹੈ। 'ਤ੍ਰੈ ਗੁਣ ਮੇਟੇ ਖਾਈਐ ਸਾਰ' (ਪੰਨਾ ੯੪੦)। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਬਚਨ ਹੈ 'ਤਿਹ ਗੁਣ ਮਹਿ ਵਰਤੈ ਸੰਸਾਰਾ ਨਰਕ ਸੁਰਗ ਫਿਰਿ ਫਿਰਿ ਅਉਤਾਰਾ' (ਆਸਾ ੩੮੯)। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੇਦਾਂ ਨੂੰ ਤ੍ਰੈਗੁਣੀ ਕਿਹਾ ਹੈ : 'ਸਾਖਾ ਤੀਨਿ ਕਹੈ ਨਿਤ ਬੇਦੁ' (ਆਸਾ, ੩੫੨)। ਸ੍ਰੀ ਗੁਰੂ ਅਮਰਦਾਸ ਜੀ ਨੇ ਵੀ ਸਾਰੇ ਵੇਦ ਸਾਹਿਤ ਨੂੰ ਤ੍ਰੈਗੁਣੀ ਕਿਹਾ ਹੈ :

ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ।

ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ ।
ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ ।

*(ਗੁ. ਗ੍ਰੰ. ਪੰਨਾ ੯੨੦)*

ਆਪ ਨੇ ਤ੍ਰੈਗੁਣਾਂ ਦੀ ਵਿਆਖਿਆ ਕੀਤੀ ਹੈ :

ਤ੍ਰੈ ਗੁਣ ਬਿਖਿਆ ਅੰਧੁ ਹੈ ਮਾਇਆ ਮੋਹ ਗੁਬਾਰ ।
ਲੋਭੀ ਅਨ ਕਉ ਸੇਵਦੇ ਪੜਿ ਵੇਦਾ ਕਰੈ ਪੂਕਾਰ ।
ਬਿਖਿਆ ਅੰਦਰਿ ਪਚਿ ਮੁਏ ਨਾ ਉਰਵਾਰੁ ਨ ਪਾਰੁ ।੩ ।

*(ਰਾਗ ਸਿਰੀ, ਪੰਨਾ ੩੦)*

ਤ੍ਰੈਗੁਣਤਾ ਕੁਦਰਤਿ, ਰਚਨਾ, ਜਗਤ, ਮਾਇਆ ਦਾ ਸੁਭਾ ਹੈ । ਇਹ ਸਤਿ ਦੀ ਅਗਿਆਨਤਾ ਹੈ । ਇਹ ਖਿਨ ਬਦਲਦੀ ਪਦਾਰਥਕ ਰਚਨਾ ਹੈ । ਇਨ੍ਹਾਂ ਦਾ ਕਰਤਾ ਪਰਮ ਸਤਿ ਹੀ ਹੈ ਪਰ ਇਨ੍ਹਾਂ ਦਾ ਮੋਹ ਪਰਮ ਸਤਿ (ਤਤ) ਤੋਂ ਪਰ੍ਹੇ ਲੈ ਜਾਂਦਾ ਹੈ ।

**ਮਾਇਆ**

ਗੁਰਮਤਿ ਵਿਚ ਮਾਇਆ ਦਾ ਸਿਧਾਂਤ ਨਹੀਂ ਦਿੱਤਾ ਹੋਇਆ । ਪਰ ਇਹ ਸ਼ਬਦ ਪਦਾਰਥਕ ਦੁਨੀਆਂ ਦਾ ਸੰਕੇਤਵਾਚੀ ਮੰਨਿਆ ਹੈ । ਜਗਤ ਮਾਇਆ ਛਾਇਆ ਹੈ । ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬਚਨ ਹੈ :

ਛਾਇਆ ਛੂਛੀ ਜਗਤੁ ਭੁਲਾਨਾ *(ਓਅੰਕਾਰ, ਗੁ. ਗ੍ਰੰ. ਪੰਨਾ ੯੩੨)*

ਸ੍ਰੀ ਗੁਰੂ ਅਮਰਦਾਸ ਜੀ ਨੇ ਮਾਇਆ ਦੇ ਸਰੂਪ ਦਾ ਬੜੇ ਵੇਰਵੇ ਸਾਹਿਤ ਆਪਣੀ ਬਾਣੀ ਵਿਚ ਵਿਚਾਰ ਕੀਤਾ ਹੈ । ਅਨੰਦੁ ਸਾਹਿਬ ਵਿਚ ਇਹ ਕਹਿ ਕੇ ਕਿ 'ਸਿਵ' 'ਸਕਤਿ' ਪ੍ਰਭੂ ਦੀ ਰਚਨਾ ਹਨ—'ਸਿਵ ਸਕਤਿ ਆਪਿ ਉਪਾਇ ਕੈ ਕਰਤਾ ਆਪੇ ਹੁਕਮੁ ਵਰਤਾਏ' ਆਪ ਨੇ ਮਾਇਆ ਦਾ ਸੁਭਾ ਇਉਂ ਦਰਸਾਇਆ ਹੈ :

ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ ।
ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ ।
ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ ।
ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ ।
ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ ।
ਕਹੈ ਨਾਨਕੁ ਗੁਰਪਰਸਾਦੀ ਜਿਨਾ ਲਿਵ ਲਾਗੀ
ਤਿਨੀ ਵਿਚੇ ਮਾਇਆ ਪਾਇਆ ।੨੯ ।

*(ਅਨੰਦ, ਗੁ. ਗ੍ਰੰ. ਪੰਨਾ ੯੨੧)*

ਮਾਇਆ ਦਾ ਮੋਹ ਸਤਿ ਤੋਂ ਪਰ੍ਹੇ ਲੈ ਜਾਂਦਾ ਹੈ । ਮਾਇਆ ਦੀ ਰਚਨਾ ਕਰਤੇ ਦਾ ਆਪਣਾ ਖੇਲ ਹੈ ਪਰ ਜੀਵ ਨੂੰ ਭਰਮਾ ਦਿੰਦੀ ਹੈ । ਜੀਵ ਮਾਇਆ ਵਸ ਹੋ ਕੇ, ਲੋਭ ਮੋਹ ਵਿਚ ਪੈ ਕੇ ਪ੍ਰਭੂ ਨੂੰ ਵਿਸਾਰ ਦਿੰਦਾ ਹੈ । ਪਰ ਗੁਰਮੁਖਿ ਮਾਇਆ (ਜਗਤ) ਵਿਚ ਰਹਿੰਦੇ ਹੀ ਇਸ ਨੂੰ ਪਾਰ ਕਰ ਲੈਂਦੇ ਹਨ, ਉਹ ਕਮਲ ਵਾਂਗ ਇਸ ਜਗਤ ਵਿਚ ਰਹਿੰਦੇ ਹਨ । 'ਅਨੰਦੁ' ਵਿਚ ਹੀ ਸ੍ਰੀ ਗੁਰੂ ਅਮਰਦਾਸ ਜੀ ਸੰਕੇਤ ਕਰਦੇ ਹਨ ਕਿ ਮਾਇਆ ਦੇ ਵਸ ਹੋ ਕੇ ਸਾਰੇ ਇੰਦ੍ਰੇ ਇਸ ਦੇ

ਰਸਾਂ ਵਿਚ ਗ਼ਲਤਾਨ ਹੋ ਜਾਂਦੇ ਹਨ। ਆਪਣੀ ਸਮੁੱਚੀ ਬਾਣੀ ਵਿਚ ਮਾਇਆ ਦੇ ਰੂਪ ਨੂੰ ਉਘਾੜਿਆ ਹੈ :

ਮਾਇਆ ਮੋਹੁ ਅਗਿਆਨੁ ਹੈ ਬਿਖਮੁ ਅਤਿ ਭਾਰੀ।

(ਵਾਰ ਗੂਜਰੀ ਪੰਨਾ, ੫੦੯)

ਮਾਇਆ ਮੋਹੁ ਪਰੇਤੁ ਹੈ ਕਾਮੁ ਕ੍ਰੋਧੁ ਅਹੰਕਾਰਾ।

(ਵਾਰ ਗੂਜਰੀ ਪੰਨਾ, ੫੧੩)

ਕਰਮ ਧਰਮ ਸਭਿ ਬੰਧਨਾ ਪਾਪ ਪੁੰਨ ਸਨਬੰਧੁ।
ਮਮਤਾ ਮੋਹੁ ਸੁ ਬੰਧਨਾ ਪੁਤ੍ਰ ਕਲਤ੍ਰ ਸੁ ਧੰਧੁ।
ਜਹ ਦੇਖਾ ਤਹ ਜੇਵਰੀ ਮਾਇਆ ਕਾ ਸਨਬੰਧੁ।

(ਵਾਰ ਬਿਹਾਗੜਾ ਪੰਨਾ, ੫੫੧)

ਸ੍ਰੀ ਗੁਰੂ ਅਮਰਦਾਸ ਜੀ ਨੇ ਮਾਇਆ-ਮੋਹ ਤੋਂ ਉਪਜਣ ਵਾਲੇ ਦੁੱਖ ਦਾ ਵਿਸਥਾਰ ਨਾਲ ਦੱਸਿਆ ਹੈ :

ਮਾਇਆ ਕਿਸ ਨੋ ਆਖੀਐ ਕਿਆ ਮਾਇਆ ਕਰਮ ਕਮਾਇ।
ਦੁਖਿ ਸੁਖਿ ਏਹੁ ਜੀਉ ਬਧੁ ਹੈ ਹਉਮੈ ਕਰਮ ਕਮਾਇ।

(ਸਿਰੀ, ਪੰਨਾ ੬੭)

ਆਪ ਨੇ ਮਾਇਆ ਨੂੰ ਦੁੱਖ ਸੁੱਖ ਤੇ ਹਉਮੈ ਦਾ ਕਾਰਣ ਦੱਸਿਆ ਹੈ :

ਮਾਇਆ ਮੋਹੁ ਸਭੁ ਦੁਖੁ ਹੈ ਖੋਟਾ ਇਹੁ ਵਪਾਰਾ ਰਾਮ।

(ਵਡਹੰਸ, ਪੰਨਾ ੫੭੦)

ਮਾਇਆ ਮੋਹੁ ਸਭੁ ਬਰਲੁ ਹੈ ਦੂਜੈ ਭਾਇ ਖੁਆਈ ਰਾਮ।

(ਵਡਹੰਸ, ਪੰਨਾ ੫੭੧)

ਮਾਇਆ ਮੋਹੁ ਅਗਿਆਨੁ ਹੈ ਬਿਖਮੁ ਅਤਿ ਭਾਰੀ।

(ਵਡਹੰਸ, ਪੰਨਾ ੫੦੯)

ਮਾਇਆ ਮੋਹ ਕਾ ਕਚਾ ਚੋਲਾ ਤਿਤੁ ਪੈਧੈ ਪਗੁ ਖਿਸੈ।

(ਵਡਹੰਸ, ਪੰਨਾ ੫੮੪)

ਧਨ-ਪਦਾਰਥ, ਸੋਨਾ-ਰੂਪ, ਜੜ੍ਹ ਵਸਤਾਂ ਹਨ। ਧਨਾਢ ਮਾਇਆ ਧਾਰੀ ਹੈ। ਇਨ੍ਹਾਂ ਅਰਥਾਂ ਵਿਚ ਵੀ ਮਾਇਆ ਸ਼ਬਦ ਦਾ ਪ੍ਰਯੋਗ ਗੁਰਬਾਣੀ ਵਿਚ ਆਉਂਦਾ ਹੈ। 'ਮਾਇਆਧਾਰੀ ਅਤਿ ਅੰਨਾ ਬੋਲਾ', (ਵਾਰ ਗਉੜੀ, ਸਲੋਕ ਮ: ੩, ੩੧੫)। ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਮਾਇਆ ਨੂੰ 'ਕਾਚਾਧਨ' ਕਿਹਾ ਹੈ :

ਕਾਚਾ ਧਨੁ ਸੰਚਹਿ ਮੂਰਖ ਗਾਵਾਰ।
ਮਨਮੁਖ ਭੂਲੇ ਅੰਧ ਗਾਵਾਰ।
ਬਿਖਿਆ ਕੈ ਧਨਿ ਸਦਾ ਦੁਖੁ ਹੋਇ।
ਨਾ ਸਾਥਿ ਜਾਇ ਨ ਪਰਾਪਤਿ ਹੋਇ।੧।
ਸਾਚਾ ਧਨੁ ਗੁਰਮਤੀ ਪਾਏ।

ਕਾਚਾ ਧਨੁ ਫੁਨਿ ਆਵੈ ਜਾਏ ।

(ਧਨਾਸਰੀ ਮ: ੩, ਪੰਨਾ ੬੬੫)

ਸ੍ਰੀ ਗੁਰੂ ਅਮਰਦਾਸ ਜੀ ਦਾ ਨਿਰਣਾ ਹੈ ਕਿ 'ਮਾਇਆ ਕਾ ਰੂਪ ਸਭੁ ਤਿਸ ਤੇ ਹੋਇ ।'

(ਬਿਲਾਵਲ ਪੰਨਾ ੭੯੭)

ਮਾਇਆ ਮੋਹ ਬੁਰਾ ਹੈ । ਮਾਇਆ ਮੋਹ ਨਾਲ ਹਉਮੈ ਦਾ ਸੰਸਾਰ ਉਪਜਦਾ ਹੈ । ਸ੍ਰੀ ਗੁਰੂ ਅਮਰਦਾਸ ਜੀ ਦਾ ਨਿਰਣਾ ਇਸ ਤਰ੍ਹਾਂ ਹੈ :

ਮਾਇਆ ਮੋਹੁ ਜਗਤੁ ਸਬਾਇਆ ।
ਤ੍ਰੈਗੁਣ ਦੀਸਹਿ ਮੋਹੇ ਮਾਇਆ ।
ਗੁਰ ਪਰਸਾਦੀ ਕੋ ਵਿਰਲਾ ਬੂਝੈ ਚਉਥੈ ਪਦਿ ਲਿਵ ਲਾਵਣਿਆ ।੧ ।
ਹਉ ਵਾਰੀ ਜੀਉ ਵਾਰੀ ਮਾਇਆ ਮੋਹੁ ਸਬਦਿ ਜਲਾਵਣਿਆ ।
ਮਾਇਆ ਮੋਹੁ ਜਲਾਏ ਸੋ ਹਰਿ ਸਿਉ ਚਿਤੁ ਲਾਏ
ਹਰਿ ਦਰਿ ਮਹਲੀ ਸੋਭਾ ਪਾਵਣਿਆ ।੧ ।ਰਹਾਉ ।
ਦੇਵੀ ਦੇਵਾ ਮੂਲੁ ਹੈ ਮਾਇਆ ।
ਸਿੰਮ੍ਰਿਤਿ ਸਾਸਤ ਜਿੰਨਿ ਉਪਾਇਆ ।
ਕਾਮੁ ਕ੍ਰੋਧ ਪਸਰਿਆ ਸੰਸਾਰੇ । ਆਇ ਜਾਇ ਦੁਖੁ ਪਾਵਣਿਆ ।

(ਮਾਝ ਮ: ੩, ਪੰਨਾ ੧੨੯)

ਪਰ ਚੰਗਾ ਤੇ ਮੰਦਾ, ਬੁਰਾ ਤੇ ਭਲਾ, ਪਾਪ ਤੇ ਪੁੰਨ ਜੋ ਮਾਇਆ ਦੇ ਰੂਪ ਹਨ, ਹੁਕਮ ਵਿਚ ਹੀ ਹਨ :

ਬਿਖੁ ਅੰਮ੍ਰਿਤੁ ਕਰਤਾਰਿ ਉਪਾਏ ।
ਸੰਸਾਰ ਬਿਰਖ ਕਉ, ਦੁਇ ਫਲ ਲਾਏ ।
ਆਪੇ ਕਰਤਾ ਕਰੇ ਕਰਾਏ ।
ਜੋ ਤਿਸੁ ਭਾਵੈ ਤਿਸੈ ਖਵਾਏ ।੩ ।

(ਬਸੰਤੁ ਮ: ੩, ਪੰਨਾ ੧੧੭੨)

## ਹਉਮੈ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਉਮੈ ਦਾ ਸਿਧਾਂਤ ਵਾਰ ਆਸਾ ਵਿਚ ਆਏ ਸਲੋਕਾਂ ਦੁਆਰਾ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਬੰਨ੍ਹਿਆ ਹੈ । 'ਹਉਮੈ' ਜਾਤ ਖੜੀ ਕਰਦੀ ਹੈ, ਪਰ ਹਉਮੈ ਵਾਲਾ ਭਾਵ ਹੈ 'ਵੱਖਰੀ ਹਸਤੀ' ਦਾ ਵਿਸ਼ਵਾਸ । ਵੱਖਰੀ ਹਸਤੀ ਤੇ ਹੈ ਹੀ, ਪਰ ਹਉਮੈ ਵਾਲਾ ਇਹ ਮੰਨਦਾ ਹੈ ਕਿ ਮੇਰੀ ਹਸਤੀ ਸਾਰੀ ਰਚਨਾ ਤੇ ਪਸਾਰੇ ਦਾ ਕੇਂਦਰ ਹੈ, ਸਭ ਕੁਝ ਮੇਰੇ ਵਸ ਹੈ, ਸਭ ਕੁਝ ਮੇਰੇ ਲਈ ਹੈ । ਹਉਮੈ ਆਪਣੀ ਦੁਨੀਆਂ ਰਚਦੀ ਹੈ । 'ਹਉਮੈ ਵਿਚ ਜਗ ਉਪਜੈ ਪੁਰਖਾ' ਦਾ ਇਹ ਭਾਵ ਹੈ ਕਿ ਹਉਮੈ ਵਾਲਾ ਆਪਣੀ ਹੀ ਦੁਨੀਆਂ ਵਿਚ ਰਹਿੰਦਾ ਹੈ ਜਿਵੇਂ ਮਕੜੀ ਆਪਣੀ ਰਚੀ ਦੁਨੀਆਂ ਵਿਚ ਰਹਿੰਦੀ ਹੈ ਤੇ ਉਸੇ ਵਿਚ ਮਰ ਜਾਂਦੀ ਹੈ ।

ਹਉਮੈ ਦਾ ਰਚਿਆ ਜਗਤ ਧੂੰਏ ਦਾ ਪਹਾੜ ਹੈ, ਰੇਤ ਦੀ ਕੰਧ ਹੈ, ਪਾਣੀ ਦਾ ਬੁਲਬੁਲਾ

ਹੈ। ਇਹ ਝੱਟ ਹੀ ਨਾਸ਼ ਹੋ ਜਾਂਦਾ ਹੈ। ਸਾਰੀ ਰਚਨਾ ਪਰਿਵਰਤਨਸ਼ੀਲ ਹੈ, ਪਰ ਨਿਰੰਤਰ ਚਲ ਰਹੀ ਹੈ। ਪ੍ਰਲੈ ਤੀਕ ਚਲਦੀ ਹੈ। ਪਰ ਹਉਮੈ ਦੀ ਦੁਨੀਆਂ ਤਾਂ ਜ਼ਾਤ ਦੇ ਨਾਸ਼ ਨਾਲ ਨਾਸ਼ ਹੋ ਜਾਂਦੀ ਹੈ।

ਹਉਮੈ ਦੀ ਦੁਨੀਆਂ ਨਿਰੀ ਖਿਆਲੀ ਦੁਨੀਆਂ ਹੈ, ਯਥਾਰਥਕ ਸੰਸਾਰ ਨਹੀਂ ਹੈ। ਉਹ ਤੇ ਹਉਮੈ ਵਾਲੇ ਦੀ ਕਲਪਨਾ ਹੈ ਕਿ ਉਸ ਦੀ ਜ਼ਾਤ ਸਾਰੀ ਰਚਨਾ ਦਾ ਕੇਂਦਰ ਹੈ। ਇਹ ਹੈ ਨਹੀਂ, ਕਿਸੇ ਜ਼ਾਤ ਦਾ ਇਸ ਵਿਸ਼ਾਲ ਬ੍ਰਹਿਮੰਡ ਵਿਚ ਕੀ ਵਟੀਦਾ ਹੈ ? ਕੋਈ ਜ਼ਾਤ ਸਾਗਰ ਵਿਚ ਇਕ ਤੁਪਕੇ ਤੁਲ ਵੀ ਨਹੀਂ ਹੈ। ਫਿਰ ਉਸ ਦਾ ਮਾਣ ਨਿਰਮੂਲ ਹੈ। ਪਰ ਹੰਕਾਰੀ ਨੂੰ ਭਾਸਦਾ ਹੈ ਕਿ ਸਭ ਕੁੱਝ ਉਸ ਲਈ ਹੈ। ਇਹ ਕਲਪਨਾ ਦੀ ਦੁਨੀਆਂ ਬਿਨਸਨਹਾਰ ਹੈ।

ਸ੍ਰੀ ਗੁਰੂ ਅਮਰਦਾਸ ਜੀ ਦਾ ਇਹ ਸਿਧਾਂਤ, 'ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ' ਬੜੀ ਮਹਾਨਤਾ ਵਾਲਾ ਹੈ ਤੇ ਗੁਰਮਤਿ ਦਾ ਇਕ ਸੂਤਰ ਬਣ ਗਿਆ ਹੈ। ਆਪ ਨ ਹਉਮੈ ਨੂੰ ਨਾਮ, ਸੇਵਾ, ਸ਼ਬਦ, ਗਿਆਨ, ਭਗਤੀ, ਮੁਕਤੀ ਦਾ ਵਿਰੋਧੀ ਮੰਨਿਆ ਹੈ।

ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ।
ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ।੧।
ਹਰਿ ਚੇਤਿ ਮਨ ਮੇਰੇ ਤੂੰ ਗੁਰ ਕਾ ਸਬਦੁ ਕਮਾਇ।
ਹੁਕਮੁ ਮੰਨਹਿ ਤਾ ਹਰਿ ਮਿਲੈ ਤਾਂ ਵਿਚਹੁ ਹਉਮੈ ਜਾਇ।ਰਹਾਉ।
ਹਉਮੈ ਸਭੁ ਸਰੀਰੁ ਹੈ ਹਉਮੈ ਓਪਤਿ ਹੋਇ।
ਹਉਮੈ ਵਡਾ ਗੁਬਾਰੁ ਹੈ ਹਉਮੈ ਵਿਚਿ ਬੁਝਿ ਨ ਸਕੈ ਕੋਇ।੨।
ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ।
ਹਉਮੈ ਵਿਚਿ ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ।੩।
ਨਾਨਕ ਸਤਗੁਰਿ ਮਿਲਿਐ ਹਉਮੈ ਗਈ ਤਾਂ ਸਚੁ ਵਸਿਆ ਮਨਿ ਆਇ।
ਸਚੁ ਕਮਾਵੈ ਸਚਿ ਰਹੈ ਸਚੇ ਸੇਵਿ ਸਮਾਇ।੪।੯।

*(ਵਡਹੰਸ, ਪੰਨਾ ੫੬੦)*

ਆਪ ਨੇ ਸਪੱਸ਼ਟ ਕੀਤਾ ਹੈ ਕਿ ਹਉਮੈ 'ਜਾਤਿ' ਹੈ, 'ਜਾਤਿ' ਜੋ 'ਜਾਤਿ' ਦੇ ਉਲਟ ਹੈ; ਜੋ ਸ਼ਕਤੀ, ਮਾਦਾ ਹੈ :

ਹਉਮੈ ਮੇਰਾ ਜਾਤਿ ਹੈ ਅਤਿ ਕ੍ਰੋਧੁ ਅਭਿਮਾਨੁ।
ਸਬਦਿ ਮਰੈ ਤਾ ਜਾਤਿ ਜਾਇ ਜੋਤੀ ਜੋਤਿ ਮਿਲੈ ਭਗਵਾਨੁ।

*(ਆਸਾ, ਪੰਨਾ ੪੨੯)*

ਹਉਮੈ ਦਾ ਜਗਤ ਨਿਰਾ ਖ਼ਿਆਲੀ ਜਗਤ ਹੈ, ਸ਼ਬਦ ਨਾਲ ਇਹ ਜਗਤ ਨਾਸ਼ ਹੁੰਦਾ ਹੈ ਤੇ ਰਚਨਾ ਪਰਮ ਸੱਤਾ ਦਾ ਰੂਪ ਜਾਪਦੀ ਹੈ।

**ਸਤਿਨਾਮ**

ਰਚਨਾ ਨਾਮ ਦਾ ਇਕ ਰੂਪ ਹੈ। ਪ੍ਰਭੂ ਦਾ ਆਪਣੇ ਆਪ ਦਾ ਪ੍ਰਗਟਾਵ ਨਾਮ ਰੂਪ ਹੈ।

ਇਹ ਸਤਿ ਹੈ। 'ਮੂਲੁ ਸਤਿ ਸਤਿ ਉਤਪਤਿ' ਹੈ।

ਸ੍ਰੀ ਗੁਰੂ ਅਮਰਦਾਸ ਜੀ ਨੇ ਦੱਸਿਆ ਹੈ :

ਤੂੰ ਪੇਡੁ ਸਾਖ ਤੇਰੀ ਫੂਲੀ। ਤੂੰ ਸੂਖਮੁ ਹੋਆ ਅਸਥੂਲੀ।
ਤੂੰ ਜਲਨਿਧਿ ਤੂੰ ਫੇਨੁ ਬੁਦਬੁਦਾ ਤੁਧੁ ਬਿਨੁ ਅਵਰੁ ਨ ਭਾਲੀਐ ਜੀਉ ।੧।
ਤੂੰ ਸੂਤੁ ਮਣੀਏ ਭੀ ਤੂੰ ਹੈ। ਤੂੰ ਗੰਠੀ ਮੇਰੁ ਸਿਰਿ ਤੂੰ ਹੈ।
ਆਦਿ ਮਧਿ ਅੰਤਿ ਪ੍ਰਭੁ ਸੋਈ ਅਵਰੁ ਨ ਕੋਇ ਦਿਖਾਲੀਐ ਜੀਉ ।੨।

*(ਮਾਝ, ਮਹਲਾ ੫, ਪੰਨਾ ੧੦੨)*

## (ਕਰਤਾ ਪੁਰਖ)

ਰਚਨਾ ਕਰਤੇ ਪ੍ਰਭੂ ਦੀ ਰਚਨਾ ਹੈ ਤੇ ਉਹ ਆਪ ਹਰ ਜ਼ਰੇ ਵਿਚ ਵਰਤ ਰਿਹਾ ਹੈ। ਸਾਰੀ ਰਚਨਾ ਵਿਚ ਜੋਤਿ ਰੂਪ ਵਿਚ ਉਹ ਵਿਆਪਕ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਇਸ ਸਿਧਾਂਤ ਤੇ ਬਲ ਦਿੱਤਾ ਹੈ :

ਆਪੇ ਤਖਤੁ ਰਚਾਇਓਨੁ ਆਕਾਸ ਪਤਾਲਾ।
ਹੁਕਮੇ ਧਰਤੀ ਸਾਜੀਅਨੁ ਸਚੀ ਧਰਮਸਾਲਾ।
ਆਪਿ ਉਪਾਇ ਖਪਾਇਦਾ ਸਚੇ ਦੀਨ ਦਇਆਲਾ।
ਸਭਨਾ ਰਿਜਕੁ ਸੰਬਾਹਿਦਾ ਤੇਰਾ ਹੁਕਮੁ ਨਿਰਾਲਾ।
ਆਪੇ ਆਪਿ ਵਰਤਦਾ ਆਪੇ ਪ੍ਰਤਿਪਾਲਾ।

*(ਵਾਰ ਸੂਹੀ, ਮਹਲਾ ੩, ਪੰਨਾ ੭੮੫)*

## ਸਾਰ

ਪਰਮ ਸੱਤਾ ਇਕ ਹੈ। ਜੀਵ ਤੇ ਜਗਤ ਦੀ ਸਾਰੀ ਅਨੇਕਤਾ ਉਸ ਏਕਤਾ ਦੇ ਭਾਣੇ ਤੇ ਹੁਕਮ ਅਨੁਸਾਰ ਉਤਪਤਿ ਹੁੰਦੀ ਹੈ ਤੇ ਫਿਰ ਪਰਲਉ ਹੁੰਦੀ ਹੈ। ਪਰਮ ਸੱਤਾ ਕਰਤਾ ਪੁਰਖ ਹੈ ਜੋ ਰਚਨਹਾਰ ਵੀ ਹੈ ਤੇ ਸਾਰੀ ਰਚਨਾ ਵਿਚ ਵਿਆਪਕ ਭੀ ਹੈ।

ਦਰਸ਼ਨ ਨੇ ਨਿਰਣਾ ਇਹ ਕਰਨਾ ਹੈ ਕਿ ਪਰਮ ਤਤ ਇਕ ਹੈ ਜਾਂ ਦੋ ਹਨ ਜਾਂ ਅਨੇਕ ਹਨ। ਕਈਆਂ ਨੇ ਪ੍ਰਭੂ ਦੇ ਨਾਲ ਪੁਰਸ਼ (ਆਤਮਾ) ਤੇ ਪ੍ਰਕ੍ਰਿਤੀ (ਮਾਦਾ) ਵੀ ਅਨਾਦੀ ਮੰਨੇ ਹਨ। ਕਈਆਂ ਨੇ ਪਰਮ ਸੱਤਾ ਤੇ ਆਤਮਾ ਅਨਾਦੀ ਮੰਨੇ ਹਨ। ਗੁਰਮਤਿ ਨੇ ਕੇਵਲ ਪਰਮ ਸੱਤਾਂ ਨੂੰ ਹੀ ਅਨਾਦੀ ਤੇ ਸਦੀਵੀ ਮੰਨਿਆ ਹੈ, ਹੋਰ ਸੱਤ, ਪੁਰਸ਼ ਤੇ ਪ੍ਰਕ੍ਰਿਤੀ ਉਸ ਦੇ ਹੁਕਮ ਅਨੁਸਾਰ ਉਤਪੰਨ ਹੁੰਦੇ ਹਨ। ਉਹ ਆਪ ਹੀ ਉਨ੍ਹਾਂ ਦੀ ਸੱਤਾ ਹੈ ਅਤੇ ਉਹ ਆਪ ਹੀ ਉਨ੍ਹਾਂ ਵਿਚ ਵਿਆਪਕ ਹੁੰਦਾ ਹੈ। ਜਦੋਂ ਉਹ ਆਕਰਖ ਕਰਦਾ ਹੈ ਤਦ ਪੁਰਸ਼ ਤੇ ਪ੍ਰਕ੍ਰਿਤੀ ਪਰਮ ਤਤ ਵਿਚ ਹੀ ਮਿਲ ਜਾਂਦੇ ਹਨ।

ਸੋ, ਗੁਰਮਤਿ ਦਾ ਫ਼ਲਸਫ਼ਾ ਏਕੰਕਾਰਵਾਦ ਹੈ। ਇਹ ਸ਼ਾਸਤ੍ਰ ਜਾਂ ਦਰਸ਼ਨ ਅਦ੍ਵੈਤਵਾਦ ਦ੍ਵੈਤ-ਅਦ੍ਵੈਤ, ਵਸ਼ਿਸ਼ਟ-ਅਦ੍ਵੈਤ, ਦ੍ਵੈਤ ਆਦਿ ਤੋਂ ਭਿੰਨ ਹੈ। ਇਹ ਸਾਂਖ, ਯੋਗ ਵੀ ਨਹੀਂ ਹੈ।

# ਭਾਗ ਦੂਜਾ : ਧਾਰਮਿਕ ਸਿਧਾਂਤ

## (ਭੂਮਿਕਾ)

ਧਰਮ ਦਾ ਕਰਤਵ ਜੀਵ ਨੂੰ ਦੁੱਖ ਵਿਚੋਂ ਕੱਢਣਾ ਹੈ। ਦੁੱਖ ਉਸ ਦਾ ਬੰਧਨ

(ਆਵਾਗਵਨ) ਹੈ। ਇਸ ਦਾ ਕਾਰਣ ਉਸ ਦੀ ਮਨਮੁੱਖਤਾ ਹੈ ਜੋ ਅਗਿਆਨਤਾ ਕਰਕੇ ਹੈ। ਆਵਾਗਵਨ ਅਪੂਰਣਤਾ ਦਾ ਸੂਚਕ ਹੈ। ਗਿਆਨ ਪੂਰਣਤਾ, ਅਨੰਦ, ਛੁਟਕਾਰਾ (ਮੁਕਤੀ) ਦਿੰਦਾ ਹੈ। ਗਿਆਨ ਦਾ ਸੋਮਾ 'ਗੁਰੂ' ਹੈ, ਗੁਰੂ ਦਾ ਦਿੱਤਾ ਗਿਆਨ ਨਾਮ ਹੈ ਜੋ ਪਰਮ ਸਤਾ ਨਾਲ ਅਭੇਦ ਹੈ।

ਜਿਵੇਂ ਦਰਸ਼ਨ ਵਿਚ ਪਰਮ ਸੱਤਾ, ਜੀਵ ਤੇ ਜਗਤ ਤਿੰਨ ਅੰਗ ਹਨ, ਇਵੇਂ ਹੀ ਧਾਰਮਿਕ ਸਿਧਾਂਤ ਜਾਂ ਦਰਸ਼ਨ ਵਿਚ ਤਿੰਨ ਅੰਗ ਮਨ, ਗੁਰੂ ਤੇ ਨਾਮ ਹਨ। ਮਨ ਮਨੁੱਖ ਦਾ ਸੂਚਕ ਹੈ, ਗੁਰੂ ਗਿਆਨ ਦਾ ਸੂਚਕ ਹੈ ਅਤੇ ਨਾਮ ਪਰਮ ਸੱਤਾ ਦਾ ਇਕ ਰੂਪ ਹੈ। ਇਕ ਹੋਰ ਤਰ੍ਹਾਂ ਕਿਹਾ ਜਾਏ ਤਦ ਇਹ ਤਿੰਨੇ ਹੀ ਮਨੁੱਖ ਦਾ ਰੂਪ ਹਨ, ਮਨ ਉਸ ਦਾ ਬੜਾ ਹੀ ਸਮਰਥ ਤੇ ਸ਼ਕਤੀਸ਼ਾਲੀ ਭਾਗ ਹੈ, ਗੁਰੂ ਵੀ ਉਸ ਦੇ ਅੰਦਰਲੇ ਗਿਆਨ ਨੂੰ ਪ੍ਰਗਟ ਕਰਦਾ ਹੈ ਤੇ ਇਹ ਗਿਆਨ ਮਨ ਤੇ ਵਸੀਕਾਰ ਪੈਦਾ ਕਰਦਾ ਹੈ, ਨਾਮ ਵੀ ਜੀਵ ਦੇ ਅੰਦਰ ਹੀ ਹੈ ਤੇ ਅੰਦਰੋਂ ਪ੍ਰਗਟ ਹੋ ਜਾਂਦਾ ਹੈ। ਇਹ ਤਿੰਨੇ ਹੀ ਵੱਖ-ਵੱਖ ਸਤਰ ਤੇ ਪ੍ਰਭੂ ਦੀ ਅੰਸ਼ ਹੀ ਹਨ। ਤਿੰਨਾਂ ਦਾ ਸੁਮੇਲ ਮੁਕਤੀ ਹੈ। ਤਿੰਨਾਂ ਦਾ ਖਿੰਡਾਉ ਤੇ ਖਿਚੋਤਾਣ ਬੰਧਨ ਹੈ।

## (1) ਮਨ

### (ਮਹਾਨਤਾ)

ਫ਼ਲਸਫ਼ੇ ਜਾਂ ਦਰਸ਼ਨ ਦੇ ਸੰਦਰਭ ਵਿਚ ਜੋ ਮਹਾਨਤਾ ਜੀਵਾਤਮਾ ਦੀ ਹੈ, ਧਰਮ-ਸ਼ਾਸਤ੍ਰ ਦੇ ਸੰਦਰਭ ਵਿਚ ਉਹ ਧਿਆਨ 'ਮਨ' ਨੂੰ ਦਿੱਤਾ ਜਾਣਾ ਹੈ। ਧਰਮ ਦੀ ਸਾਰੀ ਸਮੱਸਿਆ ਮਨ ਨੂੰ ਜਿੱਤਣ ਦੀ ਸਮੱਸਿਆ ਹੈ। ਧਰਮ ਸੱਤਾ ਦਾ ਮਨੁੱਖ ਵਿਚ ਵਿਆਪਕ ਅੰਸ਼ 'ਸ਼ਿਵ' ਹੈ, ਜੀਵਾਤਮਾ ਹੈ ਜਾਂ 'ਜੋਤਿ' ਹੈ। ਦੂਜੇ ਪਾਸਿਓਂ ਪ੍ਰਕ੍ਰਿਤੀ ਜਾਂ ਮਾਦੇ ਵਲੋਂ ਜੋ ਅਤਿ ਸੂਖ਼ਮ ਰੂਪ ਵਿਕਸਿਤ ਹੋਇਆ ਹੈ, ਉਹ ਸ਼ਕਤੀ ਹੈ ਜਾਂ 'ਮਨ' ਹੈ।

ਮਨ ਦੇ ਸਾਧੇ ਜਾਣ ਨਾਲ ਹੀ ਸਿਧੀ ਜਾਂ ਜੀਵਨ ਦੀ ਸਫ਼ਲਤਾ ਹੋਣੀ ਹੈ। ਇਹ ਮਨ ਪੰਚ ਤਤਾਂ ਦਾ ਬਣਿਆ ਹੋਇਆ ਹੈ, ਇਹ ਸ਼ਕਤੀ ਦਾ ਸੂਖਮ ਰੂਪ ਹੈ। ਇਹ ਮਨ ਹੀ ਸਿਧ ਹੋ ਕੇ ਸੀਉ (ਸ਼ਿਵ ਰੂਪ) ਹੋ ਜਾਂਦਾ ਹੈ। ਜਦੋਂ ਮਨ (ਸ਼ਕਤੀ) ਸੀਉ (ਸ਼ਿਵ) ਰੂਪ ਹੋ ਜਾਏ ਤਦ ਮਨੁੱਖ ਪੂਰਣਤਾ ਨੂੰ ਪੁਜ ਜਾਂਦਾ ਹੈ। ਧਰਮ ਦਾ ਸਾਰਾ ਕਾਰਜ ਮਨ ਨਾਲ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਮਨ ਨੂੰ ਹੀ 'ਕਰਮ' ਤੇ 'ਧਰਮ' ਕਿਹਾ ਹੈ :

ਇਹ ਮਨੁ ਕਰਮਾ ਇਹੁ ਮਨੁ ਧਰਮਾ।
ਇਹੁ ਮਨੁ ਪੰਚ ਤਤੁ ਤੇ ਜਨਮਾ।
ਸਾਕਤੁ ਲੋਭੀ ਇਹੁ ਮਨੁ ਮੂੜਾ॥
ਗੁਰਮੁਖਿ ਨਾਮੁ ਜਪੈ ਮਨੁ ਰੂੜਾ।੩।

ਪਰ ਮਨ ਦੀ ਖੇਡ ਹੁਕਮ ਦੀ ਖੇਡ ਹੈ :

ਇਹੁ ਮਨੁ ਖੇਲੈ ਹੁਕਮ ਕਾ ਬਾਧਾ ਇਕ ਖਿਨ ਮਹਿ ਦਹਦਿਸ ਫਿਰਿ ਆਵੈ।
ਜਾਂ ਆਪੇ ਨਦਰਿ ਕਰੇ ਹਰਿ ਪ੍ਰਭੁ ਸਾਚਾ ਤਾਂ ਇਹੁ ਮਨੁ ਗੁਰਮੁਖਿ
ਤਤਕਾਲ ਵਸਿ ਆਵੈ।੩।੬।

*(ਮਲਾਰ, ਮ: ੩, ਪੰਨਾ ੧੨੬੦)*

## ਦੁਬਿਧਾ

ਮਨ ਬੜਾ ਸਮਰੱਥ ਹੈ। ਪਰ ਇਸ ਦੀ ਸਮਰੱਥਾ ਦੁਬਿਧਾ ਵਾਲੀ ਹੈ। ਇਹ ਦੋਵੇਂ ਪਾਸਿਆਂ ਵਲ ਜਾ ਸਕਦਾ ਹੈ। ਇਹ ਅਤਿ ਉੱਚਾ ਵੀ ਜਾ ਸਕਦਾ ਹੈ ਅਤੇ ਅਤਿਅੰਤ ਨੀਵਾਂ ਵੀ ਡਿਗ ਸਕਦਾ ਹੈ। ਗੁਰੂ ਨਾਨਕ ਦੇਵ ਜੀ ਨੇ ਇਸ ਦੀ ਦੁਬਿਧਾ ਦੱਸੀ ਹੈ ਕਿ ਇਹ ਬੜੀਆਂ ਉੱਚਾਈਆਂ ਤੇ ਜਾ ਚੜ੍ਹਦਾ ਹੈ, ਕਦੇ ਬੜੀ ਨੀਚਤਾ ਵਿਚ ਜਾ ਪੈਂਦਾ ਹੈ :

ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ।
ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ।

*(ਰਾਮਕਲੀ, ਮਹਲਾ ੧, ਪੰਨਾ ੮੭੬)*

ਮਨ ਇਧਰ, ਉਧਰ ਭਟਕਦਾ ਰਹਿੰਦਾ ਹੈ।

ਇਹ ਮਨ ਸ਼ਕਤੀ ਹੈ, ਪਰ ਅੰਨ੍ਹੀ ਹੈ। ਇਸ ਨੂੰ ਆਪਣੇ ਆਪ ਦੀ ਸੋਝੀ ਨਹੀਂ ਹੈ। ਕੋਈ ਹੋਰ ਚੇਤਨ ਸ਼ਕਤੀ ਇਸ ਨੂੰ ਚਲਾਵੇ ਤਦ ਇਹ ਠੀਕ ਪਾਸੇ ਜਾ ਸਕਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਇਸ ਨੂੰ 'ਸਬਲ' ਕਹਿੰਦੇ ਹਨ, ਬਹੁਤ ਬਲ ਵਾਲਾ ਹੈ, ਪਰ ਨਾਲ ਦੱਸਦੇ ਹਨ ਕਿ ਜੇ ਇਹ ਦੂਜੇ ਭਾਉ ਵਿਚ ਪੈ ਜਾਵੇ ਤਦ ਅਤਿਅੰਤ ਦੁਖੀ ਕਰ ਦਿੰਦਾ ਹੈ, ਅਤੇ ਜੇ ਇਹ ਨਾਮ ਵਿਚ ਲਗ ਜਾਵੇ, ਤਾਂ ਹਉਮੈ ਨੂੰ ਮਾਰ ਕੇ ਅਨੰਦ ਦਿੰਦਾ ਹੈ :

ਇਹ ਮਨੂਆ ਅਤਿ ਸਬਲ ਹੈ ਛਡੇ ਨ ਕਿਤੈ ਉਪਾਇ।
ਦੂਜੈ ਭਾਇ ਦੁਖੁ ਲਾਇਦਾ ਬਹੁਤੀ ਦੇਇ ਸਜਾਇ।
ਨਾਨਕ ਨਾਮਿ ਲਗੇ ਸੇ ਉਬਰੇ ਹਉਮੈ ਸਬਦਿ ਗਵਾਇ।

*(ਸਿਰੀ, ਪੰਨਾ ੩੩)*

## (ਹੁਕਮ)

ਸ੍ਰੀ ਗੁਰੂ ਅਮਰਦਾਸ ਜੀ ਨੇ ਮਨ ਬਾਰੇ ਇਕ ਹੋਰ ਬੜਾ ਜ਼ਰੂਰੀ ਨਿਰਣਾ ਕੀਤਾ ਹੈ। ਉਹ ਨਿਰਣਾ ਇਹ ਹੈ ਕਿ ਮਨ ਦੀ ਦੁਬਿਧਾ, ਮਮਤਾ, ਹਉਮੈ ਆਦਿ ਦਾ ਕਾਰਣ ਪਰਮ ਸੱਤਾ ਆਪ ਹੀ ਹੈ। ਇਹ ਸਤਿ ਦੀ ਹੀ ਆਪਣੀ ਖੇਡ ਹੈ ਕਿ ਉਸ ਨੇ ਮਨ ਵਿਚ ਪਾਪ ਤੇ ਪੁੰਨ ਦੋਵੇਂ ਰਖੇ ਹਨ, ਜੋਗ ਤੇ ਭੋਗ ਦੋਹਾਂ ਲਈ ਸਮਰੱਥਾ ਰਖੀ ਹੈ। ਦੋਵੇਂ ਪਾਸੇ ਉਸ ਦੇ ਹੁਕਮ ਵਿਚ ਹਨ। ਮਨ ਉਸ ਦੇ ਹੁਕਮ ਵਿਚ ਹੀ ਹੋ ਕੇ ਖੇਲ ਕਰਦਾ ਹੈ। ਰਾਗ ਮਲਾਰ ਵਿਚ ਆਪ ਫੁਰਮਾਂਦੇ ਹਨ :

ਇਹ ਮਨੁ ਗਿਰਹੀ ਕਿ ਇਹੁ ਮਨੁ ਉਦਾਸੀ।
ਕਿ ਇਹੁ ਮਨੁ ਅਵਰਨੁ ਸਦਾ ਅਵਿਨਾਸੀ।੧।
ਕਿ ਇਹੁ ਮਨੁ ਚੰਚਲੁ ਕਿ ਇਹੁ ਮਨੁ ਬੈਰਾਗੀ।
ਇਸੁ ਮਨ ਕਉ ਮਮਤਾ ਕਿਥਹੁ ਲਾਗੀ।੧।
ਪੰਡਿਤ ਇਸੁ ਮਨ ਕਾ ਕਰਹੁ ਬੀਚਾਰੁ।
ਅਵਰੁ ਕਿ ਬਹੁਤਾ ਪੜਹਿ ਉਠਾਵਹਿ ਭਾਰੁ।੧।ਰਹਾਉ।
ਮਾਇਆ ਮਮਤਾ ਕਰਤੈ ਲਾਈ।
ਏਹੁ ਹੁਕਮੁ ਕਰਿ ਸ੍ਰਿਸਟਿ ਉਪਾਈ।

*(ਮਲਾਰ, ਪੰਨਾ ੧੨੬੧)*

ਆਪ ਰਾਗ ਮਲਾਰ ਵਿਚ ਹੀ ਫਿਰ ਸਪੱਸ਼ਟ ਕਰਦੇ ਹਨ ਕਿ ਭਾਵੇਂ ਇਹ ਮਨ ਦਸੀਂ ਪਾਸੀਂ ਫਿਰਦਾ ਰਹਿੰਦਾ ਹੈ, ਪਰ ਪਰਮ ਸਤਿ ਨੇ ਆਪ ਹੀ ਇਸ ਨੂੰ ਇਹ ਕਰਤੱਵ ਦਿੱਤਾ ਹੈ। ਮਨ ਹੁਕਮ ਵਿਚ ਹੀ ਕਰਤੱਵ ਕਰਦਾ ਹੈ। ਮਨ ਉਸੇ ਤਰ੍ਹਾਂ ਹੁਕਮ ਦੀ ਰਚਨਾ ਤੇ ਖੇਡ ਹੈ ਜਿਵੇਂ ਸਾਰੀ ਕੁਦਰਤਿ ਹੈ :

ਇਹੁ ਮਨੁ ਖੇਲੈ ਹੁਕਮ ਕਾ ਬਾਧਾ
ਇਕ ਖਿਨ ਮਹਿ ਦਹਦਿਸ ਫਿਰਿ ਆਵੈ।

*(ਮਲਾਰ, ਪੰਨਾ ੧੨੬੦)*

ਸੰਸਾਰ ਖੇਡ ਨੂੰ ਚਲਾਉਣ ਲਈ ਪਰਮ ਸੱਤਾ ਨੇ ਆਪ ਹੀ ਮਨ ਦੀ ਚੰਚਲਤਾ ਪੈਦਾ ਕੀਤੀ ਹੈ।

## ਪਰਵਿਰਤੀਆਂ

ਮਨ ਦਾ ਵਤੀਰਾ ਮਸ਼ੀਨ ਵਾਂਗ ਹੈ। ਜਿਸ ਤਰ੍ਹਾਂ ਦੀ ਘਾਸੀ ਇਸ ਨੂੰ ਜਨਮਾਂ ਜਨਮਾਤਰਾਂ ਤੋਂ ਪਈ ਹੈ, ਉਸੇ ਤਰ੍ਹਾਂ ਇਹ ਕਰੀ ਜਾਂਦਾ ਹੈ। ਅਨੇਕਾਂ ਜਨਮਾਂ ਵਿਚੋਂ ਮਨ ਗੁਜ਼ਰ ਚੁੱਕਾ ਹੈ। ਜਨਮਾਂ ਜਨਮਾਤਰਾਂ ਦੇ ਕਰਮਾਂ ਦੀ ਮੈਲ ਇਸ ਨੂੰ ਲੱਗੀ ਹੋਈ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਬਚਨ ਹੈ :

ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ।
ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ।

*(ਵਾਰ ਸੋਰਠਿ, ਪੰਨਾ ੬੫੧)*

ਗੁਰਬਾਣੀ ਵਿਚ ਮਨ ਤੇ ਇੰਦ੍ਰੀਆਂ ਦੇ ਵੇਗ, ਬਿਰਤੀਆਂ, ਵਾਸ਼ਨਾਵਾਂ ਨੂੰ ਪੰਜ ਵਿਕਾਰ ਗਿਣਿਆ ਹੈ। ਇਹ ਵਿਕਾਰ ਹਨ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ਮਨ ਇਨ੍ਹਾਂ ਵਿਸ਼ਿਆਂ ਵਿਚ ਪਸ਼ੂ ਰੀਤ ਅਨੁਸਾਰ ਪਰਵਿਰਤ ਹੁੰਦਾ ਹੈ। ਉਹ ਵੇਗ ਅਨੁਸਾਰ ਹੀ ਇਨ੍ਹਾਂ ਵੱਲ ਲਗ ਜਾਂਦਾ ਹੈ। ਵਿਸ਼ਿਆਂ ਵਿਚ ਭਟਕਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਮਨ ਦੀਆਂ ਪਰਵਿਰਤੀਆਂ, ਵੇਗਾਂ, ਵਾਸ਼ਨਾਵਾਂ ਵੱਲ ਲਗਣ ਦੀ ਕਮਜ਼ੋਰੀ ਨੂੰ ਪੂਰਾ ਤ੍ਰਾਣ ਲਗਾ ਕੇ ਸਪੱਸ਼ਟ ਕੀਤਾ ਹੈ :

ਮਨੂਆ ਦਹਦਿਸ ਧਾਵਦਾ ਓਹੁ ਕੈਸੇ ਹਰਿ ਗੁਣ ਗਾਵੈ।
ਇੰਦ੍ਰੀ ਵਿਆਪਿ ਰਹੀ ਅਧਿਕਾਈ ਕਾਮੁ ਕ੍ਰੋਧੁ ਨਿਤ ਸੰਤਾਵੈ।

*(ਵਡਹੰਸ, ਪੰਨਾ ੫੬੫)*

## ਮਨਮੁਖਤਾ

ਮਨ ਆਪਣੀਆਂ ਜਨਮਾਂ ਜਨਮਾਤਰਾਂ ਤੋਂ ਬਣੀਆਂ ਪਸ਼ੂ ਬਿਰਤੀਆਂ, ਵਾਸ਼ਨਾਵਾਂ ਦੇ ਮਗਰ ਜਾਂਦਾ ਹੈ। ਜੋ ਮਨੁੱਖ ਮਨ ਦੇ ਵਸ ਹੈ। ਉਹ ਮਨ ਦਾ ਪਸ਼ੂ ਵਤੀਰਾ ਧਾਰਨ ਕਰਦਾ ਹੈ, ਬਿਬੇਕੀ ਨਹੀਂ ਹੈ, ਸੋਚਦਾ ਨਹੀਂ ਹੈ ਕਿ ਇਸ ਦਾ ਫਲ ਕੀ ਹੋਵੇਗਾ। ਵੇਗ ਵਿਚ ਆ ਕੇ ਕਾਮ, ਕ੍ਰੋਧ, ਲੋਭ, ਮੋਹ ਹੰਕਾਰ ਵਿਚ ਪਰਵਿਰਤ ਹੋ ਜਾਂਦਾ ਹੈ। ਇਸ ਮਨੁੱਖ ਨੂੰ ਮਨਮੁਖ ਕਿਹਾ ਗਿਆ ਹੈ। ਮਨਮੁਖ ਮਨ ਦੇ ਵਸ ਹੈ, ਉਹ ਮਨ ਦੀ ਤਾਬੇਦਾਰੀ ਕਰਦਾ ਹੈ, ਮਨ ਦੇ ਅਧੀਨ ਹੈ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਅਨੇਕ ਰੂਪ ਹਨ। ਮਨਮੁਖ ਇਨ੍ਹਾਂ ਵਿਚ ਪਰਵਿਰਤ ਹੁੰਦਾ ਹੈ। ਮਨਮੁਖ ਦੇ ਉਲਟ ਗੁਰਮੁਖਿ ਹੈ, ਗੁਰਮੁਖਿ ਉਹ ਹੈ ਜੋ ਆਪਣਾ ਮੁੱਖ ਗੁਰੂ ਵੱਲ ਰਖਦਾ ਹੈ

ਤੇ ਉਸ ਦੀ ਦਿੱਤੀ ਅਗਵਾਈ ਅਨੁਸਾਰ ਵਤੀਰੇ ਕਰਦਾ ਹੈ। ਗੁਰਮੁਖਿ ਗੁਰੂ ਦੀ ਸਿੱਖਿਆ ਅਨੁਸਾਰ ਤੁਰਦਾ ਹੈ। ਸ੍ਰੀ ਗੁਰੂ ਦੀ ਬਾਣੀ ਗੁਰਮੁਖਿ ਦਾ ਵਤੀਰਾ ਢਾਲਦੀ ਹੈ। ਗੁਰੂ ਦੇ ਸ਼ਬਦ ਦੀ ਵਿਚਾਰ ਗੁਰਮੁਖਿ ਦਾ ਕਰਤੱਵ ਦੱਸਦੀ ਹੈ।

ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀ ਸਾਰੀ ਬਾਣੀ ਵਿਚ ਵਿਸ਼ਾ ਇਹ ਰਖਿਆ ਹੈ ਕਿ ਮਨਮੁਖੀ ਵਤੀਰਾ ਕੀ ਹੈ ਅਤੇ ਗੁਰਮੁਖਿ ਵਤੀਰਾ ਕੀ ਹੈ ? ਆਪ ਨੇ ਮਨਮੁਖਤਾ ਦੀ ਨਿਖੇਧੀ ਕੀਤੀ ਹੈ ਪਰ ਮਨਮੁਖ ਨੂੰ ਵੀ ਹੁਕਮ ਵਿਚ ਹੀ ਕਾਰ ਕਰਦਾ ਦੱਸਿਆ ਹੈ।

(ੳ) ਮਨਮੁਖ ਨਾਮ ਤੇ ਸ਼ਬਦ ਦੀ ਵਿਚਾਰ ਤੋਂ ਹੀਣ ਹੋਣ ਕਰਕੇ ਮਨਮੁਖ ਹੈ :

ਨਾਮੁ ਨ ਚੇਤਹਿ ਸਬਦੁ ਨ ਵੀਚਾਰਹਿ
ਇਹੁ ਮਨਮੁਖ ਕਾ ਆਚਾਰੁ।

*(ਗੂਜਰੀ ਕੀ ਵਾਰ, ਪੰਨਾ ੫੦੯)*

(ਅ) ਮਨਮੁਖ ਦਾ ਵਤੀਰਾ ਅੰਧੇ ਅਗਿਆਨੀ ਵਾਲਾ ਰਹਿੰਦਾ ਹੈ :

ਮਨਮੁਖ ਮਰਹਿ ਅਹੰਕਾਰਿ ਮਰਣੁ ਵਿਗਾੜਿਆ।

*(ਵਾਰ ਸਿਰੀ, ਪੰਨਾ ੮੬)*

ਮਨਮੁਖ ਅੰਧੇ ਸੁਧਿ ਨ ਕਾਈ।
ਆਤਮ ਘਾਤੀ ਹੈ ਜਗ ਕਸਾਈ।
ਨਿੰਦਾ ਕਰਿ ਕਰਿ ਬਹੁ ਭਾਰ ਉਠਾਵੈ ਬਿਨੁ ਮਜੂਰੀ ਭਾਰ ਪਹੁਚਾਵਣਿਆ।੪।

*(ਮਾਝ, ਪੰਨਾ ੧੧੮)*

ਮਨਮੁਖ ਮਰਹਿ ਮਰਿ ਮਰਣੁ ਵਿਗਾੜਹਿ।
ਦੂਜੈ ਭਾਇ ਆਤਮ ਸੰਘਾਰਹਿ।

*(ਆਸਾ, ਪੰਨਾ ੩੬੨)*

ਮਨਮੁਖਿ ਭਰਮਿ ਭੁਲੈ ਸੰਸਾਰੁ।
ਬਿਨ ਰਾਸੀ ਕੂੜਾ ਕਰੇ ਵਾਪਾਰੁ।

*(ਆਸਾ, ਪੰਨਾ ੩੬੩)*

ਅੰਦਰਿ ਸੰਸਾ ਦੂਖੁ ਵਿਆਪੇ ਸਿਰਿ ਧੰਧਾ ਨਿਤ ਮਾਰ।
ਦੂਜੈ ਭਾਇ ਸੂਤੇ ਕਬਹੁ ਨ ਜਾਗਹਿ ਮਾਇਆ ਮੋਹ ਪਿਆਰ।
ਨਾਮੁ ਨ ਚੇਤਹਿ ਸਬਦੁ ਨ ਵੀਚਾਰਹਿ ਇਹੁ ਮਨਮੁਖ ਕਾ ਬੀਚਾਰ।

*(ਵਾਰ ਬਿਲਾਵਲ, ਪੰਨਾ ੮੫੨)*

ਮਨਮੁਖੁ ਨਿੰਦਾ ਕਰਿ ਕਰਿ ਵਿਗੁਤਾ।
ਅੰਤਰਿ ਲੋਭੁ ਭਉਕੈ ਜਿਸੁ ਕੁਤਾ।
ਜਮ ਕਾਲੁ ਤਿਸੁ ਕਦੇ ਨ ਛੋਡੈ ਅੰਤਿ ਗਇਆ ਪਛੁਤਾਈ ਹੇ।

*(ਮਾਰੂ ਮ. ੩, ਪੰਨਾ ੧੦੪੬)*

ਮਨਮੁਖ ਬੋਲਿ ਨ ਜਾਣਨੀ ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ।
ਥਾਉ ਕੁਥਾਉ ਨ ਜਾਣਨੀ ਸਦਾ ਚਿਤਵਹਿ ਬਿਕਾਰ।

*(ਵਾਰ ਸਾਰੰਗ, ਮ: ੩, ਪੰਨਾ ੧੨੪੮)*

(ੲ) ਇਸ ਲਈ ਮਨਮੁਖ ਸਦਾ ਦੁਖੀ ਰਹਿੰਦਾ ਹੈ :

ਮਨਮੁਖ ਦੁਖ ਕਾ ਖੇਤੁ ਹੈ ਦੁਖੁ ਬੀਜੈ ਦੁਖੁ ਖਾਇ ।
ਦੁਖ ਵਿਚ ਜੰਮੈ ਦੁਖਿ ਮਰੈ ਹਉਮੈ ਕਰਤ ਵਿਹਾਇ ।

*(ਵਾਰ ਰਾਮਕਲੀ, ਮ: ੩, ਪੰਨਾ ੯੪੭)*

ਧੰਧਾ ਧਾਵਤ ਦਿਨੁ ਗਇਆ ਰੈਣਿ ਗਵਾਈ ਸੋਇ ।
ਕੂੜੁ ਬੋਲਿ ਬਿਖੁ ਖਾਇਆ ਮਨਮੁਖਿ ਚਲਿਆ ਰੋਇ ।

*(ਵਾਰ ਰਾਮਕਲੀ, ਮਹਲਾ ੩, ਪੰਨਾ ੯੪੮)*

(ਸ) ਮਨਮੁਖਤਾ ਸਹਿਜੇ ਮਿਟਦੀ ਨਹੀਂ ਹੈ। ਮਨਮੁਖੀ ਵਤੀਰਾ ਕੇਵਲ ਗੁਰੂ ਹੀ ਦੂਰ ਕਰ ਸਕਦਾ ਹੈ :

ਮਨਮੁਖ ਜੂਠਿ ਨ ਉਤਰੈ ਜੇ ਸਉ ਧੋਵਣ ਪਾਇ ।

*(ਸਲੋਕ ਮ: ੩, ਪੰਨਾ ੧੪੧੮)*

(ਹ) ਮਨਮੁਖ ਹੋਰਾਂ ਨੂੰ ਵੀ ਮਨਮੁਖ ਬਣਾ ਦਿੰਦਾ ਹੈ। ਉਸ ਤੋਂ ਦੂਰ ਨੱਸਣਾ ਹੀ ਠੀਕ ਹੈ :

ਮਨਮੁਖ ਸੇਤੀ ਸੰਗੁ ਕਰੇ ਮੁਹਿ ਕਾਲਖ ਦਾਗੁ ਲਗਾਇ ।

*–(ਸਲੋਕ ਮ: ੩, ਪੰਨਾ ੧੪੧੭)*

## ਹਉਮੈ

ਮਨਮੁਖ ਮਨ ਦੇ ਪਿਛੇ ਲਗ ਕੇ ਅੰਤ ਹਉਮੈ ਦੀ ਪੱਧਰ ਤੇ ਪਹੁੰਚ ਜਾਂਦਾ ਹੈ। ਇਹ ਮਨਮੁਖਤਾ ਦੀ ਅਤਿ ਹੈ। ਮਨਮੁਖ ਸਤਿ ਵਲੋਂ ਬੇਮੁਖ ਹੋ ਜਾਂਦਾ ਹੈ। ਪ੍ਰਭੂ ਨੂੰ ਭੁਲਾ ਕੇ ਦੂਜੇ ਭਾਉ ਵਿਚ ਲਗ ਜਾਂਦਾ ਹੈ। ਜੋ ਕੁੱਝ ਸਤਿ ਹੈ ਉਸ ਨੂੰ ਤਿਆਗ ਕੇ ਝੂਠ ਵਿਚ ਲਗਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਮਨਮੁਖ ਦੇ ਵੱਡੇ ਦੋਸ਼ ਹਉਮੈ ਤੇ ਦੂਜਾ ਭਾਉ ਹੀ ਮੰਨਦੇ ਹਨ :

ਹਉਮੈ ਵਿਚਿ ਜਾਗਣੁ ਨ ਹੋਵਈ ਹਰਿ ਭਗਤਿ ਨ ਪਵਈ ਥਾਇ ।
ਮਨਮੁਖ ਦਰਿ ਢੋਈ ਨਾ ਲਹਹਿ ਭਾਇ ਦੂਜੈ ਕਰਮ ਕਮਾਇ ।

*(ਪ੍ਰਭਾਤੀ, ਮ: ੩, ਪੰਨਾ ੧੩੪੬–੪੭)*

ਮਨਮੁਖੁ ਬਾਲਕੁ ਬਿਰਧਿ ਸਮਾਨਿ ਹੈ ਜਿਨਾ ਅੰਤਰਿ ਹਰਿ ਸੁਰਤਿ ਨਾਹੀ ।
ਵਿਚਿ ਹਉਮੈ ਕਰਮ ਕਮਾਵਦੇ ਸਭ ਧਰਮਰਾਇ ਕੈ ਜਾਂਹੀ ।

*(ਸਲੋਕ ਮਹਲਾ ੩, ਪੰਨਾ ੧੪੧੮)*

ਜਨਮਾਂ-ਜਨਮਾਤਰਾਂ ਵਿਚ ਪ੍ਰਭੂ ਨਾਲੋਂ ਵਿਛੋੜੇ ਵਿਚ ਆਪਣੀ ਵੱਖਰੀ ਹਸਤੀ ਦੀ ਲੀਹ ਪਕੀ ਹੁੰਦੀ ਜਾਂਦੀ ਹੈ। ਹਰ ਜੂਨ ਨਾਲ ਆਪਣੀ ਵੱਖਰੀ ਹਸਤੀ ਦਾ ਅਹਿਸਾਸ ਪਕੇਰਾ ਹੁੰਦਾ ਜਾਂਦਾ ਹੈ। ਹਉਮੈ ਦੀ ਕੰਧ ਪਕੀ ਹੁੰਦੀ ਰਹਿੰਦੀ ਹੈ। ਵਖਰਿਤ ਦਾ ਸੰਸਕਾਰ ਮਨ ਵਿਚ ਪਕਾ ਹੋ ਜਾਂਦਾ ਹੈ। ਇਹੋ ਹਉਮੈ ਹੈ। ਮਨਮੁਖੀ ਵਤੀਰੇ ਦੀ ਅਤਿ ਹਉਮੈ ਹੈ।

## (ਕਾਇਆ)

ਮਨੁੱਖ ਦੀ ਅਸਲੀਅਤ ਮਨ ਤੇ ਆਤਮਾ ਨਾਲ ਹੀ ਹੈ। ਪਰ ਮਨ ਤੇ ਆਤਮਾ ਸਰੀਰ ਬਿਨਾਂ ਕੋਈ ਮਹਾਨਤਾ ਨਹੀਂ ਰਖਦੇ। ਸਰੀਰ ਵਿਚ ਹੀ ਇਨ੍ਹਾਂ ਦਾ ਮੁਲ ਹੈ ਅਤੇ ਇਹ ਸਮਰੱਥ

ਤੇ ਸ਼ਕਤੀਸ਼ਾਲੀ ਹੁੰਦੇ ਹਨ। ਸਰੀਰ ਵਿਚ ਹੀ ਇਹ ਕਰਤੱਵ ਕਰਦੇ ਹਨ। ਇਸ ਲਈ ਸ੍ਰੀ ਗੁਰੂ ਅਮਰਦਾਸ ਨੇ ਵਿਸ਼ੇਸ਼ ਤੌਰ ਤੇ ਸਰੀਰ ਦੀ ਮਹਾਨਤਾ ਦਰਸਾਈ ਹੈ, ਭਾਵੇਂ ਉਹ ਸਰੀਰ ਦੀ ਮਹਾਨਤਾ ਇਹੋ ਦੱਸ ਰਹੇ ਹਨ ਕਿ ਇਸ ਵਿਚ ਮਨ, ਆਤਮਾ, ਨਾਮ ਹੈ ਤੇ ਸਾਰੇ ਗੁਣ ਇਨ੍ਹਾਂ ਦੁਆਰਾ ਇਸ ਵਿਚ ਆ ਜਾਂਦੇ ਹਨ। ਮਨੁੱਖੀ ਸਰੀਰ ਹੋਰ ਸਰੀਰਾਂ ਤੋਂ ਬਹੁਤ ਵੱਧ ਸਮਰੱਥ ਹੈ :

ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ।

*(ਅਨੰਦੁ, ਪੰਨਾ ੯੨੧)*

ਕਾਇਆ ਕੋਟੁ ਅਪਾਰ ਹੈ ਮਿਲਣਾ ਸੰਜੋਗੀ।
ਕਾਇਆ ਅੰਦਰਿ ਆਪਿ ਵਸਿ ਰਹਿਆ ਆਪੇ ਰਸ ਭੋਗੀ।

*(ਵਾਰ ਗੂਜਰੀ, ਮ: ੩, ਪੰਨਾ ੫੧੪)*

ਕਾਇਆ ਅੰਦਰਿ ਆਪੇ ਵਸੈ ਅਲਖੁ ਨ ਲਖਿਆ ਜਾਈ।
ਮਨਮੁਖੁ ਮੁਗਧੁ ਬੂਝੈ ਨਾਹੀ ਬਾਹਰਿ ਭਾਲਣਿ ਜਾਈ।

*(ਸੂਹੀ, ਮ: ੩, ਪੰਨਾ ੭੫੪)*

ਗੜ ਕਾਇਆ ਅੰਦਰਿ ਬਹੁ ਹਟ ਬਾਜਾਰਾ।
ਤਿਸੁ ਵਿਚਿ ਨਾਮੁ ਹੈ ਅਤਿ ਅਪਾਰਾ।

*(ਮਾਰੂ, ਮ: ੩, ਪੰਨਾ ੧੦੫੩)*

ਮੇਰੇ ਕਰਤੇ ਇਕ ਬਣਤ ਬਣਾਈ।
ਇਸ ਦੇਹੀ ਵਿਚਿ ਸਭ ਵਥੁ ਪਾਈ।

*(ਮਾਰੂ ਮ: ੩, ਪੰਨਾ ੧੦੬੪)*

ਹਉਮੈ ਕਰਕੇ ਕਾਇਆ ਦੇ ਸਾਰੇ ਕਰਤੱਵ ਮੈਲੇ ਹੋ ਜਾਂਦੇ ਹਨ। ਸ਼ਬਦ ਇਸ ਮੈਲ ਨੂੰ ਸਾਫ਼ ਕਰਦਾ ਹੈ :

ਕਾਇਆ ਕੁਸੁਧ ਹਉਮੈ ਮਲੁ ਲਾਈ।
ਜੇ ਸਉ ਧੋਵਹਿ ਤਾ ਮੈਲੁ ਨ ਜਾਈ।
ਸਬਦਿ ਧੋਪੈ ਤਾ ਹਛੀ ਹੋਵੈ ਫਿਰਿ ਮੈਲੀ ਮੂਲਿ ਨ ਹੋਈ ਹੇ।

*(ਮਾਰੂ, ਮ. ੩, ਪੰਨਾ ੧੦੪੫)*

ਕਾਇਆ ਇਕ ਅਮੋਲ ਸਾਧਨ ਹੈ, ਭਾਂਡਾ ਹੈ, ਜਿਸ ਦਾ ਮੁੱਲ ਅੰਦਰ ਪਈ ਵਸਤ ਦੀ ਕੀਮਤ ਅਨੁਸਾਰ ਹੈ। ਜੋ ਮਨ ਨਿਰਮਲ ਹੈ ਤਦ ਸਰੀਰਕ ਸ਼ਖ਼ਸੀਅਤ ਵੀ ਸੋਹਣੀ ਹੋ ਜਾਂਦੀ ਹੈ, ਰਹਿਣੀ ਨਿਰਮਲ ਹੋ ਜਾਂਦੀ ਹੈ; ਜੇ ਮਨ ਮੈਲਾ ਹੈ ਤਦ ਸਾਰੀ ਸ਼ਖ਼ਸੀਅਤ ਮੈਲੀ ਹੋ ਜਾਂਦੀ ਹੈ। ਪਰ ਆਮ ਕਰਕੇ ਕਾਇਆ ਵੀ ਕਚੇ ਪਾਸੇ ਲਗ ਰਹਿੰਦੀ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਬਚਨ ਹੈ :

ਕਾਇਆ ਕਚੀ ਕਚਾ ਚੀਰੁ ਹੰਢਾਏ।
ਦੂਜੈ ਲਾਗੀ ਮਹਲੁ ਨ ਪਾਏ।
ਅਨਦਿਨੁ ਜਲਦੀ ਫਿਰੈ ਦਿਨੁ ਰਾਤੀ ਬਿਨੁ ਪਿਰ ਬਹੁ ਦੁਖੁ ਪਾਵਣਿਆ।੨।

ਦੇਹੀ ਜਾਤਿ ਨ ਆਗੈ ਜਾਇ ।
ਜਿਥੈ ਲੇਖਾ ਮੰਗੀਐ ਤਿਥੈ ਛੁਟੈ ਸਚੁ ਕਮਾਇ ।

*(ਮਾਝ ਮ: ੩, ਪੰਨਾ ੧੧੧-੧੧੨)*

## (2) ਗੁਰੂ

### (ਗੁਰੂ ਪਰਮੇਸ਼ਰ)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣਾ ਗੁਰੂ ਪਾਰਬ੍ਰਹਮ ਨਿਰੰਜਨ ਹੀ ਦੱਸਿਆ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਸੇ ਸੱਤਾ ਨੂੰ ਗੁਰੂ ਕਿਹਾ ਹੈ ਜਿਸ ਦਾ ਆਦਿ-ਅੰਤ ਏਕੋ ਅਵਤਾਰ ਹੈ, ਜੋ ਸਦਾ-ਸਦਾ ਕਾਇਮ ਹੈ । ਮੂਲ ਮੰਤਰ ਵਿਚ 'ਗੁਰੂ' ਏਕੰਕਾਰ ਦਾ ਹੀ ਇਕ ਪੱਖ ਮੰਨਿਆ ਗਿਆ ਹੈ ।

ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ ।
ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ।੫ ।੨ ।

*(ਸੋਰਠਿ, ਮ: ੧, ਪੰਨਾ ੫੯੯)*

ਆਦਿ ਅੰਤ ਏਕੈ ਅਵਤਾਰਾ ।
ਸੋਈ ਗੁਰੂ ਸਮਝੀਅਹੁ ਹਮਾਰਾ ।

*(ਚੌਪਈ)*

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬਚਨ ਹੈ ਕਿ ਪ੍ਰਭੂ ਆਪਣਾ ਆਪ ਕਿਸੀ ਵਿਅਕਤੀ ਵਿਚ ਰਖਦਾ ਹੈ ਤੇ ਉਹ ਗੁਰੂ ਬਣਦਾ ਹੈ :

ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ ।

*(ਵਾਰ ਆਸਾ, ਮ: ੧, ਪੰਨਾ ੪੬੬)*

ਗੁਰੂ ਪਰਮ ਸਤਿ ਨੂੰ ਪ੍ਰਗਟ ਕਰਦਾ ਹੈ, ਉਹ ਉਸ ਨੂੰ ਸ਼ਬਦ ਤੇ ਬਾਣੀ ਦੁਆਰਾ ਪ੍ਰਗਟ ਕਰਦਾ ਹੈ । ਪ੍ਰਭੂ ਆਪ ਹੁਕਮ ਦਿੰਦਾ ਹੈ ਤੇ ਗੁਰੂ ਉਹ ਹੁਕਮ ਪ੍ਰਗਟ ਕਰਦਾ ਹੈ । ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੱਸਿਆ ਹੈ :

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨ ਵੇ ਲਾਲੋ ।

ਇਸ ਲਈ ਅਸਲੋਂ ਬਾਣੀ ਹੀ ਗੁਰੂ ਹੈ, ਸ਼ਬਦ ਗੁਰੂ ਹੈ ।

### (ਗੁਰੂ ਦੀ ਸ਼ਰਣ)

ਸ੍ਰੀ ਗੁਰੂ ਅਮਰਦਾਸ ਜੀ ਨੇ ਬਹੁਤਾ ਬਲ ਇਸ ਪੱਖ ਤੇ ਦਿੱਤਾ ਹੈ ਕਿ ਗੁਰੂ ਦੀ ਸ਼ਰਣ ਤੋਂ ਬਿਨਾਂ ਕਦੇ ਪ੍ਰਭੂ ਮਿਲਾਪ, ਨਾਮ, ਮੁਕਤੀ ਨਹੀਂ ਮਿਲਦੇ; ਪਰ ਆਪ ਨੇ ਸੰਕੇਤ ਕੀਤੇ ਹਨ ਕਿ

ਗੁਰੂ ਆਪ ਗੁਰੂ ਹੀ ਹੈ, ਹੋਰ ਕੋਈ ਨਹੀਂ ਹੈ :
ਆਪੇ ਸਤਿਗੁਰੁ ਸਬਦੁ ਹੈ ਆਪੇ ।

*(ਬਿਲਾਵਲ : ੩, ਪੰਨਾ ੭੯੭)*

ਨਾਨਕ ਏਕ ਜੋਤਿ ਦੁਇ ਮੂਰਤੀ
ਸਬਦਿ ਮਿਲਾਵਾ ਹੋਇ ।

*(ਸਿਰੀ, ਮ: ੩, ਪੰਨਾ ੩੦)*

ਆਪ ਦੱਸਦੇ ਹਨ ਕਿ ਭਾਵੇਂ ਸਭ ਵਥ ਸਰੀਰ ਵਿਚ ਹੀ ਹੈ ਪਰ ਸਤਿਗੁਰੂ ਦੀ ਕ੍ਰਿਪਾ ਬਿਨਾਂ ਪ੍ਰਾਪਤ ਨਹੀਂ ਹੋ ਸਕਦੀ :

ਇਸੁ ਗੁਫਾ ਮਹਿ ਅਖੁਟ ਭੰਡਾਰਾ। ਤਿਸੁ ਵਿਚਿ ਵਸੈ ਹਰਿ ਅਲਖ ਅਪਾਰਾ।
ਆਪੇ ਗੁਪਤ ਪਰਗਟੁ ਹੈ ਆਪੇ ਗੁਰ ਸਬਦੀ ਆਪੁ ਵੰਞਾਵਣਿਆ।੧।
ਹਉ ਵਾਰੀ ਜੀਉ ਵਾਰੀ ਅੰਮ੍ਰਿਤ ਨਾਮੁ ਮੰਨਿ ਵਸਾਵਣਿਆ।
ਅੰਮ੍ਰਿਤ ਨਾਮੁ ਮਹਾ ਰਸੁ ਮੀਠਾ, ਗੁਰਮਤੀ ਅੰਮ੍ਰਿਤੁ ਪੀਆਵਣਿਆ।੧।ਰਹਾਉ।
ਹਉਮੈ ਮਾਰਿ ਬਜਰ ਕਪਾਟ ਖੁਲਾਇਆ। ਨਾਮੁ ਅਮੋਲਕੁ ਗੁਰ ਪਰਸਾਦੀ ਪਾਇਆ।
ਬਿਨੁ ਸਬਦੈ ਨਾਮੁ ਨ ਪਾਏ ਕੋਈ ਗੁਰ ਕਿਰਪਾ ਮੰਨਿ ਵਸਾਵਣਿਆ।੨।
ਗੁਰ ਗਿਆਨ ਅੰਜਨੁ ਸਚੁ ਨੇਤ੍ਰੀ ਪਾਇਆ। ਅੰਤਰਿ ਚਾਨਣੁ ਅਗਿਆਨੁ ਅੰਧੇਰ ਗਵਾਇਆ।
ਜੋਤੀ ਜੋਤਿ ਮਿਲੀ ਮਨੁ ਮਾਨਿਆ ਹਰਿ ਦਰਿ ਸੋਭਾ ਪਾਵਣਿਆ।੩।
ਸਰੀਰਹੁ ਭਾਲਣਿ ਕੋ ਬਾਹਰਿ ਜਾਏ। ਨਾਮੁ ਨ ਲਹੈ ਬਹੁਤੁ ਵੇਗਾਰਿ ਦੁਖੁ ਪਾਏ।
ਮਨਮੁਖ ਅੰਧੇ ਸੂਝੈ ਨਾਹੀ ਫਿਰਿ ਘਿਰਿ ਆਇ ਗੁਰਮੁਖਿ ਵਥੁ ਪਾਵਣਿਆ।੪।
ਗੁਰਪਰਸਾਦੀ ਸਚਾ ਹਰਿ ਪਾਏ। ਮਨਿ ਤਨਿ ਵੇਖੈ ਹਉਮੈ ਮੈਲੁ ਜਾਏ।
ਬੈਸਿ ਸੁਥਾਨਿ ਸਦ ਹਰਿ ਗੁਣ ਗਾਵੈ ਸਚੈ ਸਬਦਿ ਸਮਾਵਣਿਆ।੫।
ਨਉ ਦਰ ਠਾਕੇ ਧਾਵਤੁ ਰਹਾਏ। ਦਸਵੈ ਨਿਜ ਘਰਿ ਵਾਸਾ ਪਾਏ।
ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ।੬।
ਬਿਨੁ ਸਬਦੈ ਅੰਤਰਿ ਆਨੇਰਾ। ਨ ਵਸਤੁ ਲਹੈ ਨ ਚੂਕੈ ਫੇਰਾ।
ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ ਗੁਰ ਪੂਰੈ ਭਾਗ ਮਿਲਾਵਣਿਆ।੭।
ਗੁਪਤੁ ਪਰਗਟੁ ਤੂੰ ਸਭਨੀ ਥਾਈ। ਗੁਰਪਰਸਾਦੀ ਮਿਲਿ ਸੋਝੀ ਪਾਈ।
ਨਾਨਕ ਨਾਮੁ ਸਲਾਹਿ ਸਦਾ ਤੂੰ ਗੁਰਮੁਖਿ ਮੰਨਿ ਵਸਾਵਣਿਆ।੮।

*(ਮਾਝ, ਮ: ੩, ਪੰਨਾ ੧੨੪)*

**ਸਤਿਗੁਰੂ** ਤੋਂ ਗਿਆਨ, ਸੋਝੀ, ਸਹਜ, ਨਾਮ ਮਿਲਦੇ ਹਨ ਅਤੇ ਭਰਮ ਨਾਸ਼ ਹੁੰਦਾ ਹੈ :

ਗੁਰ ਤੇ ਗਿਆਨੁ ਪਾਏ ਜਨੁ ਕੋਇ। ਗੁਰ ਤੇ ਬੂਝੈ ਸੀਝੈ ਸੋਇ।
ਗੁਰ ਤੇ ਸਹਜੁ ਸਾਚੁ ਬੀਚਾਰੁ। ਗੁਰ ਤੇ ਪਾਏ ਮੁਕਤਿ ਦੁਆਰੁ।੧।
ਪੂਰੈ ਭਾਗ ਮਿਲੈ ਗੁਰੁ ਆਇ। ਸਾਚੈ ਸਹਜਿ ਸਚਿ ਸਮਾਇ।੧।ਰਹਾਉ।
ਗੁਰ ਮਿਲਿਐ ਤ੍ਰਿਸਨਾ ਅਗਨਿ ਬੁਝਾਏ।
ਗੁਰ ਤੇ ਸਾਂਤਿ ਵਸੈ ਮਨਿ ਆਏ।
ਗੁਰ ਤੇ ਪਵਿਤ ਪਾਵਨ ਸੁਚਿ ਹੋਇ। ਗੁਰ ਤੇ ਸਬਦਿ ਮਿਲਾਵਾ ਹੋਇ।੨।
ਬਾਝੁ ਗੁਰੂ ਸਭ ਭਰਮਿ ਭੁਲਾਈ। ਬਿਨੁ ਨਾਵੈ ਬਹੁਤਾ ਦੁਖੁ ਪਾਈ।
ਗੁਰਮੁਖਿ ਹੋਵੈ ਸੁ ਨਾਮੁ ਧਿਆਈ। ਦਰਸਨਿ ਸਚੈ ਸਚੀ ਪਤਿ ਹੋਈ।੩।
ਕਿਸ ਨੋ ਕਹੀਐ ਦਾਤਾ ਇਕੁ ਸੋਈ। ਕਿਰਪਾ ਕਰੇ ਸਬਦਿ ਮਿਲਾਵਾ ਹੋਈ।

ਮਿਲਿ ਪ੍ਰੀਤਮ ਸਾਚੇ ਗੁਣ ਗਾਵਾ। ਨਾਨਕ ਸਾਚੇ ਸਾਚਿ ਸਮਾਵਾ।8।

*(ਗਉੜੀ, ਮ: ੩, ਪੰਨਾ ੧੫੮)*

ਕੋਈ ਗੁਰੂ ਦੀ ਸਰਣ ਪੈ ਜਾਵੇ, ਉਹ ਖਾਲੀ ਨਹੀਂ ਰਹਿੰਦਾ, ਉਸ ਨੂੰ ਨਾਮ ਦੀ ਦਾਤ ਮਿਲਦੀ ਹੈ :

ਸਤਿਗੁਰ ਤੇ ਖਾਲੀ ਕੋ ਨਹੀ ਮੇਰੈ ਪ੍ਰਭਿ ਮੇਲਿ ਮਿਲਾਏ।
ਸਤਿਗੁਰ ਕਾ ਦਰਸਨੁ ਸਫਲੁ ਹੈ ਜੇਹਾ ਕੋ ਇਛੇ ਤੇਹਾ ਫਲੁ ਪਾਏ।੧੪।

*(ਬਿਲਾਵਲ ਵਾਰ, ਸਲੋਕ, ਪੰਨਾ ੮੫੦)*

## (ਸੱਚੇ ਗੁਰੂ ਦੇ ਲਛਣ)

ਜਦੋਂ ਮਨੁਖਤਾ ਵਿਚ ਗਿਰਾਵਟ ਆ ਜਾਂਦੀ ਹੈ ਤਦ ਪ੍ਰਭੂ ਆਪ ਹੀ ਗੁਰੂ ਨੂੰ ਭੇਜਦਾ ਹੈ, ਆਪ ਹੀ ਗੁਰੂ ਹੋ ਕੇ ਪ੍ਰਗਟ ਹੁੰਦਾ ਹੈ। ਫਿਰ ਗੁਰੂ ਗੁੱਝਾ ਨਹੀਂ ਰਹਿ ਸਕਦਾ। ਇਹ ਆਪਣੇ ਕਿਰਦਾਰ ਤੇ ਲਛਣਾਂ ਤੋਂ ਪ੍ਰਗਟ ਹੁੰਦਾ ਹੈ। ਇਸ ਦੀ ਬਖੀਲੀ ਕੋਈ ਕਰ ਨਹੀਂ ਸਕਦਾ। ਇਸ ਦੇ ਬਚਨ, ਸ਼ਬਦ, ਬਾਣੀ ਵਿਚ ਬਲ ਹੁੰਦਾ ਹੈ ਜਿਸ ਕਰ ਕੇ ਉਸ ਤੇ ਆਪਣੇ ਆਪ ਵਿਸ਼ਵਾਸ ਬਝਦਾ ਹੈ। ਸਤਿਗੁਰੂ ਆਪ ਨਾਮ ਵਿਚ ਰੰਗਿਆ ਰਹਿੰਦਾ ਹੈ ਤੇ ਪ੍ਰਭੂ ਤੋਂ ਵਿਛੜਿਆਂ ਨੂੰ ਪ੍ਰਭੂ ਨਾਲ ਮਿਲਾਂਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਬਚਨ ਹੈ :

ਨਾਮਿ ਰਤਾ ਸਤਿਗੁਰੂ ਹੈ ਕਲਿਜੁਗ ਬੋਹਿਥੁ ਹੋਇ।
ਗੁਰਮੁਖਿ ਹੋਵੈ ਸੁ ਪਾਰਿ ਪਵੈ ਜਿਨਾ ਅੰਦਰਿ ਸਚਾ ਸੋਇ।
ਨਾਮ ਸਮਾਲੇ ਨਾਮੁ ਸੰਗ੍ਰਹੈ ਨਾਮੇ ਹੀ ਪਤਿ ਹੋਇ।
ਨਾਨਕ ਸਤਿਗੁਰੁ ਪਾਇਆ ਕਰਮਿ ਪਰਾਪਤ ਹੋਇ।੧।੧੦।

*(ਵਾਰ ਬਿਹਾਗੜਾ, ਸਲੋਕ ਮਹਲਾ ੩, ਪੰਨਾ ੫੫੨)*

ਸਤਿਗੁਰੂ ਗਿਆਨ ਦਿੰਦਾ ਹੈ। ਗੁਰੂ ਦੀ ਕ੍ਰਿਪਾ ਨਾਲ ਅੰਦਰ ਪ੍ਰਕਾਸ਼ ਹੋ ਜਾਂਦਾ ਹੈ, ਕਿ ਪਰਮ ਸੱਤਾ ਕੀ ਹੈ, ਸਤਿ ਕੀ ਹੈ ਜਦੋਂ ਗਿਆਨ ਹੁੰਦਾ ਹੈ ਤਦ ਅਗਿਆਨ ਅੰਧੇਰਾ ਆਪਣੇ ਆਪ ਮਿਟ ਜਾਂਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ :

ਗੁਰ ਸਾਖੀ ਮਿਟਿਆ ਅੰਧਿਆਰਾ।

*(ਮਾਝ, ਮਹਲਾ ੩, ਪੰਨਾ ੧੧੦)*

ਗੁਰਿ ਮਿਲਿਐ ਸਭ ਮਤਿ ਬੁਧਿ ਹੋਇ।

*(ਗਉੜੀ, ਮ: ੩, ਪੰਨਾ ੧੫੮)*

ਗੁਰੂ ਦੀ ਸਿਖਿਆ ਤੇ ਮਨ ਪਤੀਜਦਾ ਹੈ। ਸ਼ੰਕਾ ਮਿਟਦੀ ਹੈ, ਹੁਜਤ ਮਿਟਦੀ ਹੈ :

ਗੁਰ ਸੇਵਾ ਤੇ ਮਨੁ ਪਤੀਆਇ।

*(ਗਉੜੀ, ਮ: ੩, ਪੰਨਾ ੧੬੧)*

## (ਕੱਚਾ ਗੁਰੂ)

ਅਨੇਕਾਂ ਕੱਚੇ ਪਾਖੰਡੀ ਮਨੁਖ ਵੀ ਗੁਰੂ ਪੀਰ ਹੋਣ ਦਾ ਦਾਹਵਾ ਕਰ ਬੈਠਦੇ ਹਨ। ਉਨ੍ਹਾਂ ਵਿਚੋਂ ਕਈ ਭੇਖਧਾਰੀ ਰਿਧੀਆਂ, ਸਿਧੀਆਂ ਦਾ ਦਾਹਵਾ ਕਰਦੇ ਹਨ, ਨਾਟਕ ਚੇਟਕ ਦਿਖਾਂਦੇ

ਹਨ, ਕਰਾਮਾਤੀ ਹੋਣ ਕਰਕੇ ਕਾਮਨਾਵਾਂ ਪੂਰੀਆਂ ਕਰਨ ਦੀ ਆਸ਼ਾ ਦਿੰਦੇ ਹਨ, ਤਿਆਗੀ ਤੇ ਬੈਰਾਗੀ ਸਦਾਂਦੇ ਹਨ, ਪਰ ਲੋਕਾਂ ਦੇ ਘਰੀਂ ਜਾ ਕੇ ਮੰਗ-ਪਿੰਨ ਕੇ ਪੇਟ ਭਰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ ਕਿ :

ਗੁਰੁ ਪੀਰ ਸਦਾਏ ਮੰਗਣ ਜਾਇ।
ਤਾ ਕੈ ਮੂਲਿ ਨ ਲਗੀਐ ਪਾਇ।੧।੨੨।

*(ਵਾਰ ਸਾਰੰਗ, ਸਲੋਕ ਮ: ੧, ਪੰਨਾ ੧੨੪੫)*

ਇਹ ਲੋਕ ਅਸਲੋਂ ਮਾਇਆਧਾਰੀ ਹੁੰਦੇ ਹਨ ਤੇ ਦੂਜਿਆਂ ਨੂੰ ਪ੍ਰਭਾਵਤ ਕਰ ਕੇ ਉਨ੍ਹਾਂ ਦਾ ਧਨ ਹਿਰਦੇ ਹਨ। ਮਾਇਆ ਦੇ ਭੁਖੇ ਲੋਕਾਂ ਦੀ ਬਾਣੀ ਬਾਰੇ ਸ੍ਰੀ ਗੁਰੂ ਅਮਰਦਾਸ ਜੀ ਦਾ ਬਚਨ ਹੈ :

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ।
ਬਾਣੀ ਤਾਂ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ।
ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ।
ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ।
ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ।
ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ।੨੪।

*(ਆਨੰਦ, ਪੰਨਾ ੯੨੦)*

ਸੱਚਾ ਗੁਰੂ ਉਹ ਹੈ ਜੋ ਆਪਣੇ ਉਪਦੇਸ਼ ਉੱਤੇ ਆਪ ਪਹਰਾ ਦਿੰਦਾ ਹੈ, ਉਹ ਜੋ ਹੋਰਾਂ ਨੂੰ ਕਰਨ ਲਈ ਕਹਿੰਦਾ ਹੈ, ਪਹਿਲਾਂ ਉਹ ਆਪ ਕਰਦਾ ਹੈ। ਗੁਰੂ ਸਿਮਰਨ ਵਲ ਲਾਉਂਦਾ ਹੈ, ਪਰ ਪਹਿਲਾਂ ਆਪ ਨਾਮ ਸਿਮਰਨ ਵਿਚ ਲਗਦਾ ਹੈ। ਮਾਇਆ ਦਾ ਦੀਵਾਨਾ ਕਚਾ ਗੁਰੂ ਨਾਮ ਵਿਚ ਨਾ ਲਗਦਾ ਹੈ, ਨਾ ਸਿੱਖਾਂ ਨੂੰ ਨਾਮ ਵਿਚ ਲਗਾ ਸਕਦਾ ਹੈ। ਆਪ ਸੇਵਾ ਨਹੀਂ ਕਰਦਾ ਪਰ ਸਿੱਖਾਂ ਨੂੰ ਆਪਣੀ ਸੇਵਾ ਵਿਚ ਲਾਂਦਾ ਹੈ। ਅਧੇ-ਕਚੇ ਗੁਰੂ ਦੇ ਮਗਰ ਲਗਣ ਦਾ ਫਲ ਵੀ ਇਹੋ ਜਿਹਾ ਹੀ ਹੁੰਦਾ ਹੈ।

ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ।
ਓਇ ਭਾਣੈ ਚਲਨਿ ਆਪਣੈ ਨਿਤ ਝੂਠੋ ਝੂਠੁ ਬੋਲੇਨਿ।
ਕੂੜੁ ਕੁਸਤੁ ਕਮਾਵਦੇ ਪਰਨਿੰਦਾ ਸਦਾ ਕਰੇਨਿ।
ਓਇ ਆਪਿ ਡੁਬੇ ਪਰ ਨਿੰਦਕਾ ਸਗਲੇ ਕੁਲ ਡੋਬੇਨਿ ॥੨॥੧੦॥

*(ਵਾਰ ਰਾਮਕਲੀ, ਮ: ੩, ਪੰਨਾ ੯੫੧)*

**(ਸ਼ਬਦ ਗੁਰੂ)**

ਸ੍ਰੀ ਗੁਰੂ ਅਮਰਦਾਸ ਜੀ ਦਾ ਬਚਨ ਹੈ ਕਿ ਗੁਰੂ ਦੀ ਸੇਵਾ ਸਦਾ ਹੁੰਦੀ ਹੈ, ਚਹੁ ਜੁਗਾਂ ਵਿਚ ਸਤਿਗੁਰੂ ਕਾਇਮ ਹੈ :

ਗੁਰ ਸੇਵਾ ਜੁਗ ਚਾਰੇ ਹੋਈ।

*(ਗਉੜੀ, ਮ: ੩, ਪੰਨਾ ੧੬੧)*

ਗੁਰੂ ਨੂੰ ਮਿਲਣ ਦਾ ਭਾਵ ਗੁਰੂ ਦੇ ਸ਼ਬਦ ਵਿਚ ਲਗਣਾ ਹੈ। ਇਸ ਤਰ੍ਹਾਂ ਹਉਮੈ ਮਰਦੀ ਹੈ, ਮਨ ਮਰਦਾ ਹੈ।

ਭਣਤਿ ਨਾਨਕੁ ਸਤਿਗੁਰ ਕਉ ਮਿਲਦ ਮਰੈ ਗੁਰ ਕੈ ਸਬਦਿ ਫਿਰਿ ਜੀਵੈ ਕੋਇ
ਮਮਤਾ ਕੀ ਮਲੁ ਉਤਰੈ ਇਹੁ ਮਨੁ ਹਛਾ ਹੋਇ।

*(ਵਡਹੰਸ ਮ: ੩, ਪੰਨਾ ੫੫੮)*

ਗੁਰੂ ਨੂੰ ਵੇਖਣਾ ਗੁਰੂ ਦੀ ਸ਼ਰਣ ਨਹੀਂ ਹੈ। ਗੁਰੂ ਦੇ ਸ਼ਬਦ ਦੀ ਵਿਚਾਰ ਹੀ ਗੁਰੂ ਦੀ ਸ਼ਰਣ ਹੈ :

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ।
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ।
ਹਉਮੈ ਮੈਲੁ ਨ ਚੁਕਈ ਨਾਮਿ ਨ ਲਗੈ ਪਿਆਰੁ।

*(ਵਡਹੰਸ, ਮ: ੩, ਪੰਨਾ ੫੯੪)*

ਸਤਿਗੁਰੂ ਦੀ ਬਾਣੀ ਵਿਚ ਨਾਮ ਹੈ। ਸਿੱਖ ਨੇ ਉਸ ਨਾਮ ਨੂੰ ਸਮਝਣਾ ਹੈ ਤੇ ਉਸ ਵਿਚ ਮਨ ਲਗਾਣਾ ਹੈ। ਨਾਮ ਸ਼ਬਦ ਵਿਚੋਂ ਮਿਲਦਾ ਹੈ :

ਇਕੋ ਸਤਿਗੁਰੁ ਜਾਗਤਾ ਹੋਰੁ ਜਗੁ ਸੂਤਾ ਮੋਹਿ ਪਿਆਸਿ।
ਸਤਿਗੁਰੁ ਸੇਵਨਿ ਜਾਗੰਨਿ ਸੇ ਜੋ ਰਤੇ ਸਚਿ ਨਾਮਿ ਗੁਣਤਾਸਿ।

*(ਵਡਹੰਸ, ਮ: ੩, ਪੰਨਾ ੫੯੨-੯੩)*

**(ਗੁਰ ਸੇਵਾ)**

ਗੁਰ ਸੇਵਾ ਗੁਰੂ ਦੇ ਸ਼ਬਦ ਦਾ ਵਿਚਾਰ ਹੈ ਅਤੇ ਉਸ ਦੇ ਹੁਕਮ ਅਨੁਸਾਰ ਤੁਰਨਾ ਹੈ, ਹੁਕਮ ਨੂੰ ਮੰਨਣਾ ਹੈ ਅਤੇ ਜੀਵਨ ਵਿਚਾਰ ਵਿਚ ਧਾਰਨਾ ਹੈ। ਗੁਰੂ ਦੀ ਸੇਵਾ ਸਹਿਲ ਨਹੀਂ ਹੈ। ਮੰਨਣ ਦਾ ਭਾਵ ਮਨਮਤਿ ਦਾ ਤਿਆਗ ਹੈ, ਆਪਣਾ ਆਪ ਗੁਆਉਣਾ ਹੈ, ਹਉਮੈ ਛਡਣੀ ਹੈ। ਮਨ ਕੁੰਚਰੁ ਨੂੰ ਪੀਲਕੁ ਗੁਰੂ ਦੇ ਹਵਾਲੇ ਕਰਨਾ ਹੈ ਤਾਂ ਜੋ ਗੁਰੂ ਗਿਆਨ ਦੇ ਕੁੰਡੇ ਨਾਲ ਉਸ ਨੂੰ ਤੋਰੇ। ਸ੍ਰੀ ਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ :

ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ ਜਹ ਖਿੰਚੇ ਤਹ ਜਾਇ।
ਨਾਨਕ ਹਸਤੀ ਕੁੰਡੇ ਬਾਹਰਾ ਫਿਰਿ ਫਿਰਿ ਉਝੜਿ ਪਾਇ।੨।੨੨।

*(ਵਾਰ ਗੂਜਰੀ, ਮ: ੩, ਪੰਨਾ ੫੧੬)*

ਕਠਨ ਕੰਮ ਹੈ ਆਪ ਦਾ ਕਥਨ ਹੈ :

ਸਤਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ।
ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ।
ਪਾਰਸਿ ਪਰਸਿਐ ਪਾਰਸੁ ਹੋਇ ਜੋਤੀ ਜੋਤਿ ਸਮਾਇ।੪।

*(ਸਿਰੀ ਰਾਗ, ਮਹਲਾ ੩, ਪੰਨਾ ੨੭)*

ਪਰ ਸਤਿਗੁਰੂ ਦੇ ਹੁਕਮ ਵਿਚ ਤੁਰਨ ਤੋਂ ਬਿਨਾਂ ਗਿਆਨ ਨਹੀਂ ਹੁੰਦਾ, ਬੰਧਨ ਨਹੀਂ ਤੁਟਦੇ, ਹਉਮੈ ਤੇ ਭਰਮ ਦੇ ਬੰਧਨ ਬਣੇ ਰਹਿੰਦੇ ਹਨ, ਭਾਵੇਂ ਮਨੁਖ ਕਰਮ-ਕਾਂਡ ਕਰਦਾ ਰਹੇ, ਧਰਮ ਪੁਸਤਕ ਪੜ੍ਹਦਾ ਰਹੇ। ਸ੍ਰੀ ਗੁਰੂ ਅਮਰਦਾਸ ਜੀ ਦਾ ਬਚਨ ਹੈ :

ਅੰਧੇ ਚਾਨਣੁ ਤਾ ਥੀਐ ਜਾ ਸਤਿਗੁਰੁ ਮਿਲੈ ਰਜਾਇ ।
ਬੰਧਨੁ ਤੋੜੈ ਸਚਿ ਵਸੈ ਅਗਿਆਨੁ ਅੰਧੇਰਾ ਜਾਇ ।
ਸਭੁ ਕਿਛੁ ਦੇਖੈ ਤਿਸੈ ਕਾ ਜਿਨਿ ਕੀਆ ਤਨੁ ਸਾਜਿ ।
ਨਾਨਕ ਸਰਣਿ ਕਰਤਾਰ ਕੀ ਕਰਤਾ ਰਾਖੈ ਲਾਜ ।੨ ।੭ ।

*(ਵਾਰ ਬਿਹਾਗੜਾ, ਸਲੋਕ ਮ: ੪, ਪੰਨਾ ੫੫੧)*

ਗੁਰੂ ਦੀ ਦੱਸੀ ਕਰਣੀ ਬਿਨਾ ਭਗਤੀ ਨਹੀਂ ਹੁੰਦੀ :

ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ,
ਵਿਣੁ ਸਤਿਗੁਰ ਭਗਤਿ ਨ ਹੋਈ ਰਾਮ ।
ਹਉਮੈ ਮਾਇਆ ਰੋਗਿ ਵਿਆਪੇ ਮਰਿ ਜਨਮਹਿ ਦੁਖੁ ਹੋਈ ਰਾਮ ।੩ ।

*(ਸੂਹੀ ਮ: ੩ ਛੰਤ, ਪੰਨਾ ੭੬੮)*

ਸਚੇ ਗੁਰੂ ਦੀ ਸੇਵਾ ਤੋਂ ਬਿਨਾ ਮੁਕਤੀ ਨਹੀਂ ਹੈ :

ਬਿਨੁ ਸਤਿਗੁਰ ਸੇਵੇ ਜੀਅ ਕੇ ਬੰਧਨਾ ਵਿਚਿ ਹਉਮੈ ਕਰਮ ਕਮਾਹਿ ।
ਬਿਨੁ ਸਤਿਗੁਰ ਸੇਵੇ ਠਉਰ ਨ ਪਾਵਹੀ ਮਰਿ ਜੰਮਹਿ ਆਵਹਿ ਜਾਹਿ ।
ਬਿਨੁ ਸਤਿਗੁਰ ਸੇਵੇ ਫਿਕਾ ਬੋਲਣਾ ਨਾਮੁ ਨ ਵਸੈ ਮਨ ਮਾਹਿ ।
ਨਾਨਕਿ ਬਿਨੁ ਸਤਿਗੁਰ ਸੇਵੇ ਜਮਪੁਰਿ ਬਧੇ ਮਾਰੀਅਨਿ ਮੁਹਿ ਕਾਲੈ
ਉਠਿ ਜਾਹਿ ।੧ ।

*(ਵਾਰ ਵਡਹੰਸ, ਸਲੋਕ ਮ: ੩, ਪੰਨਾ ੫੮੯-੯੦)*

## (ਗੁਰੂ ਤੇ ਵੇਦ)

ਸ੍ਰੀ ਗੁਰੂ ਅਮਰਦਾਸ ਜੀ ਨੇ ਵੇਦ ਦਾ ਸਤਿਕਾਰ ਕੀਤਾ ਹੈ। ਪਰ ਆਪ ਇਸ ਬਾਰੇ ਸਪਸ਼ਟ ਸਨ ਕਿ ਵੇਦ ਤ੍ਰੈਗੁਣੀ ਹੈ। ਗੁਰਬਾਣੀ ਤਤ ਦਾ ਪ੍ਰਚਾਰ ਕਰਦੀ ਹੈ :

ਬ੍ਰਹਮਾ ਮੂਲੁ ਵੇਦ ਅਭਿਆਸਾ ।
ਤਿਸ ਤੇ ਉਪਜੇ ਦੇਵ ਮੋਹ ਪਿਆਸਾ ।
ਤ੍ਰੈ ਗੁਣ ਭਰਮੇ ਨਾਹੀ ਨਿਜ ਘਰਿ ਵਾਸਾ ।੧ ।

*(ਗਉੜੀ, ਮ: ੩, ਪੰਨਾ ੨੩੦)*

## 21 (ਗੁਰਮੁਖਿ)

ਜੋ ਗੁਰੂ ਦੇ ਸਨਮੁਖ ਹੁੰਦੇ ਹਨ, ਗੁਰੂ ਦੇ ਹੁਕਮ ਵਿਚ ਤੁਰਦੇ ਹਨ ਉਹ ਗੁਰਮੁਖਿ ਹੁੰਦੇ ਹਨ। ਗੁਰਮੁਖਿ ਦਾ ਨਿਸਚਾ ਗੁਰੂ ਵਿਚ ਟਿਕਦਾ ਹੈ, ਉਹ ਮਨ ਦੀ ਮਤਿ ਤੇ ਆਪਾ ਭਾਵ ਛੱਡਦਾ ਹੈ, ਉਹ ਇਕੋ ਦੀ ਸ਼ਰਣ ਵਿਚ ਰਹਿੰਦਾ ਹੈ, ਤਨ ਮਨ ਗੁਰੂ ਨੂੰ ਅਰਪਨ ਕਰਦਾ ਹੈ, ਉਸ ਦੇ ਤਨ, ਮਨ ਤੇ ਆਤਮਾ ਵਿਚ ਗੁਰੂ ਦਾ ਹੁਕਮ ਸਮਾਇਆ ਰਹਿੰਦਾ ਹੈ। ਗੁਰੂ ਦਾ ਹੁਕਮ ਨਾਮ ਦਾ ਸਿਮਰਨ ਹੈ। ਗੁਰਮੁਖਿ ਦੇ ਤਨ, ਮਨ ਤੇ ਆਤਮਾ ਵਿਚ ਨਾਮ ਹੀ ਸਮਾ ਜਾਂਦਾ ਹੈ :

ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ ।
ਹੋਵੈ ਤ ਸਨਮੁਖੁ ਸਿਖ ਕੋਈ, ਜੀਅਹੁ ਰਹੈ ਗੁਰ ਨਾਲੇ ।

ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ ।
ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ ।
ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ ।੨੧ ।

*(ਅਨੰਦੁ, ਮ: ੩, ਪੰਨਾ ੯੧੯)*

ਗੁਰਮੁਖਿ ਦੀ ਮਾਨਸਿਕ ਅਵਸਥਾ ਗੁਰੂ ਸੇਵਾ ਵਿਚ ਲਗਣ ਕਰਕੇ ਉੱਚੀ ਹੋ ਜਾਂਦੀ ਹੈ। ਉਹ ਜੀਵਨ-ਮੁਕਤਿ ਹੀ ਹੁੰਦਾ ਹੈ। ਉਸ ਨੂੰ ਸਦੀਵੀ ਅਨੰਦ ਪ੍ਰਾਪਤ ਹੁੰਦਾ ਹੈ। ਸ੍ਰੀ ਗੁਰੂ ਅਮਰਦਾਸ ਪਹਿਲਾਂ ਆਪ ਗੁਰਮੁਖਿ ਬਣੇ। ਉਹ ਆਪਣੇ ਤਜਰਬੇ ਤੋਂ ਗੁਰਮੁਖਿ ਦੀ ਅਵਸਥਾ ਬਿਆਨ ਕਰਦੇ ਹਨ। ਗੁਰਮੁਖਿ ਦੀ ਵਚਿਤਰ ਅਵਸਥਾ ਹੈ :

ਗੁਰਮੁਖਿ ਮਿਲੈ ਮਿਲਾਏ ਆਪੇ। ਕਾਲੁ ਨ ਜੋਹੈ ਦੁਖੁ ਨ ਸੰਤਾਪੇ।
ਹਉਮੈ ਮਾਰਿ ਬੰਧਨ ਸਭ ਤੋੜੈ ਗੁਰਮੁਖਿ ਸਬਦਿ ਸੁਹਾਵਣਿਆ ।੧ ।
ਹਉ ਵਾਰੀ ਜੀਉ ਵਾਰੀ ਹਰਿ ਹਰਿ ਨਾਮਿ ਸੁਹਾਵਣਿਆ ।
ਗੁਰਮੁਖਿ ਗਾਵੈ ਗੁਰਮੁਖਿ ਨਾਚੈ ਹਰਿ ਸੇਤੀ ਚਿਤੁ ਲਾਵਣਿਆ ।੧ ।ਰਹਾਉ ।
ਗੁਰਮੁਖਿ ਜੀਵੈ ਮਰੈ ਪਰਵਾਣੁ। ਆਰਜਾ ਨ ਛੀਜੈ ਸਬਦੁ ਪਛਾਣੁ।
ਗੁਰਮੁਖਿ ਮਰੈ ਨ ਕਾਲੁ ਨ ਖਾਏ ਗੁਰਮੁਖਿ ਸਚਿ ਸਮਾਵਣਿਆ ।੨ ।
ਗੁਰਮੁਖਿ ਹਰਿ ਦਰਿ ਸੋਭਾ ਪਾਏ। ਗੁਰਮੁਖਿ ਵਿਚਹੁ ਆਪੁ ਗਵਾਏ।
ਆਪਿ ਤਰੈ ਕੁਲ ਸਗਲੇ ਤਾਰੇ ਗੁਰਮੁਖਿ ਜਨਮੁ ਸਵਾਰਣਿਆ ।੩ ।
ਗੁਰਮੁਖਿ ਦੁਖੁ ਕਦੇ ਨ ਲਗੈ ਸਰੀਰ। ਗੁਰਮੁਖਿ ਹਉਮੈ ਚੂਕੈ ਪੀਰ।
ਗੁਰਮੁਖਿ ਮਨੁ ਨਿਰਮਲੁ ਫਿਰਿ ਮੈਲੁ ਨ ਲਾਗੈ ਗੁਰਮੁਖਿ ਸਹਜਿ ਸਮਾਵਣਿਆ ।੪ ।
ਗੁਰਮੁਖਿ ਨਾਮ ਮਿਲੈ ਵਡਿਆਈ। ਗੁਰਮੁਖਿ ਗੁਣ ਗਾਵੈ ਸੋਭਾ ਪਾਈ।
ਸਦਾ ਅਨੰਦਿ ਰਹੈ ਦਿਨੁ ਰਾਤੀ ਗੁਰਮੁਖਿ ਸਬਦੁ ਕਰਾਵਣਿਆ ।੫ ।
ਗੁਰਮੁਖਿ ਅਨਦਿਨੁ ਸਬਦੇ ਰਾਤਾ। ਗੁਰਮੁਖਿ ਜੁਗ ਚਾਰੇ ਹੈ ਜਾਤਾ।
ਗੁਰਮੁਖਿ ਗੁਣ ਗਾਵੈ ਸਦਾ ਨਿਰਮਲੁ ਸਬਦੇ ਭਗਤਿ ਕਰਾਵਣਿਆ ।੬ ।
ਬਾਝੁ ਗੁਰੂ ਹੈ ਅੰਧ ਅੰਧਾਰਾ। ਜਮਕਾਲਿ ਗਰਠੇ ਕਰਹਿ ਪੁਕਾਰਾ।
ਅਨਦਿਨੁ ਰੋਗੀ ਬਿਸਟਾ ਕੇ ਕੀੜੇ ਬਿਸਟਾ ਮਹਿ ਦੁਖੁ ਪਾਵਣਿਆ ।੭ ।
ਗੁਰਮੁਖਿ ਆਪੇ ਕਰੇ ਕਰਾਏ। ਗੁਰਮੁਖਿ ਹਿਰਦੈ ਵੁਠਾ ਆਪਿ ਆਏ।
ਨਾਨਕ ਨਾਮਿ ਮਿਲੈ ਵਡਿਆਈ ਪੂਰੇ ਗੁਰ ਤੇ ਪਾਵਣਿਆ ।੮ ।

*(ਮਾਝ ਮ: ੩, ਪੰਨਾ ੧੨੪-੧੨੫)*

## (ਗੁਰ ਦਰਸ਼ਨ)

ਸ੍ਰੀ ਗੁਰੂ ਅਮਰਦਾਸ ਜੀ ਨੇ ਹੀ ਖੁਲਮ-ਖੁਲ੍ਹਾ ਐਲਾਨ ਕੀਤਾ ਕਿ ਭਾਵੇਂ ਭਾਰਤ ਵਿਚ ਛੇ ਦਰਸ਼ਨਾਂ ਦਾ ਵਰਤਾਰਾ ਵਰਤ ਰਿਹਾ ਹੈ ਪਰ ਮੁਕਤੀ ਤੇ ਪ੍ਰਭੂ-ਪ੍ਰਾਪਤੀ ਕੇਵਲ ਗੁਰੂ ਨਾਨਕ ਦੇ ਦਿਤੇ ਦਰਸ਼ਨ ਨਾਲ ਹੀ ਹੋ ਸਕਦੀ ਹੈ। ਭਾਰਤੀ ਅਧਿਆਤਮਿਕ ਤਜਰਬੇ ਦੀ ਸਿਖਰ ਗੁਰਮਤਿ ਵਿਚ ਹੈ। ਇਹ ਸਾਰੇ ਸੰਸਾਰ ਦੇ ਕਲਿਆਣ ਲਈ ਪਿਆਰ ਜਾਂ ਪ੍ਰੇਮ ਦਾ ਮਾਰਗ ਹੈ :

ਹਰਿ ਦਰਸਨੁ ਪਾਵੈ ਵਡਭਾਗਿ। ਗੁਰ ਕੈ ਸਬਦਿ ਸਚੈ ਬੈਰਾਗਿ।

ਖਟੁ ਦਰਸਨ ਵਰਤੈ ਵਰਤਾਰਾ। ਗੁਰ ਕਾ ਦਰਸਨੁ ਅਗਮ ਅਪਾਰਾ।
ਗੁਰ ਕੈ ਦਰਸਨ ਮੁਕਤਿ ਗਤਿ ਹੋਇ। ਸਾਚਾ ਆਪਿ ਵਸੈ ਮਨਿ ਸੋਇ।
ਗੁਰ ਦਰਸਨਿ ਉਧਰੈ ਸੰਸਾਰਾ। ਜੇ ਕੋ ਲਾਏ ਭਾਉ ਪਿਆਰਾ।
ਭਾਉ ਪਿਆਰਾ ਲਾਏ ਵਿਰਲਾ ਕੋਇ। ਗੁਰੂ ਕੈ ਦਰਸਨ ਸਦਾ ਸੁਖੁ ਹੋਇ।

*(ਆਸਾ ਮਹਲਾ ੩, ਪੰਨਾ ੩੬੦-੬੧)*

ਗੁਰ ਦਰਸ਼ਨ ਗੁਰਬਾਣੀ ਵਿਚ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਦਸਿਆ ਹੈ ਕਿ 'ਸਾਚੀ ਬਾਣੀ ਸੂਚਾ ਹੋਇ' (ਪੰਨਾ ੩੬੧) ਤੇ 'ਊਚੀ ਬਾਣੀ ਊਚਾ ਹੋਇ' (੩੬੧)। ਗੁਰਦਰਸ਼ਨ ਦੇ ਮੁਖ ਤਤ ਇਹ ਦਿਤੇ ਹਨ :

(ੳ) ਨਿਗੁਰੇ ਕਉ ਗਤਿ ਕਾਈ ਨਾਹੀ। ਅਵਗੁਣਿ ਮੁਠੇ, ਚੋਟਾ ਖਾਹੀ *(ਪੰਨਾ ੩੬੧)*

(ਅ) ਸਬਦਿ ਮੁਆ ਵਿਚਹੁ ਆਪੁ ਗਵਾਇ। ਸਤਿਗੁਰੁ ਸੇਵੇ ਤਿਲੁ ਨ ਤਮਾਇ। *(ਪੰਨਾ ੩੬੧)*

(ੲ) ਗੁਣ ਸੰਗ੍ਰਹੁ ਵਿਚਹੁ ਆਉਗੁਣ ਜਾਹਿ। ਪੂਰੇ ਗੁਰ ਕੈ ਸਬਦਿ ਸਮਾਹਿ। *(ਪੰਨਾ ੩੬੧)*

(ਸ) ਹਰਿ ਕਾ ਨਾਮੁ ਮੀਠਾ ਅਤਿ ਰਸੁ ਹੋਇ। ਪੀਵਤ ਰਹੈ ਪੀਆਏ ਸੋਇ। *(ਪੰਨਾ ੩੬੧)*

(ਹ) ਮੇਰਾ ਪ੍ਰਭੁ ਸਾਚਾ ਗਹਿਰ ਗੰਭੀਰ। ਸੇਵਤ ਹੀ ਸੁਖੁ ਸਾਂਤਿ ਸਰੀਰ। (੩੬੧)

(ਕ) ਦੂਜੈ ਭਾਇ ਲਗੇ ਦੁਖੁ ਪਾਇਆ। ਬਿਨੁ ਸਬਦੈ ਬਿਰਥਾ ਜਨਮੁ ਗਵਾਇਆ। *ਪੰਨਾ(੩੬੨)*

(ਖ) ਮੂਲ ਲਾਗੇ ਸੇ ਜਨ ਪਰਵਾਣੁ.... ਡਾਲੀ ਲਾਗੈ ਨਿਹਫਲੁ ਜਾਇ। (੩੬੨)
ਇਹ ਹੈ ਗੁਰ ਦਰਸਨ

## (ਸਾਧ ਸੰਗ)

ਜਹ ਸਤਿਗੁਰ ਤਹ ਸਤ ਸੰਗਤਿ ਬਣਾਈ।

*(ਗਉੜੀ ਮ: ੩, ਪੰਨਾ ੧੬੦)*

ਮਨੁਖ ਭਾਈਚਾਰਕ ਜੀਵ ਹੈ। ਇਹ ਭਾਈਚਾਰੇ, ਸੰਗਤ, ਕੁਟੰਭ, ਸਾਥ ਵਿਚ ਹੀ ਰਹਿ ਕੇ ਖੁਸ਼ ਰਹਿ ਸਕਦਾ ਹੈ। ਨਾ ਕੇਵਲ ਇਹ ਕਿ ਮਨੁਖ ਸੰਗਤ ਵਿਚ ਰਹਿ ਕੇ ਖੁਸ਼ ਰਹਿੰਦਾ ਹੈ, ਸਗੋਂ ਉਹ ਮਾਨਸਿਕ ਤੇ ਆਤਮਿਕ ਉਨਤੀ ਭੀ ਸੰਗਤ ਵਿਚ ਰਹਿ ਕੇ ਕਰਦਾ ਹੈ। ਗੁਰੂ ਤੋਂ ਬਿਨਾਂ ਸਹੀ ਰਸਤਾ ਨਹੀਂ ਮਿਲਦਾ, ਪਰ ਸੰਗਤ, ਸਾਥ ਪਰਵਾਰ ਤੋਂ ਬਿਨਾਂ ਉਹ ਰਸਤੇ ਤੇ ਸਾਬਤ ਕਦਮੀ ਨਾਲ ਤੁਰਿਆ ਨਹੀਂ ਜਾ ਸਕਦਾ। ਸਾਧ, ਸੰਤ, ਭਗਤ, ਗੁਰਮੁਖਿ ਗੁਰੂ ਦਾ ਹੀ ਰੂਪ ਹਨ। ਉਹ ਗੁਰੂ ਦਾ ਰਸਤਾ ਜਾਣਦੇ ਹਨ। ਉਨ੍ਹਾਂ ਦੀ ਸੰਗਤ ਆਤਮਿਕ ਪਾਂਧੀ ਲਈ ਬਹੁਤ ਗੁਣਕਾਰੀ ਹੈ। ਸਾਧ ਸੰਗ ਵਿਚੋਂ ਹੀ ਕਥਾ ਕੀਰਤਨ ਪ੍ਰਾਪਤ ਹੁੰਦੇ ਹਨ। ਨਾਮ ਵੀ ਸਾਧ ਸੰਗਤ ਵਿਚੋਂ ਹੀ ਮਿਲਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਤ ਸੰਗਤ ਦੀ ਪਰਿਭਾਸ਼ਾ ਹੀ ਇਹ ਦਿੱਤੀ ਹੈ ਕਿ ਉਥੇ ਨਾਮ ਦਾ ਵਖਾਣ ਹੁੰਦਾ ਹੈ :

ਸਤ ਸੰਗਤਿ ਕੈਸੀ ਜਾਣੀਐ ।
ਜਿਥੈ ਏਕੋ ਨਾਮੁ ਵਖਾਣੀਐ ।
ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ।

*(ਸਿਰੀ ਰਾਗ, ਮ: ੧, ਪੰਨਾ ੭੨)*

ਸ੍ਰੀ ਗੁਰੂ ਅਮਰਦਾਸ ਜੀ ਸਿਖਾਂ ਨੂੰ ਮਿਲ ਕੇ ਕੀਰਤਨ ਕਰਨ ਦਾ ਉਪਦੇਸ਼ ਦਿੰਦੇ ਹਨ । ਮਿਲ ਕੇ ਕੀਰਤਨ ਨਾਲ ਬਾਣੀ ਹਿਰਦੇ ਵਿਚ ਵਸ ਜਾਂਦੀ ਹੈ :

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ।
ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ।
ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ ।

*(ਅਨੰਦ, ਪੰਨਾ ੯੨੦)*

ਸੰਤ ਹੀ ਮਿਲ ਕੇ ਅਕਥ ਦੀ ਕਹਾਣੀ ਦੀ ਕਥਾ ਕਰਦੇ ਹਨ । ਸੰਤਾਂ ਦੀ ਸੰਗਤ ਵਿਚੋਂ ਹੀ ਅਕਥ ਪ੍ਰਭੂ ਦਾ ਪਤਾ ਲਗਦਾ ਹੈ :

ਆਵਹੁ ਸੰਤ ਪਿਆਰਿਹੋ ਅਕਥ ਕੀ ਕਰਹ ਕਹਾਣੀ ।
ਕਰਹ ਕਹਾਣੀ ਅਕਥ ਕੇਰੀ ਕਿਤੁ ਦੁਆਰੈ ਪਾਈਐ ।
ਤਨ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ।

*(ਅਨੰਦ, ਪੰਨਾ ੯੧੮)*

ਸ੍ਰੀ ਗੁਰੂ ਅਮਰਦਾਸ ਜੀ ਦਾ ਉਪਦੇਸ਼ ਹੈ ਕਿ ਕੇਵਲ ਸਚੀ ਸੰਗਤ ਵਿਚੋਂ ਹੀ ਸਚ ਮਿਲ ਸਕਦਾ ਹੈ :

ਸਚੀ ਸੰਗਤਿ ਸਚਿ ਮਿਲੈ ਸਚੈ ਨਾਇ ਪਿਆਰੁ ।੧ ।

*(ਵਾਰ ਵਡਹੰਸ, ਮ: ੩, ਪੰਨਾ ੫੮੬)*

ਸੰਗਤ ਸਦਾ ਗੁਰੂ ਜਾਂ ਸ਼ਬਦ-ਗੁਰੂ ਦੇ ਦੁਆਲੇ ਕਾਇਮ ਹੁੰਦੀ ਹੈ :

ਸਤਿਗੁਰ ਬਾਝਹੁ ਸੰਗਤਿ ਨ ਹੋਈ । ਬਿਨੁ ਸਬਦੇ ਪਾਰੁ ਨ ਪਾਏ ਕੋਈ ।
ਸਹਜੇ ਗੁਣ ਰਵਹਿ ਦਿਨੁ ਰਾਤੀ ਜੋਤੀ ਜੋਤਿ ਮਿਲਾਇਆ ।੧੨ ।

*(ਮਾਰੂ ਮ: ੩, ਸੋਲਹੇ ਪੰਨਾ ੧੦੬੮)*

ਸਾਧ ਸੰਗਤ ਗੁਰੂ ਦੀ ਸੰਗਤ ਹੀ ਹੈ । ਇਹ 'ਗੁਰ ਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ ।' (ਸੋਰਠਿ ਮ: ੩, ੬੪੮) ਹੈ ।

ਸਿਖ ਸੰਗਤ ਹੈ । ਸਿਖੀ ਸੰਗਤ, ਜਥੇਬੰਦੀ ਦਾ ਧਰਮ ਹੈ । ਸ੍ਰੀ ਗੁਰੂ ਅਮਰਦਾਸ ਜੀ ਨੇ ਸਿਖਾਂ ਨੂੰ ਜਥੇਬੰਦ ਕਰਨ ਦੇ ਕਈ ਉਪਰਾਲੇ ਕੀਤੇ ਹਨ । ਪਰ ਸੰਗਤ ਦੀ ਵੱਡੀ ਸਾਂਝ ਗੁਰੂ ਹੈ ਜੋ ਨਾਮ ਦਿੰਦਾ ਹੈ । ਸੰਗਤ ਜਾਂ ਜਥੇਬੰਦੀ ਹੀ ਸਮੁੱਚੇ ਜੀਵਨ ਵਿਚੋਂ ਅਸਤਿ, ਅਨਿਆ, ਜਬਰ ਨੂੰ ਕੱਢ ਸਕਦੀ ਹੈ ।

ਸ੍ਰੀ ਗੁਰੂ ਅਮਰਦਾਸ ਜੀ ਨੇ ਹਉਮੈ ਦੀ ਬਹੁਤ ਨਿਖੇਧੀ ਕੀਤੀ ਹੈ । ਸੰਗਤ ਦੀ ਲਗਨ ਹੀ ਹਉਮੈ ਨੂੰ ਦੂਰ ਕਰਦੀ ਹੈ । ਸਾਰਿਆਂ ਵਿਚ ਆਪਣਾ ਆਪ ਹਲੂਲ ਹੋ ਜਾਂਦਾ ਹੈ ।

ਜਹ ਸਤਿਗੁਰ ਤਹਾ ਹਉਮੈ ਸਬਦਿ ਜਲਾਈ ।੨।

*(ਗਉੜੀ ਮ: ੩, ਪੰਨਾ ੧੬੦)*

## ਸਿਧਾਂਤ

ਗਿਆਨ ਗੁਰੂ ਹੈ। ਗਿਆਨ ਜਾਂ ਗੁਰਤਾ ਪਰਮ ਸੱਤਾ ਦਾ ਆਪਣਾ ਇਕ ਪੱਖ ਹੈ ਜਿਸ ਨੂੰ ਭਾਰਤੀ ਦਰਸ਼ਨ ਵਿਚ ਚਿਤ (ਸੁਤਿ, ਚਿਤ੍ਹ, ਅਨੰਦ) ਕਿਹਾ ਗਿਆ ਹੈ। ਪ੍ਰਭੂ ਆਪ ਹੀ ਆਪਣੇ ਆਪ ਦਾ ਇਹ ਪੱਖ ਕਿਸੇ ਵਿਅਕਤੀ ਵਿਚ ਰਖਦਾ ਹੈ, ਜੋ ਮਨੁੱਖੀ ਹਾਵਾਂ-ਭਾਵਾਂ ਤੇ ਬੋਲੀ ਵਿਚ ਚੇਤਨਾ ਦਾ ਪ੍ਰਸਾਰ ਕਰਦਾ ਹੈ। ਇਹ ਵਿਅਕਤੀ ਗੁਰੂ ਹੈ। ਇਹ ਗੁਰ-ਵਿਅਕਤੀ ਸਿਮਰਨ-ਭਗਤੀ ਨਾਲ ਇਸ ਪੱਧਰ ਤੀਕ ਪੁਜਦਾ ਹੈ ਕਿ ਪਰਮ ਸੱਤਾ ਆਪਣਾ ਆਪ ਇਸ ਵਿਚ ਰਖੇ ਅਤੇ ਗੁਰੂ ਉਸ ਨੂੰ ਪ੍ਰਗਟ ਕਰ ਸਕੇ। ਗੁਰੂ ਮਨੁੱਖ ਅਤੇ ਪ੍ਰਭੂ ਦੇ ਵਿਚਾਲੇ ਪੁਲ ਹੈ। ਪ੍ਰਭੂ ਮਨੁਖਤਾ ਤੇ ਆਪਣੀ ਮਿਹਰ ਕਰਕੇ ਗੁਰੂ ਰੂਪ ਵਿਚ ਪ੍ਰਗਟ ਹੁੰਦਾ ਹੈ, ਮਨੁੱਖ ਤੇ ਨਦਰਿ, ਮਿਹਰ ਕਰਦਾ ਹੈ ਕਿਉਂਕਿ ਉਹ ਮਨੁੱਖਤਾ ਨੂੰ ਪਿਆਰ ਕਰਦਾ ਹੈ ਅਤੇ ਉਸ ਦੇ ਕਲਿਆਣ ਲਈ ਜ਼ਿੰਮੇਵਾਰ ਹੈ। ਗੁਰਤਾ ਸ਼ਬਦ ਦੁਆਰਾ ਗਿਆਨ ਦਾ ਪ੍ਰਸਾਰ ਕਰਦੀ ਹੈ। ਸ਼ਬਦ ਗੁਰੂ ਦਾ ਰੂਪ ਹੈ। ਸਰੀਰ ਗੁਰੂ ਨਹੀਂ ਹੈ, ਸ਼ਬਦ ਹੀ ਹੋਂਦ ਕਰਕੇ ਗੁਰ-ਸਰੀਰ ਦਾ ਸਤਿਕਾਰ ਹੈ। ਸ਼ਬਦ ਕਰਤਾ ਦਾ ਪੂਰਨ ਚਿੰਨ੍ਹ ਹੈ।

## ਨਾਮ
### (ਪਰਿਭਾਸ਼ਾ)

ਪਰਮ ਸੱਤਾ ਦੇ ਬੇਅੰਤ ਪੱਖ ਹਨ। ਸਤਿ ਨੂੰ ਦਰਸਾਉਣ ਜਾਂ ਪ੍ਰਗਟਾਉਣ ਵਾਲਾ ਕੋਈ ਵੀ ਅੰਗ ਜਾਂ ਪੱਖ ਨਾਮ ਹੈ। ਇਹ ਪ੍ਰਗਟਾਉ ਦੇਸ਼, ਕਾਲ ਵਿਚ ਕੁਦਰਤਿ ਦੀ ਰਚਨਾ, ਵਸਤੂ, ਪ੍ਰਾਕਿਰਤੀ ਦੇ ਰੂਪ ਦਾ ਹੋ ਸਕਦਾ ਹੈ; ਨੈਤਿਕ, ਮਾਨਸਿਕ ਸਦਾਚਾਰਕ ਗੁਣ ਦੇ ਰੂਪ ਵਿਚ ਹੋ ਸਕਦਾ ਹੈ; ਆਤਮਿਕ ਹੋ ਸਕਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਾਮ ਬਾਰੇ ਤਿੰਨ ਮੁੱਖ ਗੱਲਾਂ ਕਹੀਆਂ ਹਨ। ਇਕ ਇਹ ਕਿਹਾ ਹੈ ਕਿ ਨਾਮ ਪਰਮ ਸਤਿ ਦੀ ਕੀਤੀ ਹੋਈ ਰਚਨਾ ਹੈ; ਸਤਿ ਆਪ ਅਲਖ, ਅਗਮ ਅਗੋਚਰ ਹੈ, ਉਹ ਆਪਣਾ ਆਪ ਲਖਾਉਣ ਲਈ ਆਪਣਾ ਨਾਮ ਰਚਦਾ ਹੈ :

ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ।
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ।

*(ਵਾਰ ਆਸਾ, ਪੰਨਾ ੪੬੩)*

ਨਾਮ ਬਾਰੇ ਦੂਜੀ ਗੱਲ ਆਪ ਨੇ ਇਹ ਕਹੀ ਹੈ ਕਿ ਜੋ ਕੁਝ ਵੀ ਉਸ ਦੀ ਰਚਨਾ ਹੈ, ਇਹ ਨਾਮ ਹੈ।

ਜੇਤਾ ਕੀਤਾ ਤੇਤਾ ਨਾਉ।

*(ਜਪੁ, ਪੰਨਾ ੪)*

ਤੀਜੀ ਗੱਲ ਆਪ ਨੇ ਇਹ ਕਹੀ ਹੈ ਕਿ ਨਾਮ ਸਰਬ ਵਿਆਪਕ ਹੈ। ਭਾਵ, ਜੋ ਕੁੱਝ ਵੀ ਦ੍ਰਿਸ਼ਟਮਾਨ ਹੈ ਜਾਂ ਅਨੁਭਵ ਹੁੰਦਾ ਹੈ, ਗੁਪਤ ਹੈ ਜਾਂ ਪਰਗਟ ਹੈ, ਉਸ ਵਿਚ ਨਾਮ ਦੀ ਸੱਤਾ ਹੈ, ਪਰਮ ਸਤਿ ਉਸ ਵਿਚ ਵਿਆਪਕ ਏ :

ਵਿਣੁ ਨਾਵੈ ਨਾਹੀ ਕੋ ਥਾਉ ।

*(ਜਪੁ, ਪੰਨਾ ੪)*

ਸ੍ਰੀ ਗੁਰੂ ਅਮਰਦਾਸ ਜੀ ਨੇ ਬਹੁਤ ਬਲ ਇਸ ਸਿਧਾਂਤ ਤੇ ਦਿਤਾ ਹੈ ਕਿ ਹਰ ਸਰੀਰ ਕਾਇਆ ਵਿਚ ਨਾਮ ਵਿਆਪਕ ਹੈ, ਇਸ ਲਈ ਹਰ ਕਾਇਆ ਵਿਚ ਸਾਰੇ ਖੰਡ, ਬ੍ਰਹਮੰਡ ਸਮਾਏ ਹੋਏ ਹਨ। ਪਰਮ ਸਤਿ ਆਪ ਕਾਇਆ ਵਿਚ ਨਾਮ ਰੂਪ ਵਿਚ ਵਸਦਾ ਹੈ :

ਕਾਇਆ ਅੰਦਰਿ ਸਭੁ ਕਿਛੁ ਵਸੈ ਖੰਡ ਮੰਡਲ ਪਾਤਾਲਾ ।
ਕਾਇਆ ਅੰਦਰਿ ਜਗ ਜੀਵਨ ਦਾਤਾ ਵਸੈ ਸਭਨਾ ਕਰੇ ਪ੍ਰਤਿਪਾਲਾ ।
ਕਾਇਆ ਕਾਮਣਿ ਸਦਾ ਸੁਹੇਲੀ ਗੁਰਮੁਖਿ ਨਾਮੁ ਸਮ੍ਹਾਲਾ ।੨ ।
ਕਾਇਆ ਅੰਦਰਿ ਆਪੇ ਵਸੈ ਅਲਖੁ ਨ ਲਖਿਆ ਜਾਈ ।
ਮਨਮੁਖੁ ਮੁਗਧੁ ਬੂਝੈ ਨਾਹੀ ਬਾਹਰਿ ਭਾਲਣਿ ਜਾਈ ।
ਸਤਿਗੁਰ ਸੇਵੇ ਸਦਾ ਸੁਖੁ ਪਾਏ ਸਤਿਗੁਰਿ ਅਲਖੁ ਦਿਤਾ ਲਖਾਈ ।
ਕਾਇਆ ਅੰਦਰਿ ਰਤਨ ਪਦਾਰਥ ਭਗਤਿ ਭਰੇ ਭੰਡਾਰਾ ।
ਇਸੁ ਕਾਇਆ ਅੰਦਰਿ ਨਉ ਖੰਡ ਪ੍ਰਿਥਮੀ ਹਾਟ ਪਟਣ ਬਾਜਾਰਾ ।
ਇਸੁ ਕਾਇਆ ਅੰਦਰਿ ਨਾਮੁ ਨਉ ਨਿਧਿ ਪਾਈਐ ਗੁਰ ਕੈ ਸਬਦਿ ਵੀਚਾਰਾ ।੪ ।

*(ਸੂਹੀ, ਮਹਲਾ ੬, ਪੰਨਾ ੭੫੪)*

ਸੱਚ ਦੀ ਸ਼ਕਤੀ ਸਮੇਂ ਦੇ ਅਨੇਕ ਪ੍ਰਭਾਵਾਂ ਨਾਲ ਘਟਦੀ ਰਹਿੰਦੀ ਹੈ। ਇਸ ਘਾਟੇ ਨੂੰ ਨਾਮ ਦਾ ਸਿਮਰਨ ਪੂਰਨ ਕਰਦਾ ਰਹਿੰਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਰਾਮਕਲੀ ਰਾਗ ਦੇ ਇਸ ਪਦੇ ਵਿਚ ਗਲ ਦ੍ਰਿੜ੍ਹ ਕਰਾਈ ਹੈ :

ਸਤਿਜੁਗਿ ਸਚੁ ਕਹੈ ਸਭੁ ਕੋਈ ।
ਘਰਿ ਘਰਿ ਭਗਤਿ ਗੁਰਮੁਖਿ ਹੋਈ ।
ਸਤਿਜੁਗਿ ਧਰਮ ਪੈਰ ਚਾਰਿ ।
ਗੁਰਮੁਖਿ ਬੂਝੈ ਕੋ ਬੀਚਾਰਿ ।੧ ।
ਜੁਗ ਚਾਰੇ ਨਾਮਿ ਵਡਿਆਈ ਹੋਈ ।
ਜਿ ਨਾਮ ਲਾਗੈ ਸੋ ਮੁਕਤਿ ਹੋਵੈ ਗੁਰ ਬਿਨੁ ਨਾਮ ਪਾਵੈ ਕੋਈ ।੧ ।ਰਹਾਉ ।
ਤ੍ਰੇਤੈ ਇਕ ਕਲ ਕੀਨੀ ਦੂਰਿ ।
ਪਾਖੰਡੁ ਵਰਤਿਆ ਹਰਿ ਜਾਣਨਿ ਦੂਰਿ ।
ਗੁਰਮੁਖਿ ਬੂਝੈ ਸੋਝੀ ਹੋਈ ।
ਅੰਤਰਿ ਨਾਮੁ ਵਸੈ ਸੁਖੁ ਹੋਈ ।੧ ।
ਦੁਆਪੁਰਿ ਦੂਜੈ ਦੁਬਿਧਾ ਹੋਇ ।
ਭਰਮ ਭੁਲਾਨੇ ਜਾਣਹਿ ਦੋਇ ।
ਦੁਆ ਪੁਰਿ ਧਰਮਿ ਦੁਇ ਪੈਰ ਰਖਾਏ ।
ਗੁਰਮੁਖਿ ਹੋਵੈ ਤ ਨਾਮੁ ਦ੍ਰਿੜਾਏ ।੩ ।
ਕਲਜੁਗਿ ਧਰਮ ਕਲਾ ਇਕ ਰਹਾਏ ।
ਇਕ ਪੈਰਿ ਚਲੈ ਮਾਇਆ ਮੋਹੁ ਵਧਾਏ ।

ਮਾਇਆ ਮੋਹੁ ਅਤਿ ਗੁਬਾਰੁ ।
ਸਤ ਗੁਰ ਭੇਟੈ ਨਾਮਿ ਉਧਾਰੁ ।੪ ।
ਸਭ ਜੁਗ ਮਹਿ ਸਾਚਾ ਏਕੋ ਸੋਈ ।
ਸਭ ਮਹਿ ਸਚੁ ਦੂਜਾ ਨਹੀ ਕੋਈ ।
ਸਾਚੀ ਕੀਰਤਿ ਸਚੁ ਸੁਖੁ ਹੋਈ ।
ਗੁਰਮੁਖਿ ਨਾਮੁ ਵਖਾਣੈ ਕੋਈ ।੫ ।
ਸਭ ਜੁਗ ਮਹਿ ਨਾਮੁ ਊਤਮੁ ਹੋਈ ।
ਗੁਰਮੁਖਿ ਵਿਰਲਾ ਬੂਝੈ ਕੋਈ ।
ਹਰਿਨਾਮੁ ਧਿਆਏ ਭਗਤੁ ਜਨੁ ਸੋਈ ।
ਨਾਨਕ ਜੁਗਿ ਜੁਗਿ ਨਾਮਿ ਵਡਿਆਈ ਹੋਈ ।੬ ।੧ ।

*(ਗੁ. ਗ੍ਰੰ. ਪੰਨਾ ੮੮੦)*

## (ਸਤਿਨਾਮ)

ਧਰਮ ਸੱਤ ਦਾ ਨਾਮ ਸਰੂਪ ਵੀ ਸਤਿ ਹੈ, ਸਚ ਹੈ । ਸ੍ਰੀ ਗੁਰੂ ਅਰਜਨ ਦੇਵ ਜੀ ਨੇ ਨਾਮ ਤੇ ਨਾਮੀ ਦੇ ਸੰਬੰਧ ਦਾ ਸਿਧਾਂਤ ਦਸਿਆ ਹੈ; ਸਿਧਾਂਤ ਇਹ ਹੈ ਕਿ ਜੇ ਮੂਲ ਸਤਿ ਹੈ ਤਦ ਉਸ ਵਿਚੋਂ ਜੋ ਕੁਝ ਵੀ ਉਤਪੰਨ ਹੁੰਦਾ ਹੈ, ਉਹ ਵੀ ਸਚ ਹੀ ਹੁੰਦਾ ਹੈ :

ਮੂਲੁ ਸਤਿ ਸਤਿ ਉਤਪਤਿ ।

*(ਸੁਖਮਨੀ, ਪੰਨਾ ੨੮੪)*

ਫਿਰ ਦਸਿਆ ਹੈ :

ਆਪਿ ਸਤਿ ਕੀਆ ਸਭੁ ਸਤਿ ।

*(ਸੁਖਮਨੀ, ਪੰਨਾ ੨੮੪)*

ਫਿਰ ਫੁਰਮਾਇਆ ਹੈ :

ਆਪਿ ਸਤਿ ਸਤਿ ਸਭ ਧਾਰੀ ।

*(ਸੁਖਮਨੀ, ਪੰਨਾ ੨੮੫)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵਾਰ ਆਸਾ ਵਿਚ ਰਚਨਾ ਨੂੰ ਸਚ ਕਿਹਾ ਹੈ ਕਿ ਖੰਡ ਬ੍ਰਹਮੰਡ ਸਚੇ ਹਨ : ਸਾਰੀ ਰਚਨਾ ਦੇ ਬੇਅੰਤ ਵੇਰਵੇ ਦਿਤੇ ਹਨ । ਇਹ ਰਚਨਾ ਨਾਮ ਰੂਪ ਹੈ । 'ਸਚੇ ਤੇਰੇ ਖੰਡ ਸਚੇ ਬ੍ਰਹਮੰਡ' ਦੇ ਸਲੋਕ ਵਿਚ ਦਿੱਤੇ ਵੇਰਵੇ ਨਾਮ ਰੂਪ ਹਨ । ਖੰਡ, ਬ੍ਰਹਮੰਡ, ਲੋਅ, ਆਕਾਰ, ਕਰਣੇ, ਬੀਚਾਰ, ਅਮਰ, ਦੀਬਾਣੁ, ਹੁਕਮ, ਫੁਰਮਾਣ, ਕਰਮ, ਨੀਸਾਣ—ਸਭ ਨਾਮ ਦਾ ਰੂਪ ਹਨ ਅਤੇ ਸਚ ਹਨ । ਨਾਮ ਹੀ ਉਸ ਦੀ ਵਡਿਆਈ ਹੈ । ਨਾਮ ਦੇ ਹਰ ਰੂਪ ਵਿਚੋਂ ਉਸ ਦੀ ਵਡਿਆਈ ਪ੍ਰਗਟ ਹੁੰਦੀ ਹੈ । ਉਸ ਦੀ ਵਡਿਆਈ ਇਨ੍ਹਾਂ ਨਾਮ ਦੇ ਰੂਪਾਂ ਵਿਚੋਂ ਪ੍ਰਗਟ ਹੁੰਦੀ ਹੈ : ਨਿਆਉ, ਨਿਹਚਲਤਾ, ਜਾਨਣ ਬੁਝਣ, ਦਾਤਾ, ਦੇਣਾ, ਰਜ਼ਾ । ਇਹ ਸਭ ਨਾਮ ਦੇ ਹੀ ਰੂਪ ਹਨ : ਨਾਮ ਦੀ ਲੀਲ੍ਹਾ ਅਸਚਰਜ ਹੈ । ਨਾਮ ਦਾ ਹਰ ਰੂਪ ਅਸਚਰਜ ਹੈ । ਨਾਮ ਦੇ ਅਸਚਰਜ ਰੂਪ ਹਨ : ਨਾਦ, ਵੇਦ, ਜੀਆਂ ਦੇ ਭੇਦ, ਰੂਪ ਰੰਗ, ਪਉਣ, ਪਾਣੀ, ਅਗਨੀ, ਧਰਤੀ, ਖਾਣੀ, ਸੁਆਦ, ਸੰਜੋਗ, ਵਿਜੋਗ, ਭੁਖ, ਭੋਗ, ਸਿਫਤਿ, ਸਾਲਾਹ, ਸ਼ਹਰ,

ਉਜਾੜ, ਨੇੜਤਾ, ਦੂਰੀ, ਹਾਜ਼ਰ ਹਜ਼ੂਰੀ। ਕੁਦਰਤ ਦਾ ਸਾਰਾ ਪਾਸਾਰ ਨਾਮ ਹੈ। ਪਾਸਾਰੇ ਵਿਚ ਜੋ ਕੁਝ ਦਿਸਦਾ, ਸੁਣਦਾ, ਭਉ, ਪਾਤਾਲ, ਆਕਾਸ਼, ਆਕਾਰ, ਵੇਦ, ਕਤੇਬ, ਵੀਚਾਰ, ਜਿਨਸਾਂ ਰੰਗ, ਜੀਵ, ਨੇਕੀ, ਬਦੀ, ਮਾਨ, ਅਭਿਮਾਨ, ਹੁਕਮ ਹੈ, ਇਹ ਨਾਮ ਦੇ ਹੀ ਰੂਪ ਹਨ।

ਸ੍ਰੀ ਗੁਰੂ ਅਮਰਦਾਸ ਜੀ ਨੇ ਇਹੋ ਦ੍ਰਿੜ੍ਹ ਕਰਾਇਆ ਹੈ ਕਿ ਨਾਮੇ ਹੀ ਤੇ ਸਭੁ ਕਿਛੁ ਹੋਆ (ਸੂਹੀ, ੫੭੩)

ਇਸ ਤੋਂ ਪਰਤਖ ਹੈ ਕਿ ਨਾਮ ਤੇ ਨਾਮੀ (ਪਰਮ ਸੱਤਾ) ਸਦਾ ਇਕ ਹਨ। ਨਾਮੀ ਦਾ ਪਤਾ ਹੀ ਨਾਮ ਤੇ ਪਾਸਾਰੇ ਨੂੰ ਦੇਖ ਕੇ ਲਗਦਾ ਹੈ। ਨਾਮ ਦੇ ਪਾਸਾਰ ਵਿਚ ਉਸ ਦੀ ਸ਼ਕਤੀ ਹੁਕਮ, ਰਜ਼ਾ, ਕੁਦਰਤਿ ਪ੍ਰਗਟ ਹਨ। ਪ੍ਰਭੂ ਦਾ ਸਤਿਨਾਮ ਸਿਮਰਨ ਜੋਗ ਹੈ :

ਵਡੜੈ ਝਾਲਿ ਝਲੁੰਭਲੈ ਨਾਵੜਾ ਲਈਐ ਕਿਸੁ।
ਨਾਉ ਲਈਐ ਪਰਮੇਸਰੈ ਭੰਨਣ ਘੜਣ ਸਮਰਥੁ।੬੨।

*(ਸਲੋਕ ਮ: ੩, ਪੰਨਾ ੧੪੨੦)*

## (ਜੋਤੀ ਜੋਤਿ)

ਜੇ ਨਾਮ ਤੇ ਨਾਮੀ ਇਕ ਹਨ ਅਤੇ ਮਨੁਖ ਨੂੰ ਨਾਮੀ ਦਾ ਭਾਵ ਪਰਮ ਸਤਿ ਦਾ ਪਤਾ ਨਾਮ ਤੋਂ ਹੀ ਲਗਦਾ ਹੈ, ਤਦ ਨਾਮ ਦੀ ਸੋਝੀ ਨਾਲ ਨਾਮੀ ਦੀ ਸੋਝੀ ਹੁੰਦੀ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ ਕਿ ਰਾਤ ਦਿਨ ਨਾਮ ਵਿਚ ਰੰਗੇ ਰਹਿਣ ਨਾਲ ਜੋਤੀ ਵਿਚ ਜੋਤਿ ਮਿਲ ਜਾਂਦੀ ਹੈ, ਇਹ ਪਰਮ ਪਦ ਦੀ ਪ੍ਰਾਪਤੀ ਹੈ :

ਅਨ ਦਿਨੁ ਨਾਮੇ ਰਤਿਆ ਜੋਤੀ ਜੋਤਿ ਸਮਾਇ।

*(ਸਿਰੀ, ਮ: ੩, ਪੰਨਾ ੩੪)*

## (ਨਾਮ ਤੇ ਗੁਰੂ)

ਜੇ ਨਾਮ ਨਿਰੀ ਨਿਰੰਕਾਰ ਜਾਂ ਪਰਮ ਸੱਤਾ ਦੀ ਸੰਗਿਆ ਹੋਵੇ ਤਦ ਤੇ ਹਰ ਕੋਈ ਸੰਗਿਆ ਜਾਣ ਸਕਦਾ ਹੈ। ਪਰਮ ਸਤਿ ਦੇ ਹਜ਼ਾਰਾਂ ਨਾਮ ਪਰਚਲਤ ਹਨ। ਪਰ ਨਾਮ ਪਰਤ ਸਤਿ ਦੀ ਸਰਬ ਵਿਆਪਕਤਾ ਦੀ ਸੋਝੀ ਹੈ ਤੇ ਉਸ ਦਾ ਹਾਜਰਾ ਹਜੂਰ ਦਰਸ਼ਨ ਹੈ। ਸਿਮਰਨ ਕਰਦਿਆਂ ਕਰਦਿਆਂ ਉਹ ਪਰਤਖ ਹੋ ਜਾਂਦਾ ਹੈ, ਅੰਦਰੋਂ ਵੀ ਅਤੇ ਬਾਹਰੋਂ ਵੀ। ਇਸ ਲਈ ਨਾਮ ਕੇਵਲ ਗੁਰੂ ਹੀ ਦੇ ਸਕਦਾ ਹੈ ਜਿਸ ਨੂੰ ਆਪਿ ਸਤਿ ਦੀ ਸੋਝੀ ਹੋਈ ਹੈ। ਅਤੇ ਜੋ ਅੰਦਰ, ਬਾਹਰ, ਹਰ ਥਾਂ ਸਤਿ ਨੂੰ ਵਿਆਪਕ ਦੇਖਦਾ ਹੈ। ਸਤਿਗੁਰੂ ਤੋਂ ਬਿਨਾਂ ਨਾਮ ਕਿਸੇ ਨੂੰ ਨਹੀਂ ਜਾਪਦਾ। ਸ੍ਰੀ ਗੁਰੂ ਅਮਰਦਾਸ ਜੀ ਦਾ ਬਚਨ ਹੈ :

ਨਾਮੈ ਹੀ ਤੇ ਸਭੁ ਕਿਛੁ ਹੋਆ ਬਿਨੁ ਸਤਿਗੁਰ ਨਾਮ ਨ ਜਾਪੈ।

*(ਸੂਹੀ, ਮ: ੩, ਪੰਨਾ ੭੪੩)*

ਗੁਰੂ ਦੀ ਬਾਣੀ ਤੇ ਗੁਰੂ ਦੇ ਸ਼ਬਦ ਵਿਚੋਂ ਸਤਿ ਦੀ ਸੋਝੀ ਹੁੰਦੀ ਹੈ, ਇਹੋ ਨਾਮ ਦੀ ਪ੍ਰਾਪਤੀ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਹੁਕਮ ਹੈ :

ਸਬਦਿ ਮੁਆ ਵਿਚਹੁ ਆਪੁ ਗਵਾਇ।
ਸਤਿਗੁਰੁ ਸੇਵੇ ਤਿਲ ਨ ਤਮਾਇ।
ਨਿਰਭਉ ਦਾਤਾ ਸਦਾ ਮਨਿ ਹੋਇ।

ਸਚੀ ਬਾਣੀ ਪਾਏ ਭਾਗਿ ਕੋਇ ।੧ ।੨ ।

*(ਆਸਾ, ਮ: ੩, ਪੰਨਾ ੩੬੧)*

ਸਤਿਗੁਰ ਹੀ ਨਾਮ ਦੇ ਕੇ ਜੀਵ ਨੂੰ ਪ੍ਰਭੂ ਨਾਲ ਮੇਲਦਾ ਹੈ । ਇਹੋ ਗੁਰੂ ਦੀ ਵਡਿਆਈ ਹੈ :

ਸਤਿਗੁਰ ਵਿਚਿ ਵਡੀ ਵਡਿਆਈ ।
ਚਿਰੀ ਵਿਛੁੰਨੇ ਮੇਲਿ ਮਿਲਾਈ ।
... ... ... ... ... ...
ਹਰਿ ਕਾ ਨਾਮੁ ਮੀਠਾ ਅਤਿ ਰਸੁ ਹੋਇ
ਪੀਵਤ ਰਹੈ ਪੀਆਏ ਸੋਇ ।
ਗੁਰ ਕਿਰਪਾ ਤੇ ਹਰਿ ਰਸੁ ਪਾਏ ।
ਨਾਨਕ ਨਾਮਿ ਰਤੇ ਗਤਿ ਪਾਏ ।

*(ਆਸਾ, ਮ: ੩, ਪੰਨਾ ੩੬੧)*

## ਨਾਮ ਹੀਣਤਾ

ਆਸਤਕ ਨਾਮ ਸਿਮਰਨ ਵਿਚ ਲਗਾਂਦੇ ਹਨ, ਨਾਸਤਕ ਜਾਂ ਸਾਕਤ ਨਾਮਹੀਣ ਰਹਿੰਦੇ ਹਨ । ਸਾਕਤ ਸਦਾ ਕੂੜ, ਕਾਮਾਦਿਕ, ਹਉਮੈ ਤੇ ਕੁਮਤਿ ਵਿਚ ਪਰਵਿਰਤ ਹੁੰਦੇ ਹਨ । ਸ੍ਰੀ ਗੁਰੂ ਅਮਰਦਾਸ ਜੀ ਦਾ ਬਚਨ ਹੈ :

ਜਿਨਿ ਨਾਮੁ ਵਿਸਾਰਿਆ ਕੂੜੇ ਕਹਣ ਕਹੰਨਿ ।
ਪੰਚ ਚੋਰ ਤਿਨਾ ਘਰੁ ਮੁਹਨਿ ਹਉਮੈ ਅੰਦਿਰ ਸੰਨਿ ।
ਸਾਕਤ ਮੁਠੇ ਦੁਰਮਤੀ ਹਰਿ ਰਸ ਨ ਜਾਣੰਨਿ ।
ਜਿਨੀ ਅੰਮ੍ਰਿਤੁ ਭਰਮਿ ਲੁਟਾਇਆ ਬਿਖੁ ਸਿਉ ਰਚਹਿ ਰਚੰਨਿ ।
ਦੁਸਟਾ ਸੇਤੀ ਪਿਰਹੜੀ ਜਨ ਸਿਉ ਵਾਦੁ ਕਰੰਨਿ ।
ਨਾਨਕ ਸਾਕਤ ਨਰਕ ਮਹਿ ਜਮਿ ਬਧੇ ਦੁਖਿ ਸਹੰਨਿ ।
ਪਇਐ ਕਿਰਤਿ ਕਮਾਵਦੇ ਜਿਵ ਰਾਖਹਿ ਤਿਵੈ ਰਹੰਨਿ ।੧ ।੧੨ ।

*(ਵਾਰ ਬਿਲਾਵਲ, ਸਲੋਕ ਮ: ੩, ਪੰਨਾ ੮੫੪)*

## ਨਾਮ ਤੇ ਪ੍ਰਭੂ ਪੂਜਾ

ਸਤਿਨਾਮ ਨਾਲ ਸਬੰਧ ਅਸਥਾਪਨ ਕਰਨ ਦਾ ਤਰੀਕਾ ਕੇਵਲ ਨਾਮ ਸਿਮਰਨ ਹੀ ਹੈ । ਨਾਮ ਦਾ ਸਿਮਰਨ ਪ੍ਰਭੂ ਦੀ ਪੂਜਾ ਹੈ । ਪੂਜਾ ਨਾਲ ਜੀਵ ਵੀ ਪ੍ਰਭੂ ਬਣ ਜਾਂਦਾ ਹੈ । ਜੈਸੇ ਇਸ਼ਟ ਦੀ ਉਪਾਸਨਾ ਕੀਤੀ ਜਾਂਦੀ ਹੈ ਐਸਾ ਹੀ ਬਣ ਜਾਈਦਾ ਹੈ, 'ਜੈਸੇ ਸੇਵੈ ਤੈਸੇ ਹੋਇ', ਇਹ ਸਿਧਾਂਤ ਗੁਰੂ ਨਾਨਕ ਦੇਵ ਜੀ ਨੇ ਦਿਤਾ ਹੈ । ਇਹੋ ਸਿਧਾਂਤ ਮਨੋਵਿਗਿਆਨ ਦਾ ਮੁੱਖ ਸਿਧਾਂਤ ਹੈ । ਸ੍ਰੀ ਗੁਰੂ ਅਮਰਦਾਸ ਜੀ ਨਾਮ ਸਿਮਰਨ ਦੁਆਰਾ ਇਸ਼ਟ ਸਤਿ ਦੀ ਪੂਜਾ ਦ੍ਰਿੜ੍ਹ ਕਰਾਉਂਦੇ ਹਨ :

ਹਰਿ ਕੀ ਪੂਜਾ ਦੁਲੰਭ ਹੈ ਸੰਤਹੁ ਕਹਣਾ ਕਛੂ ਨ ਜਾਈ ।੧ ।
ਸੰਤਹੁ ਗੁਰਮੁਖਿ ਪੂਰਾ ਪਾਈ । ਨਾਮੋ ਪੂਜ ਕਰਾਈ ।੧ ।ਰਹਾਉ ।

ਹਰਿ ਬਿਨੁ ਸਭੁ ਕਿਛੁ ਮੈਲਾ ਸੰਤਹੁ ਕਿਆ ਹਉ ਪੂਜ ਚੜਾਈ ।੨।
ਹਰਿ ਸਾਚੇ ਭਾਵੈ ਸਾ ਪੂਜਾ ਹੋਵੈ ਭਾਣਾ ਮਨਿ ਵਸਾਈ ।੩।
ਪੂਜਾ ਕਰੈ ਸਭੁ ਲੋਕ ਸੰਤਹੁ ਮਨਮੁਖਿ ਥਾਇ ਨ ਪਾਈ ।੪।
ਸਬਦਿ ਮਰੈ ਮਨੁ ਨਿਰਮਲੁ ਸੰਤਹੁ ਏਹੁ ਪੂਜਾ ਥਾਇ ਪਾਈ ।੫।
ਪਵਿਤ ਪਾਵਨ ਸੇ ਜਨ ਸਾਚੇ ਏਕ ਸਬਦਿ ਲਿਵ ਲਾਈ ।੬।
ਬਿਨੁ ਨਾਵੈ ਹੋਰ ਪੂਜ ਨ ਹੋਵੀ ਭਰਮਿ ਭੁਲੀ ਲੋਕਾਈ ।੭।

*(ਰਾਮਕਲੀ ਮ: ੩, ਪੰਨਾ ੯੧੦)*

ਸ੍ਰੀ ਗੁਰੂ ਅਮਰਦਾਸ ਜੀ ਦਾ ਦ੍ਰਿੜ੍ਹ ਸਿਧਾਂਤ ਹੈ ਕਿ ਕਲਿਜੁਗ ਵਿਚ ਕੇਵਲ ਨਾਮ ਹੀ ਧਰਮ ਹੈ :

ਚਹੁ ਜੁਗਾ ਕਾ ਹੁਣਿ ਨਿਬੇੜਾ ਨਰ ਮਨੁਖਾ ਨੋ ਏਕੁ ਨਿਧਾਨਾ।
ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ ਕਲਿ ਮਹਿ ਕੀਰਤਿ ਹਰਿਨਾਮਾ ।੨।
ਜੁਗਿ ਜੁਗਿ ਆਪੋ ਆਪਣਾ ਧਰਮੁ ਹੈ ਸੋਧਿ ਦੇਖਹੁ ਬੇਦ ਪੁਰਾਨਾ।
ਗੁਰਮੁਖਿ ਜਿਨੀ ਧਿਆਇਆ ਹਰਿ ਹਰਿ ਜਗਿ ਤੇ ਪੂਰੇ ਪਰਵਾਨਾ ।੩।

*(ਬਿਲਾਵਲ ਮ: ੩, ਪੰਨਾ ੭੯੭)*

## ਨਾਮ ਤੇ ਨਦਰਿ

ਨਾਮ ਪ੍ਰਭੂ ਦੀ ਨਦਰਿ ਨਾਲ ਮਿਲਦਾ ਹੈ। ਜਦੋਂ ਪ੍ਰਭੂ ਦੀ ਨਦਰਿ ਹੁੰਦੀ ਹੈ ਤਦ ਗੁਰੂ ਮਿਲਦਾ ਹੈ ਤੇ ਗੁਰੂ ਨਾਮ ਦਿੰਦਾ ਹੈ। ਨਾਮ ਸਿਮਰਨ ਨਾਲ ਬਿਰਤੀ ਬਦਲਦੀ ਹੈ :

ਗੁਰ ਮਿਲਿਐ ਨਾਮੁ ਪਾਈਐ ਚੂਕੈ ਮੋਹ ਪਿਆਸ।
ਹਰਿ ਸੇਤੀ ਮਨੁ ਰਵਿ ਰਹਿਆ ਘਰਿ ਹੀ ਮਾਹਿ ਉਦਾਸੁ।
ਜਿਨਾ ਹਰਿ ਕਾ ਸਾਦੁ ਆਇਆ ਹਉ ਤਿਨ ਬਲਿਹਾਰੈ ਜਾਸੁ।
ਨਾਨਕ ਨਦਰੀ ਪਾਈਐ ਸਚੁ ਨਾਮੁ ਗੁਣਤਾਸੁ ।੪।੧।

*(ਸਿਰੀ ਰਾਗ, ਮ: ੩, ਪੰਨਾ ੨੬)*

ਪ੍ਰਭੂ ਆਪ ਹੀ ਸਹਜ ਸੁਭਾਇ ਨਾਮ ਦਿੰਦਾ ਹੈ, ਨਾਮ ਉਸਦੇ ਭਾਣੇ ਵਿਚ ਹੀ ਮਿਲਦਾ ਹੈ :

ਜੋ ਪ੍ਰਭ ਭਾਵੈ ਸੋ ਥੀਐ ਅਵਰੁ ਨ ਕਰਣਾ ਜਾਇ।
ਜਨੁ ਨਾਨਕੁ ਜੀਵੈ ਨਾਮੁ ਲੈ ਹਰਿ ਦੇਵਹੁ ਸਹਜਿ ਸੁਭਾਇ ।੫।੨।

*(ਸਿਰੀ ਰਾਗ ਮ: ੩, ਪੰਨਾ ੨੭)*

ਪ੍ਰਭੂ ਸਦਾ ਦਇਆਲ ਹੈ, ਸਭ ਨੂੰ ਆਪਣੀਆਂ ਬਰਕਤਾਂ ਦਿੰਦਾ ਹੈ। ਗੁਰੂ ਦੁਆਰਾ ਨਾਮ ਭੀ ਦਇਆਲ ਹੋ ਕੇ ਦਿੰਦਾ ਹੈ।

ਮਨ ਭੁਖਾ ਭੁਖਾ ਮਤ ਕਰਹਿ ਮਤ ਤੂ ਕਰਹਿ ਪੂਕਾਰ।
ਲਖ ਚਉਰਾਸੀਹ ਜਿਨਿ ਸਿਰੀ ਸਭਸੈ ਦੇਇ ਅਧਾਰੁ।
ਨਿਰਭਉ ਸਦਾ ਦਇਆਲ ਹੈ ਸਭਨਾ ਕਰਦਾ ਸਾਰ।
ਨਾਨਕ ਗੁਰਮੁਖਿ ਬੁਝੀਐ ਪਾਈਐ ਮੋਖ ਦੁਆਰੁ ।੫।੩।

*(ਸਿਰੀ ਰਾਗ ਮ: ੩, ਪੰਨਾ ੨੭)*

ਨਾਮ ਬਿਨਾ ਜੀਵਨ ਬਿਰਥਾ ਹੈ। ਪਰ ਨਾਮ ਨਦਰਿ ਨਾਲ ਹੀ ਮਿਲਦਾ ਹੈ ਤੇ ਜੀਵ ਦਾ ਉਧਾਰ ਹੁੰਦਾ ਹੈ।

ਇਹੁ ਜਨਮੁ ਪਦਾਰਥੁ ਪਾਇਕੈ ਹਰਿਨਾਮੁ ਨ ਚੇਤੈ ਲਿਵ ਲਾਇ।
ਪਗਿ ਖਿਸਿਐ ਰਹਣਾ ਨਹੀ ਆਗੈ ਠਉਰੁ ਨ ਪਾਇ।
ਓਹ ਵੇਲਾ ਹਥਿ ਨ ਆਵਈ ਅੰਤਿ ਗਇਆ ਪਛੁਤਾਇ।
ਜਿਸ ਨਦਰਿ ਕਰੇ ਸੋ ਉਬਰੈ ਹਰਿ ਸੇਤੀ ਲਿਵ ਲਾਇ।੪।੪।

*(ਸਿਰੀ, ਰਾਗ ਮ: ੩, ਪੰਨਾ ੨੮)*

## ਨਾਮ ਸਾਧਨਾ ਵਿਚ ਵਿਘਨਕਾਰੀ ਸ਼ਕਤੀਆਂ

ਮਨੁੱਖ ਦੇ ਅੰਦਰ ਹੀ ਅਨੇਕ ਵਿਕਾਰ ਹਨ ਜੋ ਮਨੁੱਖ ਨੂੰ ਨਾਮ ਸਿਮਰਨ ਵਿਚ ਲਗਣ ਨਹੀਂ ਦਿੰਦੇ। ਇਨ੍ਹਾਂ ਵਿਕਾਰਾਂ ਦੇ ਮਾਰਨ ਜਾਂ ਜਿਤਣ ਨਾਲ ਹੀ ਨਾਮ ਦਾ ਰਸ ਆਉਂਦਾ ਹੈ। ਇਨ੍ਹਾਂ ਵਿਕਾਰਾਂ ਨੂੰ ਮਾਰਨ ਦਾ ਸਾਧਨ ਵੀ ਨਾਮ ਸਿਮਰਨ ਤੇ ਸਾਧ ਸੰਗਤਿ ਹੈ ਵਿਘਨਕਾਰੀ ਸ਼ਕਤੀਆਂ ਵਲ ਜਿਵੇਂ ਸ੍ਰੀ ਗੁਰੂ ਅਮਰਦਾਸ ਜੀ ਨੇ ਸੰਕੇਤ ਕੀਤੇ ਹਨ ਉਹ ਇਸ ਤਰ੍ਹਾਂ ਹਨ :

**(1) ਹਉਮੈ** : ਸ੍ਰੀ ਗੁਰੂ ਅਮਰਦਾਸ ਜੀ ਨੇ ਵਿਕਾਰਾਂ ਵਿਚੋਂ ਸਭ ਤੋਂ ਵੱਡਾ ਵਿਕਾਰ ਜਾਂ ਵਿਘਨ 'ਹਉਮੈ' ਨੂੰ ਮੰਨਿਆ ਹੈ। ਹਉਮੈ ਪਰਮ ਸਤਾ ਦੇ ਟਾਕਰੇ ਤੇ ਅਗਿਆਨਤਾ ਵਿਚ ਆਪਣੀ ਹਸਤੀ ਨੂੰ ਸਤਿ ਕਲਪਣਾ ਹੈ। ਹਉਮੈ ਹੀ ਕਰਮ ਦਾ ਕਾਰਨ ਹੈ। ਹਉਮੈ ਦੇ ਕਰਮ ਹੀ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਕਰਮ ਬਣਦੇ ਹਨ। ਹਉਮੈ ਕਾਮਾਦਿਕ ਵਿਕਾਰਾਂ ਦਾ ਆਧਾਰ ਹੈ। ਹਉਮੈ ਨੂੰ ਮਾਰਨ ਨਾਲ ਨਾਮ ਹਿਰਦੇ ਵਿਚ ਵਸਦਾ ਹੈ ਤੇ ਜੀਵ ਪ੍ਰਭੂ ਨਾਲ ਅਭੇਦ ਹੁੰਦਾ ਹੈ :

ਸਤਿਗੁਰੁ ਸੇਵਨਿ ਆਪਣਾ ਤੇ ਵਿਰਲੇ ਸੰਸਾਰਿ।
ਹਉਮੈ ਮਮਤਾ ਮਾਰਿ ਕੈ ਹਰਿ ਰਾਖਿਆ ਉਰਧਾਰਿ।
ਹਉ ਤਿਨ ਕੈ ਬਲਿਹਾਰਣੈ ਜਿਨਾ ਨਾਮੇ ਲਗਾ ਪਿਆਰੁ।
ਸੇਈ ਸੁਖੀਏ ਚਹੁ ਜੁਗੀ ਜਿਨਾ ਨਾਮੁ ਅਖੁਟੁ ਅਪਾਰੁ।

*(ਸਿਰੀ ਰਾਗੁ, ਮ: ੩, ਪੰਨਾ ੨੬)*

ਹਉਮੈ ਦਾ ਨਾਵੈ ਨਾਲ ਵਿਰੋਧ ਹੈ। ਇਹ ਜ਼ੋਰਦਾਰ ਕਥਨ ਵੀ ਸ੍ਰੀ ਗੁਰੂ ਅਮਰਦਾਸ ਜੀ ਦਾ ਹੈ। ਇਹ ਉਹਨਾਂ ਦਾ ਅੰਤਮ ਫ਼ੈਸਲਾ ਹੈ। ਤਨ ਵਿਚ ਮਨ ਦੀ ਪਛਾਣ ਹਉਮੈ ਦੇ ਨਾਸ਼ ਬਿਨਾ ਨਹੀਂ ਹੁੰਦੀ :

ਇਸੁ ਤਨ ਮਹਿ ਮਨੁ ਕੋ ਗੁਰਮੁਖਿ ਦੇਖੈ।
ਭਾਇ ਭਗਤਿ ਜਾ ਹਉਮੈ ਸੋਖੈ।

*(ਮਾਝ, ਮ: ੩, ਪੰਨਾ ੧੨੪)*

**(2) ਮਮਤਾ** : ਜਿਥੇ ਮਮਤਾ ਹੈ, ਉਥੇ ਵੀ ਨਾਮ ਨਹੀਂ ਹੁੰਦਾ। ਮਮਤਾ ਹਉਮੈ ਦਾ ਉਹ ਰੂਪ ਹੈ ਜਿਸ ਨੂੰ ਮੋਹ ਕਹਿੰਦੇ ਹਨ। ਮੋਹ ਦਾ ਅਰਥ ਅਗਿਆਨਤਾ ਹੈ ਜੋ ਆਤਮਾ ਨੂੰ

ਛੱਡ ਕੇ ਸਰੀਰ, ਸਰੀਰਕ ਸੁਖ, ਪਦਾਰਥਾਂ, ਮਲਕੀਅਤ, ਸੰਪਤੀ ਨੂੰ ਪਿਆਰ ਕਰਦੀ ਹੈ। ਇਹ ਪੁਰਸ਼ ਦੇ ਟਾਕਰੇ ਤੇ ਪ੍ਰਕ੍ਰਿਤੀ ਦਾ ਪਿਆਰ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਉਪਰਲੀ ਤੁਕ ਵਿਚ ਹਉਮੈ ਨਾਲ ਹੀ ਮਮਤਾ ਦਾ ਕਥਨ ਵੀ ਕੀਤਾ ਹੈ। ਇਹ ਨਾਮ ਮਾਰਗ ਵਿਚ ਵੱਡੀ ਰੁਕਾਵਟ ਹੈ।

**(3) ਅਭਿਮਾਨ** : ਇਹ ਵੀ ਹਉਮੈ ਦਾ ਹੀ ਰੂਪ ਹੈ। ਇਸ ਦਾ ਅਹੰਕਾਰ, ਮਾਨ, ਗਰਬ, ਗੁਮਾਨ ਵੀ ਕਹਿੰਦੇ ਹਨ। ਇਹ ਸਭ ਮਨ ਦੀ ਹਾਲਤ ਦੇ ਰੂਪ ਹਨ ਜੋ ਹਉਮੈ ਕਰਕੇ ਆਪਣੀ ਹਸਤੀ ਅਸਥਾਪਨ ਕਰੀ ਬੈਠਾ ਹੈ। ਜਦੋਂ ਨਾਮ ਰਸ ਆਉਂਦਾ ਹੈ, ਤਦ ਮਨ ਦਾ ਅਭਿਮਾਨ ਮਿਟਦਾ ਹੈ। ਨਾਮ ਵਾਲੇ ਭਗਤ ਅਭਿਮਾਨੀ ਨਹੀਂ ਹੁੰਦੇ :

ਜਿਨੀ ਸਤਿਗੁਰੁ ਸੇਵਿਆ ਤਿਨੀ ਪਾਇਆ ਨਾਮੁ ਨਿਧਾਨੁ।
ਅੰਤਰਿ ਹਰਿਰਸੁ ਰਵਿ ਰਹਿਆ ਚੂਕਾ ਮਨਿ ਅਭਿਮਾਨੁ।

*(ਸਿਰੀ ਰਾਗ, ਮ: ੩, ਪੰਨਾ ੨੬)*

**(4) ਮੋਹ** : ਮੋਹ ਮਮਤਾ ਦਾ ਰੂਪ ਹੈ ਜੋ ਹਉਮੈ ਦੀ ਅਗਿਆਨਤਾ, ਭਰਮ ਕਰਕੇ ਉਪਜਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ ਕਿ ਨਾਮ ਸਿਮਰਨ ਨਾਲ ਮੋਹ ਮਿਟਦਾ ਹੈ ਤੇ ਮਨੁਖ ਘਰ ਵਿਚ ਹੀ ਉਦਾਸੀ ਹੋ ਕੇ ਵਿਚਰਦਾ ਹੈ।

ਗੁਰ ਮਿਲਿਐ ਨਾਮੁ ਪਾਈਐ ਚੂਕੈ ਮੋਹ ਪਿਆਸ।
ਹਰਿ ਸੇਤੀ ਮਨੁ ਰਵਿ ਰਹਿਆ ਘਰ ਹੀ ਮਾਹਿ ਉਦਾਸੁ।

*(ਸਿਰੀ ਰਾਗ, ਮ: ੩, ਪੰਨਾ ੨੬)*

**(5) ਤ੍ਰਿਸ਼ਨਾ** : ਮੋਹ ਜੋ ਕੁੱਝ ਪ੍ਰਾਪਤ ਹੈ ਉਸ ਦੀ ਪਕੜ ਹੈ। ਤ੍ਰਿਸ਼ਨਾ ਪਿਆਸ ਉਸ ਦੀ ਹੈ ਜੋ ਅਪ੍ਰਾਪਤਿ ਹੈ ਤੇ ਮਨ ਪ੍ਰਾਪਤ ਕਰਨਾ ਚਾਹੁੰਦਾ ਹੈ। ਉਪਰਲੀ ਤੁਕ ਵਿਚ ਹੀ ਸ੍ਰੀ ਗੁਰੂ ਅਮਰਦਾਸ ਜੀ ਨੇ ਮੋਹ ਤੇ ਪਿਆਸ ਨੂੰ ਇਕਠਾ ਰਖਿਆ ਹੈ। ਨਾਮ ਨਾਲ ਮੋਹ ਤੇ ਪਿਆਸ ਦੋਵੇਂ ਮਿਟਦੇ ਹਨ।

**(6) ਕਾਮ** : ਜਿਤਨੇ ਤੀਕ ਮਨੁਖ ਦੇ ਅੰਦਰ ਕਾਮ ਦਾ ਜ਼ੋਰ ਹੈ, ਉਸ ਦਾ ਦੁਖ ਨਹੀਂ ਮਿਟ ਸਕਦਾ, ਉਹ ਆਵਾਗਵਨ ਵਿਚ ਚਕਰ ਕਟਦਾ ਹੀ ਰਹੇਗਾ। ਕਾਮ ਕਾਮਨਾ ਦਾ ਵੀ ਸੂਚਕ ਹੈ, ਇਛਾ ਦਾ ਬਣਿਆ ਰਹਿਣਾ ਹੈ :

ਕਾਮੁ ਕ੍ਰੋਧੁ ਪਸਰਿਆ ਸੰਸਾਰੇ ਆਇ ਜਾਇ ਦੁਖੁ ਪਾਵਣਿਆ।

*(ਮਾਝ, ਮ: ੩, ਪੰਨਾ ੧੨੯)*

ਆਮ ਕਰਕੇ ਕਾਮਾਦਿਕ ਪੰਚ ਦੂਤਾਂ ਦਾ ਸੰਕੇਤ ਇਕਠਾ ਹੀ ਕੀਤਾ ਹੈ। ਇਹ ਕਾਮ ਦੇ ਮਾਰਗ ਵਿਚ ਵਿਘਨਕਾਰੀ ਹਨ :

ਪੰਚ ਦੂਤ ਮੁਹਹਿ ਸੰਸਾਰਾ।
ਮਨਮੁਖ ਅੰਧੇ ਸੁਧਿ ਨ ਸਾਰਾ।
ਗੁਰਮੁਖਿ ਹੋਵੈ ਸੁ ਆਪਣਾ ਘਰੁ ਰਾਖੈ ਪੰਚ ਦੂਤ ਸਬਦਿ ਪਚਾਵਣਿਆ।

*(ਮਾਝ, ਮ: ੨, ਪੰਨਾ ੧੧੩)*

**(7) ਕ੍ਰੋਧ** : ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਾਮ, ਕ੍ਰੋਧ ਦਾ ਵਰਨਣ ਇਕਠਾ ਹੀ

ਕੀਤਾ ਹੈ। ਕਾਮਨਾ ਦੀ ਪੂਰਤੀ ਨਾ ਹੋਣ ਤੇ ਕ੍ਰੋਧ ਦੀ ਉਪਜ ਹੁੰਦੀ ਹੈ। ਕ੍ਰੋਧ ਦੁਖ ਦਾ ਮੂਲ ਹੈ। ਉਪਰਲੀ ਟੂਕ ਵਿਚ ਹੀ ਇਹ ਗਲ ਸਪਸ਼ਟ ਕੀਤੀ ਹੋਈ ਹੈ।

**(8) ਲੋਭ** : ਭਾਵੇਂ ਪੰਡਿਤ ਹੋਵੇ, ਵੇਦ ਪਾਠਾਂ ਵਿਚ ਲਗਾ ਰਹੇ ਪਰ ਜੇ ਅੰਦਰ ਲੋਭ ਹੈ ਤਦ ਨਾਮ ਹਿਰਦੇ ਵਿਚ ਨਹੀਂ ਟਿਕਦਾ ਅਤੇ ਚੌਰਾਸੀ ਦਾ ਗੇੜ ਨਹੀਂ ਮੁਕਦਾ, ਸ੍ਰੀ ਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ

ਪੜਿ ਪੜਿ ਪੰਡਿਤ ਜੋਤਕੀ ਵਾਦ ਕਰਹਿ ਬੀਚਾਰੁ।
ਮਤਿ ਬੁਧਿ ਭਵੀ ਨ ਬੁਝਈ ਅੰਤਰਿ ਲੋਭ ਵਿਕਾਰੁ।

*(ਸਿਰੀ, ਮ: ੩, ਪੰਨਾ ੨੭)*

**(9) ਭੇਖ** : ਭੇਖ ਦਾ ਗੁਮਾਨ ਹੁੰਦਾ ਹੈ। ਭੇਖ ਬਾਹਰਮੁਖੀ ਹੈ। ਭੇਖ ਦੀ ਹਉਮੈ ਅੰਦਰ ਨਹੀਂ ਜਾਣ ਦਿੰਦੀ। ਬਾਹਰਮੁਖਤਾ ਪਦਾਰਥ ਦਾ ਮੋਹ ਹੈ। ਨਾਮ ਉਥੇ ਨਹੀਂ ਟਿਕਦਾ। ਭੇਖੀ ਮਨੁਖ ਕਪਟ ਕਰਦਾ ਹੈ, ਕਈ ਕਰਮ-ਕਾਂਡ ਕਰਦਾ ਹੈ, ਪਰ ਅੰਦਰ ਦੀ ਸਾਰ ਨਹੀਂ ਜਾਣਦਾ। ਇਸ ਲਈ ਭੇਖ ਦਾ ਗੁਮਾਨ ਨਾਮ ਵਿਰੋਧੀ ਹੈ; ਭੇਖ ਨਾਮ ਮਾਰਗ ਦਾ ਵਿਘਨ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ :

ਬਹੁ ਭੇਖ ਕਰਿ ਭਰਮਾਈਐ ਮਨਿ ਹਿਰਦੈ ਕਪਟੁ ਕਮਾਇ।
ਹਰਿ ਕਾ ਮਹਲੁ ਨ ਪਾਵਈ ਮਰਿ ਵਿਸਟਾ ਮਾਹਿ ਸਮਾਇ।

*(ਸਿਰੀ ਰਾਗ, ਮ: ੩, ਪੰਨਾ ੨੬)*

**(10) ਕਪਟ** : ਭੇਖ, ਬਾਹਰਮੁਖੀ ਕਰਮ-ਕਾਂਡ, ਕਪਟ ਵਲ ਲੈ ਜਾਂਦੇ ਹਨ। ਇਹ ਦੂਜੇ ਨੂੰ ਧੋਖਾ ਦੇਣ ਦਾ ਸਾਧਨ ਬਣਦੇ ਹਨ। ਜਿਥੇ ਕਪਟ ਹੈ, ਉਥੇ ਨਾਮ ਨਹੀਂ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਉਪਰ ਦਿੱਤੀ ਤੁਕ ਵਿਚ ਹੀ ਭੇਖ ਤੇ ਕਪਟ ਨੂੰ ਇਕੱਠਾ ਕੀਤਾ ਹੈ।

**(11) ਦੂਜਾ ਭਾਉ** : ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀ ਬਾਣੀ ਵਿਚ ਹਉਮੈ, ਦੂਜੇ ਭਾਵ, ਤ੍ਰੈਗੁਣਤਾ ਦੀ ਬੜੀ ਨਿਖੇਧੀ ਕੀਤੀ ਹੈ ਦੂਜਾ ਭਾਉ ਵੀ ਹਉਮੈ ਦਾ ਹੀ ਰੂਪ ਹੈ। ਇਹ ਪਰਮ ਸੱਤਾ ਦੇ ਟਾਕਰੇ ਤੇ ਹੋਰ ਕਿਸੇ ਨੂੰ ਥਾਪਣਾ ਹੈ। ਪੁਰਸ਼ ਦੇ ਟਾਕਰੇ ਤੇ ਪ੍ਰਾਕ੍ਰਿਤੀ ਨੂੰ ਪਰਮ, ਸਤਿ ਮੰਨਣਾ ਜਾਂ ਦੇਵੀ-ਦੇਵਤਾ ਨੂੰ ਪਰਮ ਸਤਿ ਸਵੀਕਾਰਨਾ ਜਾਂ ਨਾਮ ਦੇ ਮੁਕਾਬਲੇ ਤੇ ਭੇਖ, ਕਰਮ, ਨੂੰ ਥਾਪਣਾ ਹੈ। ਦੂਜੇ ਭਾਉ ਵਿਚ ਪ੍ਰਭੂ ਨਹੀਂ ਮਿਲਦਾ :

ਸਬਦਿ ਮਿਲੈ ਸੋ ਮਿਲਿ ਰਹੈ ਜਿਸ ਨਉ ਆਪੇ ਲਏ ਮਿਲਾਇ।
ਦੂਜੈ ਭਾਇ ਕੋ ਨ ਮਿਲੈ ਫਿਰਿ ਫਿਰਿ ਆਵੈ ਜਾਇ।
ਸਭ ਮਹਿ ਇਕੁ ਵਰਤਦਾ ਏਕੋ ਰਹਿਆ ਸਮਾਇ।
ਜਿਸ ਨਉ ਆਪਿ ਦਇਆਲੁ ਹੋਇ ਸੋ ਗੁਰਮੁਖਿ ਨਾਮਿ ਸਮਾਇ।

*(ਸਿਰੀ, ਮ: ੩, ਪੰਨਾ ੨੭)*

**(12) ਭਟਕਣਾ** : ਸਰੀਰ ਨੂੰ ਛੱਡ, ਘਰ ਨੂੰ ਤਿਆਗ, ਬਾਹਰ ਦੀ ਭਟਕਣਾ ਵਿਚ ਨਾਮ ਦੀ ਪ੍ਰਾਪਤੀ ਨਹੀਂ ਹੈ। ਆਪਣੇ ਆਪ ਨੂੰ ਪਛਾਣਨਾ ਨਾਮ ਦਾ ਰਸਤਾ ਹੈ :

ਸਰੀਰਹੁ ਭਾਲਣਿ ਕੋ ਬਾਹਰਿ ਜਾਏ।

ਨਾਮੁ ਨ ਲਹੈ ਬਹੁਤੁ ਵੇਗਾਰਿ ਦੁਖੁ ਪਾਏ ।

*(ਮਾਝ ਮ: ੨, ਪੰਨਾ ੧੨੪)*

ਆਤਮ ਪਰਗਾਸ ਤਾਂ ਕੇਵਲ ਗੁਰੂ ਤੋਂ ਮਿਲੇ ਨਾਮ ਨਾਲ ਹੁੰਦਾ ਹੈ :

ਆਤਮਰਾਮ ਪਰਗਾਸੁ ਗੁਰ ਤੇ ਹੋਵੈ ।
ਹਉਮੈ ਮੈਲੁ ਲਾਗੀ ਗੁਰ ਸਬਦੀ ਖੋਵੈ ।

*(ਮਾਝ, ਮ: ੩, ਪੰਨਾ ੧੨੩)*

ਇੰਦ੍ਰਿਆਂ ਨੂੰ ਕਾਬੂ ਕਰਨ ਨਾਲ ਅੰਦਰੋਂ ਹੀ ਪ੍ਰਭੂ ਮਿਲਦਾ ਹੈ :

ਨਉ ਦਰ ਠਾਕੇ ਧਾਵਤੁ ਰਹਾਏ ।
ਦਸਵੈ ਨਿਜ ਘਰਿ ਵਾਸਾ ਪਾਏ ।

*(ਮਾਝ ਮ: ੩, ਪੰਨਾ ੧੨੪)*

**(13) ਕਰਮ-ਕਾਂਡ** : ਨਾਮ ਤੋਂ ਬਿਨਾਂ ਧਰਮ-ਕਰਮ ਫੋਕਟ ਹਨ । ਨਾਮ ਦੇ ਪ੍ਰੇਮ ਬਿਨਾਂ ਤੀਰਥ, ਵਰਤ, ਪੁੰਨ, ਦਾਨ, ਭੇਖ, ਤਿਲਕ, ਜੰਞੂ, ਮਾਲਾ, ਨਾ ਕੇਵਲ ਨਿਸਫਲ ਹਨ, ਸਗੋਂ ਹਉਮੈ ਪੈਦਾ ਕਰਦੇ ਹਨ ਅਤੇ ਪਰਮਾਰਥ ਵਿਚ ਹਾਨੀਕਾਰਕ ਹਨ । ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਤਰ੍ਹਾਂ ਦੇ ਜੀਵਨ ਨੂੰ ਵਿਭਚਾਰ ਕਿਹਾ ਹੈ :

ਪਿਰੁ ਪਰਦੇਸਿ ਸਿਗਾਰੁ ਬਣਾਏ ।
ਮਨਮੁਖ ਅੰਧੁ ਐਸੇ ਕਰਮ ਕਮਾਏ ।
ਹਲਤਿ ਨ ਸੋਭਾ ਪਲਤਿ ਨ ਢੋਈ ਬਿਰਥਾ ਜਨਮੁ ਗਵਾਵਣਿਆ ।੭ ।੨੯ ।

*(ਮਾਝ ਮ: ੩, ਪੰਨਾ ੧੨੭)*

ਪ੍ਰਭੂ ਹਿਰਦੇ ਵਿਚ ਨਾ ਹੋਵੇ, ਤੇ ਕਰਮ-ਧਰਮ ਕਰਦਾ ਰਹੇ, ਇਹ ਉਸ ਤਰ੍ਹਾਂ ਹੈ ਜਿਵੇਂ ਪਤੀ ਪਰਦੇਸ ਹੋਵੇ ਤੇ ਇਸਤ੍ਰੀ ਸ਼ਿੰਗਾਰ ਕਰਦੀ ਰਹੇ ।

ਸ੍ਰੀ ਗੁਰੂ ਅਮਰਦਾਸ ਜੀ ਨੇ ਨਾਮ ਮਾਰਗ ਵਿਚ ਵਿਘਨਕਾਰੀ ਗੱਲਾਂ ਦਾ ਇਕੋ ਸਲੋਕ ਵਿਚ ਇਉਂ ਵਰਨਣ ਕੀਤਾ ਹੈ :

ਜਿਨੀ ਨਾਮੁ ਵਿਸਾਰਿਆ ਕੂੜੇ ਕਹਣ ਕਹੰਨਿ ।
ਪੰਚ ਚੋਰ ਤਿਨਾ ਘਰੁ ਮੁਹਨਿ ਹਉਮੈ ਅੰਦਰਿ ਸੰਨਿ ।
ਸਾਕਤ ਮੁਠੇ ਦੁਰਮਤੀ ਹਰਿ ਰਸੁ ਨ ਜਾਣੰਨਿ ।
ਜਿਨੀ ਅੰਮ੍ਰਿਤੁ ਭਰਮਿ ਲੁਟਾਇਆ ਬਿਖ ਸਿਉ ਰਚਹਿ ਰਚੰਨਿ ।
ਦੁਸਟਾ ਸੇਤੀ ਪਿਰਹੜੀ ਜਨ ਸਿਉ ਵਾਦੁ ਕਰੰਨਿ ।
ਨਾਨਕ ਸਾਕਤ ਨਰਕ ਮਹਿ ਜਮਿ ਬਧੇ ਦੁਖ ਸਹੰਨਿ ।
ਪਇਐ ਕਿਰਤਿ ਕਮਾਵਦੇ ਜਿਵ ਰਾਖਹਿ ਤਿਵੈ ਰਹੰਨਿ ।੧ ।੧੨ ।

*(ਵਾਰ ਬਿਲਾਵਲ, ਸਲੋਕ ਮ: ੩, ਪੰਨਾ ੮੫੪)*

**(ਨਾਮ ਸਾਧਨਾ ਵਿਚ ਸਹਾਇਕ)**

ਜੋ ਸ਼ਕਤੀਆਂ ਨਾਮ ਦਿੰਦੀਆਂ ਹਨ, ਨਾਮ ਅੰਦਰੋਂ ਪ੍ਰਗਟ ਕਰਦੀਆਂ ਹਨ, ਨਾਮ ਦੀ

ਸੂਝ ਦਿੰਦੀਆਂ ਹਨ, ਨਾਮ ਵਿਚ ਲਗਣ ਲਈ ਬਲ ਤੇ ਉਤਸ਼ਾਹ ਬਖ਼ਸ਼ਦੀਆਂ ਹਨ, ਨਾਮ ਮਾਰਗ ਤੋਂ ਥਿੜਕਣ ਨਹੀਂ ਦਿੰਦੀਆਂ, ਨਾਮ ਦੁਆਰਾ ਨਾਮੀ ਨਾਲ ਅਭੇਦ ਕਰਦੀਆਂ ਹਨ, ਉਹ ਨਾਮ ਸਾਧਨ ਵਿਚ ਸਹਾਇਕ ਹਨ। ਕ੍ਰਿਪਾ, ਪੂਰਬਲੇ ਕਰਮ, ਭਾਗ, ਗੁਰੂ, ਸਤਿਸੰਗ ਨੈਤਿਕ ਗੁਣ—ਸਤ, ਸੰਤੋਖ, ਦਇਆ, ਧਰਮ, ਸੁਚ, ਸੰਜਮ ਆਦਿ—ਐਸੀਆਂ ਸ਼ਕਤੀਆਂ ਹਨ।

(1) ਗੁਰੂ—ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰੂ ਦੀ ਸਹਾਇਤਾ ਤੇ ਆਪਣੀ ਬਾਣੀ ਵਿਚ ਅਥਾਹ ਬਲ ਦਿਤਾ ਹੈ। ਗੁਰੂ ਤੋਂ ਵਧ ਨਾਮ ਮਾਰਗ ਵਿਚ ਹੋਰ ਕੋਈ ਸਹਾਇਕ ਸ਼ਕਤੀ ਨਹੀਂ। ਗੁਰੂ ਕੇਵਲ ਸਹਾਇਕ ਨਹੀਂ ਹੈ, ਉਸ ਤੋਂ ਬਿਨਾ ਨਾਮ ਦੀ ਪ੍ਰਾਪਤੀ ਅਸੰਭਵ ਹੈ ਨਾਮ ਦੀ ਪ੍ਰਾਪਤੀ ਦਾ ਭਾਵ ਇਹ ਸੋਝੀ ਸਾਖਿਆਤ ਹੋਣੀ ਹੈ ਕਿ ਪਰਮ ਸਤਿ ਸਰਬ ਵਿਆਪਕ ਹੈ, ਹਾਜ਼ਰਾ-ਹਜ਼ੂਰ ਹੈ ਅਤੇ ਜ਼ਾਹਿਰਾ-ਜ਼ਹੂਰ ਹੈ। ਆਪ ਦੀ ਬਾਣੀ ਤੁਰਦੀ ਹੀ ਗੁਰੂ ਸੇਵਾ ਤੋਂ ਹੈ। ਇਹ ਆਪ ਦਾ ਪਹਿਲਾ ਵਾਕ ਹੈ :

ਹਉ ਸਤਿਗੁਰੁ ਸੇਵੀ ਆਪਣਾ ਇਕ ਮਨਿ ਇਕ ਚਿਤਿ ਭਾਇ।
ਸਤਿਗੁਰੁ ਮਨ ਕਾਮਨਾ ਤੀਰਥੁ ਹੈ ਜਿਸ ਨੋ ਦੇਇ ਬੁਝਾਇ।
ਮਨ ਚਿੰਦਿਆ ਵਰੁ ਪਾਵਣਾ ਜੋ ਇਛੈ ਸੋ ਫਲੁ ਪਾਇ।
ਨਾਉ ਧਿਆਈਐ ਨਾਉ ਮੰਗੀਐ ਨਾਮੇ ਸਹਜਿ ਸਮਾਇ ।੧।

*(ਸਿਰੀ, ਮ: ੩, ਪੰਨਾ ੨੬)*

(2) ਸੇਵਾ—ਗੁਰੂ ਤੋਂ ਨਾਮ ਦੀ ਪ੍ਰਾਪਤੀ, ਗੁਰੂ ਸ਼ਰਣ ਵਿਚ ਜਾ ਕੇ ਸੇਵਾ ਕਰਨ ਤੋਂ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਜ਼ਾਤੀ ਤਜਰਬਾ ਇਹੋ ਸੀ। ਸੇਵਾ ਦੁਆਰਾ ਉਹ ਗੁਰੂ-ਪਦ ਤੀਕ ਜਾ ਪੁਜੇ। ਸ਼ਰਣ ਪੈਣ ਦਾ ਭਾਵ ਇਹ ਹੈ ਕਿ ਹੋਰ ਸਾਰੇ ਆਸਰੇ ਪਰਨੇ, ਦੇਵੀ-ਦੇਵਤੇ, ਧਨ ਪਦਾਰਥ, ਮਾਤਾ-ਪਿਤਾ ਦੀ ਓਟ ਤਿਆਗ ਕੇ ਕੇਵਲ ਗੁਰੂ ਨੂੰ ਹੀ ਆਪਣੀ ਕਲਿਆਨ, ਸੁਖ, ਮੁਕਤੀ ਦਾ ਸਾਧਨ ਪਰਵਾਨ ਕਰਨਾ। ਸੇਵਾ ਦਾ ਭਾਵ ਪੱਖਾ ਫੇਰਨ, ਪਾਣੀ-ਢੋਣ ਤੋਂ ਲੈ ਕੇ ਗੁਰੂ ਦੀ ਬਾਣੀ ਪੜ੍ਹਨ, ਵਿਚਾਰਨ ਤੇ ਗ੍ਰਹਿਣ ਕਰਨ ਤੀਕ ਦਾ ਹੈ। ਸ੍ਰੀ ਗੁਰੂ ਜੀ ਨੇ ਉਪਰਲੀ ਤੁਕ ਵਿਚ ਇਹ ਹੀ ਗਲ 'ਹਉ ਸਤਿਗੁਰੂ ਸੇਵੀ ਆਪਣਾ ਇਕ ਮਨਿ ਇਕ ਚਿਤ ਭਾਇ' ਤੋਂ ਸ਼ੁਰੂ ਕੀਤੀ ਹੈ। ਮਨ, ਚਿਤ, ਭਾਉ ਕਰਕੇ ਗੁਰੂ-ਸ਼ਰਣ ਤੇ ਗੁਰੂ ਸੇਵਾ ਵਿਚ ਲਗਣਾ ਹੈ।

ਪਰ ਸੇਵਾ ਇਹ ਵੀ ਹੈ ਕਿ ਜੇ ਗੁਰੂ ਦੀ ਸੇਵਾ ਕਰਨਾ ਚਾਹੁੰਦਾ ਹੈ, ਉਹ ਮਨੁੱਖਤਾ ਮਾਤਾ-ਪਿਤਾ ਦੀ ਸੇਵਾ ਕਰੇ। ਸੇਵਾ ਖ਼ੁਦਗਰਜ਼ੀ ਦੇ ਉਲਟ ਹੈ :

ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ।
ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨ ਬਿਰਥਾ ਜਾਇ।

*(ਵਡਹੰਸ ਮ: ੩, ਪੰਨਾ ੫੬੦)*

(3) ਧਿਆਉਣਾ—ਸ੍ਰੀ ਗੁਰੂ ਅਮਰਦਾਸ ਜੀ ਨੇ 'ਨਾਉ ਧਿਆਈਐ ਨਾਉ ਮੰਗੀਐ' ਕਿਹਾ ਹੈ। ਨਾਮ ਜੀਭਾ ਨਾਲ ਸਿਮਰਨਾ ਹੈ, ਸੁਰਤਿ ਨਾਲ ਸਿਮਰਨਾ ਹੈ, ਧਿਆਨ ਵਿਚ ਧਾਰਨਾ ਹੈ, ਧਿਆਨ ਵਿਚ ਜਪਣਾ ਹੈ। ਨਾਮ ਗਾਉਣਾ ਹੈ। ਕੀਰਤਨ ਵਿਚ ਲਿਆਉਣਾ ਹੈ। ਨਾਮ ਦਾ ਰਸ ਮਾਣਨਾ ਹੈ :

ਮਨ ਮੇਰੇ ਹਰਿਰਸੁ ਚਾਖੁ ਤਿਖ ਜਾਇ ।
ਜਿਨੀ ਗੁਰਮੁਖਿ ਚਾਖਿਆ ਸਹਜੇ ਰਹੇ ਸਮਾਇ ।

*(ਸਿਰੀ ਰਾਗ ਮ: ੩, ਪੰਨਾ ੨੬)*

ਨਾਮ ਧਿਆਉਣ ਤੇ ਨਾਮ ਵਿਚ ਸੁਰਤਿ ਜਮਾਉਣ ਨਾਲ ਰਸ ਪੈਦਾ ਹੁੰਦਾ ਹੈ :

ਜਿਨਾ ਹਰਿ ਕਾ ਸਾਦੁ ਆਇਆ ਹਉ ਤਿਨ ਬਲਿਹਾਰੈ ਜਾਸੁ ।
ਨਾਨਕ ਨਦਰੀ ਪਾਈਐ ਸਚੁ ਨਾਮੁ ਗੁਣਤਾਸੁ ।

*(ਸਿਰੀ ਰਾਗ, ਮ: ੩, ਪੰਨਾ ੨੬)*

(4) ਅਰਦਾਸ—ਨਾਮ ਮੰਗਣਾ ਹੈ, ਹੋਰ ਕੁਝ ਨਹੀਂ ਮੰਗਣਾ । ਜਦੋਂ ਵੀ ਪ੍ਰਭੂ ਤੋਂ, ਗੁਰੂ ਤੋਂ ਮੰਗਣਾ ਹੈ, ਨਾਮ ਮੰਗਣਾ ਹੈ । ਸ੍ਰੀ ਗੁਰੂ ਅਮਰਦਾਸ ਜੀ ਨੇ ਉਪਰਲੀ ਤੁਕ ਵਿਚ ਹੀ ਨਾਮ ਮੰਗਣ ਦੀ ਜਾਚਨਾ ਕੀਤੀ ਹੈ । ਨਾਮ ਬਿਨਾਂ ਕੁੱਝ ਹੋਰ ਮੰਗਣਾ 'ਸਿਰਿ ਦੁਖਾ ਕੇ ਦੁਖ' ਹੈ :

ਪ੍ਰਭ ਪਾਸਿ ਜਨ ਕੀ ਅਰਦਾਸਿ ਤੂ ਸਚਾ ਸਾਂਈ ।
ਤੂ ਰਖਵਾਲਾ ਸਦਾ ਸਦਾ ਹਉ ਤੁਧੁ ਧਿਆਈ ।

*(ਵਾਰ ਗੂਜਰੀ, ਮ: ੩, ਪੰਨਾ ੫੧੭)*

(5) ਨਿਰਮਲਤਾ—ਨਾਮ ਸਿਮਰਨ, ਧਿਆਉਣਾ, ਗਾਉਣ ਨਿਰਮਲ ਮਨ ਨਾਲ ਹੀ ਸੰਭਵ ਹੈ । ਨਾਮ ਹੀ ਮਨ ਨੂੰ ਨਿਰਮਲ ਕਰਦਾ ਹੈ, ਨਿਰਮਲ ਮਨ ਨਾਲ ਹੀ ਨਾਮ ਸਿਮਰਨ ਹੁੰਦਾ ਹੈ, ਭਾਵ ਇਹ ਦੋਵੇਂ ਗੱਲਾਂ ਨਾਲ ਨਾਲ, ਸਹਜੇ ਸਹਜੇ, ਇਕੱਠੀਆਂ ਤੁਰਦੀਆਂ ਹਨ । ਨਿਰਮਲ ਮਨ ਹੀ ਗਿਆਨਵਾਨ ਹੁੰਦਾ ਹੈ—ਹਿਰਦੇ ਕਮਲ ਦਾ ਪ੍ਰਗਾਸ ਹੁੰਦਾ ਹੈ :

ਜਿਨੀ ਸਤਿਗੁਰੁ ਸੇਵਿਆ ਤਿਨੀ ਪਾਇਆ ਨਾਮੁ ਨਿਧਾਨੁ ।
ਅੰਤਰਿ ਹਰਿਰਸੁ ਰਵਿ ਰਹਿਆ ਚੂਕਾ ਮਨਿ ਅਭਿਮਾਨੁ ।
ਹਿਰਦੈ ਕਮਲੁ ਪ੍ਰਗਾਸਿਆ ਲਾਗਾ ਸਹਿਜ ਧਿਆਨੁ ।
ਮਨੁ ਨਿਰਮਲੁ ਹਰਿ ਰਵਿ ਰਹਿਆ ਪਾਇਆ ਦਰਗਹਿ ਮਾਨੁ ।

*(ਸਿਰੀ ਰਾਗ, ਮ: ੩, ਪੰਨਾ ੨੬)*

(6) ਨਦਰਿ—ਸਿਖ, ਸੇਵਕ, ਦਾਸ ਨੇ ਨਾਮ ਧਿਆਉਣ, ਸਿਮਰਨ ਦਾ ਉਦਮ ਕਰਨਾ ਹੈ, ਪਰ ਨਾਮ ਪ੍ਰਾਪਤੀ ਨੂੰ ਆਪਣੇ ਉਦਮ ਦਾ ਫਲ ਨਹੀਂ ਮੰਨਣਾ, ਇਹ ਹਉਮੈ ਹੈ । ਨਾਮ ਪ੍ਰਾਪਤੀ ਸਦਾ ਬਖ਼ਸ਼ਿਸ਼, ਨਦਰ, ਮੇਹਰ ਹੈ । ਇਹ ਪ੍ਰਭੂ ਦੀ ਬਖ਼ਸ਼ਿਸ਼ ਹੈ । ਸਿਖ ਨੇ ਸਤਿਗੁਰ ਦੀ ਸੇਵਾ ਕਰਨੀ ਹੈ ਪਰ ਸਤਿਗੁਰੂ ਤੋਂ ਹੀ ਨਾਮ ਦੀ ਪ੍ਰਾਪਤੀ ਉਸ ਦੀ ਨਦਰਿ ਮੰਨਣੀ ਹੈ, ਸੇਵਾ ਦਾ ਫਲ ਨਹੀਂ । ਸਿਮਰਨ, ਸੇਵਾ ਨਿਸ਼ਕਾਮ ਕਰਨੇ ਹਨ, ਫਲ ਦੀ ਆਸ ਨਾਲ ਨਹੀਂ ਕਰਨਾ । ਨਾਮ ਦੀ ਪ੍ਰਾਪਤੀ ਹਰ ਤਰ੍ਹਾਂ ਮੋਹਰ ਹੈ :

ਨਾਨਕ ਨਦਰੀ ਪਾਈਐ ਸਚੁ ਨਾਮੁ ਗੁਣਤਾਸੁ ।

*(ਸਿਰੀ ਰਾਗ, ਮ: ੩, ਪੰਨਾ 26)*

(7) ਬੈਰਾਗ, ਉਦਾਸ—ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀ ਬਾਣੀ ਵਿਚ ਵਿਸ਼ੇਸ਼ ਬਲ 'ਘਰ ਹੀ ਮਾਹਿ ਉਦਾਸੁ', 'ਗ੍ਰਿਹ ਹੀ ਮਾਹਿ ਉਦਾਸ' ਉਤੇ ਦਿੱਤਾ ਹੈ । ਇਹ ਆਪ ਦਾ ਵਿਸ਼ੇਸ਼ ਸਿਧਾਂਤ ਹੈ । ਬੈਰਾਗ, ਉਦਾਸ ਵਿਚ ਨਾਮ ਧਿਆਇਆ ਜਾਂਦਾ ਹੈ । ਨਾਮ ਸਿਮਰਨ ਨਾਲ ਬੈਰਾਗ, ਉਦਾਸ ਦੀ ਪ੍ਰਾਪਤੀ ਹੁੰਦੀ ਹੈ । ਭਾਵੇਂ, ਦੋਵੇਂ ਇਕੱਠੇ ਹੀ ਸਹਜੇ ਸਹਜੇ ਤੁਰਦੇ

ਹਨ। ਉਦਾਸ ਹੋਣ ਨਾਲ ਨਾਮ ਵਿਚ ਮਨ ਲੱਗਦਾ ਹੈ। ਮਨ ਨਾਮ ਵਿਚ ਲਗਣ ਨਾਲ ਹੋਰਾਂ ਪਦਾਰਥਾਂ ਤੋਂ ਉਦਾਸ ਹੁੰਦਾ ਜਾਂਦਾ ਹੈ :

ਹਰਿ ਸੇਤੀ ਮਨੁ ਰਵਿ ਰਹਿਆ ਘਰ ਹੀ ਮਾਹਿ ਉਦਾਸੁ ।

*(ਸਿਰੀ ਰਾਗ ਮ: ੩, ਪੰਨਾ ੨੬)*

ਬੈਰਾਗ ਨਿਸ਼ਕਾਮਤਾ ਹੈ

(8) ਸਚੀ ਕਿਰਤ—ਸਚੀ-ਸੁਚੀ ਕਮਾਈ ਨਾਮ ਨਾਲ ਹੁੰਦੀ ਹੈ। ਨਾਮ ਜਪਣ ਨਾਲ ਸੁਚੀ ਕਿਰਤ ਕਰਨ ਦਾ ਉਤਸ਼ਾਹ ਹੁੰਦਾ ਹੈ :

ਮਨ ਰੇ ਗ੍ਰਿਹ ਹੀ ਮਾਹਿ ਉਦਾਸੁ ।
ਸਚੁ ਸੰਜਮੁ ਕਰਣੀ ਸੋ ਕਰੇ ਗੁਰਮੁਖਿ ਹੋਇ ਪਰਗਾਸੁ ।

*(ਸਿਰੀ ਰਾਗ, ਮ: ੩, ਪੰਨਾ ੨੬)*

(9) ਸੰਜਮ—ਹਰ ਤਰ੍ਹਾਂ ਦਾ ਸੰਜਮ ਨਾਮ ਮਾਰਗ ਵਿਚ ਸਹਾਈ ਹੈ। ਖਾਣ-ਪੀਣ, ਪਹਿਰਣ ਰਹਿਣ, ਸਹਿਣ, ਵਰਤੋਂ-ਵਿਹਾਰ, ਬੋਲ-ਚਾਲ, ਦੇਖਣ ਸੁਣਨ ਵਿਚ ਸੰਜਮ ਹੋਵੇ ਤਦ ਤ੍ਰਿਸ਼ਨਾ, ਹਉਮੈ, ਮੋਹ, ਕਾਮ, ਕ੍ਰੋਧ, ਲੋਭ ਮਿਟਦੇ ਹਨ। ਸੰਜਮ ਨਾਲ ਸੇਵਾ ਸੰਭਵ ਹੈ। ਸੰਜਮ ਸੰਤੋਖ ਦਾ ਹੀ ਰੂਪ ਹੈ। ਸੰਜਮ ਗ੍ਰਿਹ ਵਿਚ ਉਦਾਸੀ ਹੈ ਸੰਜਮ ਤੇ ਸਿਮਰਨ ਇਕੱਠੇ ਰਹਿੰਦੇ ਹਨ ਉਪਰਲੀ ਤੁਕ ਵਿਚ ਸ੍ਰੀ ਗੁਰੂ ਅਮਰਦਾਸ ਜੀ ਨੇ ਸਚ ਤੇ ਸੰਜਮ ਨੂੰ ਇਕੱਠਾ ਹੀ ਰਖਿਆ ਹੈ।

(10) ਸਤਿ ਸੰਗਤਿ—ਸੰਤ, ਸਾਧੂ, ਭਲੇ ਪੁਰਸ਼ਾਂ ਦੀ ਸੰਗਤ ਵਿਚ ਨਾਮ ਲਈ ਉਦਮ ਉਪਜਦਾ ਹੈ, ਉਤਸ਼ਾਹ ਮਿਲਦਾ ਹੈ, ਨਾਮ ਦੀ ਸੋਝੀ ਆਉਂਦੀ ਹੈ, ਭਰਮ ਅੰਦੇਸ਼ਾ ਮਿਟਦਾ ਹੈ। ਮਨ ਦਾ ਕਾਬੂ ਵਧਦਾ ਹੈ :

ਗੁਰ ਕੈ ਸਬਦਿ ਮਨੁ ਜੀਤਿਆ ਗਤਿ ਮੁਕਤਿ ਘਰੈ ਮਹਿ ਪਾਇ ।
ਹਰਿ ਕਾ ਨਾਮੁ ਧਿਆਈਐ ਸਤਿ ਸੰਗਤਿ ਮੇਲਿ ਮਿਲਾਇ ।

*(ਸਿਰੀ ਰਾਗ, ਮ: 3, ਪੰਨਾ ੨੬)*

(11) ਭਾਣਾ—ਭਾਣੇ ਰਜ਼ਾ ਵਿਚ ਰਹਿਣ ਨਾਲ ਨਾਮ ਮਾਰਗ ਤੇ ਵਧਿਆ ਜਾਂਦਾ ਹੈ। ਭਾਣੇ ਵਿਚ ਤੁਰਨ ਨਾਲ ਸਮੇਂ ਸਥਾਨ ਦੇ ਹਾਲਤ ਤੋਂ ਮੁਕਤ ਹੋਣਾ ਹੁੰਦਾ ਹੈ। ਇਹ ਨਾਮ ਅਭਿਆਸੀ ਦੀ ਉੱਚੀ ਅਵਸਥਾ ਹੈ। ਸਭ ਭਾਣੇ ਵਿਚ ਹੋ ਰਿਹਾ ਹੈ, ਸਭ ਭਲਾ ਹੈ—ਇਹ ਭਗਤ ਦੀ ਧਾਰਨਾ ਹੈ :

ਜੋ ਪ੍ਰਭ ਭਾਵੈ ਸੋ ਥੀਐ ਅਵਰੁ ਨ ਕਰਣਾ ਜਾਇ ।
ਜਨ ਨਾਨਕੁ ਜੀਵੈ ਨਾਮੁ ਲੈ ਹਰਿ ਦੇਵਹੁ ਸਹਜਿ ਸੁਭਾਇ ।

*(ਸਿਰੀ ਰਾਗ, ਮ: ੩, ਪੰਨਾ ੨੭)*

(12) ਸੁਣਨਾ ਤੇ ਮੰਨਣਾ—ਜੇ ਕੋਈ ਸਚੀ ਬਾਣੀ ਸੁਣਦਾ ਹੈ, ਨਾਮ ਤੇ ਕੀਰਤਨ ਸੁਣਦਾ ਹੈ, ਗੁਰ ਉਪਦੇਸ਼ ਸੁਣਦਾ ਹੈ ਤੇ ਫਿਰ ਮੰਨਦਾ ਹੈ, ਉਹ ਨਾਮ ਵਿਚ ਲਗਦਾ ਹੈ ਅਤੇ ਉਸਦਾ ਪਾਰ ਉਤਾਰਾ ਹੁੰਦਾ ਹੈ :

ਜਿਨੀ ਸੁਣ ਕੈ ਮੰਨਿਆ ਤਿਨਾ ਨਿਜਘਰਿ ਵਾਸੁ ।

*(ਸਿਰੀ ਰਾਗ, ਮ: ੩, ਪੰਨਾ ੨੭)*

ਜਿਨ ਸਬਦਿ ਗੁਰੂ ਸੁਣਿ ਮੰਨਿਆ ਤਿਨ ਮਨਿ ਧਿਆਇਆ ਹਰਿ ਸੋਇ ।

*(ਸਿਰੀ, ਮ: ੩, ਪੰਨਾ ੨੭)*

(13) ਕੀਰਤਨ ਜਾਂ ਗੁਣ ਗਾਉਣਾ—ਸ੍ਰੀ ਗੁਰੂ ਅਮਰਦਾਸ ਜੀ ਨੇ 'ਅਨੰਦੁ' ਵਿਚ ਵੀ ਬਾਣੀ ਗਾਉਣ ਦੀ ਹਦਾਇਤ ਕੀਤੀ ਹੈ। ਕੀਰਤਨ ਬਾਣੀ ਦਾ ਗਾਇਨ ਹੈ। ਕੀਰਤਨ ਪ੍ਰਭੂ ਦੇ ਗੁਣਾਂ ਦਾ ਯਾਦ ਕਰਨਾ ਹੈ। ਗੁਰੂ ਜੀ ਦਾ ਸਿਧਾਂਤ ਇਹ ਹੈ ਕਿ ਗੁਣ ਗਾਉਣ ਨਾਲ ਗੁਣੀ ਵਿਚ ਸਮਾਈ ਹੁੰਦੀ ਹੈ। ਗੁਣਤਾਸ, ਗੁਣ ਨਿਧਾਨ ਜਾਂ ਗੁਣੀ ਪ੍ਰਭੂ ਹੈ :

ਤੇਰੇ ਭਗਤ ਸੋਹਹਿ ਸਾਚੈ ਦਰਬਾਰੇ ।
ਗੁਰ ਕੈ ਸਬਦਿ ਨਾਮਿ ਸਵਾਰੇ ।
ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣ ਕਹਿ ਗੁਣੀ ਸਮਾਵਣਿਆ ।੧।

*(ਸਿਰੀ ਰਾਗ, ਮ: ੩, ਪੰਨਾ ੧੨੨)*

(14) ਨਿਹਕਰਮੀ—ਹਉਮੈ ਵਿਚ ਕਾਮਨਾ ਬਣੀ ਰਹਿੰਦੀ ਹੈ, ਨਿਹਕਰਮੀ ਹੋ ਕੇ ਨਾਮੁ ਸਿਮਰਨਾ ਪ੍ਰੇਮ ਲਈ ਪ੍ਰੇਮ ਹੈ, ਇਸ ਵਿਚ ਕੇਵਲ ਪ੍ਰਭੂ ਦੀ ਲੋਚਾ ਹੈ, ਹੋਰ ਕਾਮਨਾ ਨਹੀਂ ਹੈ। ਇਹ ਉੱਤਮ ਪ੍ਰੇਮ ਹੈ :

ਸੋ ਨਿਹਕਰਮੀ ਜੋ ਸਬਦੁ ਬੀਚਾਰੇ,
ਅੰਤਰਿ ਤਤੁ ਗਿਆਨੁ ਹਉਮੈ ਮਾਰੇ ।
ਨਾਮੁ ਪਦਾਰਥੁ ਨਉਨਿਧਿ ਪਾਏ ਤ੍ਰੈ ਗੁਣ ਮੇਟਿ ਸਮਾਵਣਿਆ ।੨।੩੧।

*(ਸਿਰੀ ਰਾਗ, ਮ: ੩, ਪੰਨਾ ੧੨੮)*

(15) ਪ੍ਰਭੂ ਦਾ ਭੈ—ਪ੍ਰਭੂ ਦੇ ਭੈ ਦਾ ਮੁਖ ਭਾਵ ਇਹ ਹੈ ਕਿ ਜੋ ਕਰਮ ਕੀਤਾ ਜਾ ਰਿਹਾ ਹੈ ਉਸ ਦੇ ਦੇਖਣ ਵਾਲੀ ਸ਼ਕਤੀ ਹੈ ਜੋ ਸਜ਼ਾ ਦੇ ਸਕਦੀ ਹੈ। ਇਸ ਤੋਂ ਉਸ ਸ਼ਕਤੀ ਦੀ ਮਹਾਨਤਾ ਦਾ ਵਿਚਾਰ ਮਨ ਵਿਚ ਆਉਂਦਾ ਹੈ। ਇਸ ਤਰ੍ਹਾਂ ਇਕ ਪ੍ਰਬਲ ਨਿਜ਼ਾਮ ਦਾ ਵਿਸ਼ਵਾਸ ਬਣਦਾ ਹੈ। ਵਿਸ਼ਾਲ ਪ੍ਰਬੰਧ ਦੀ ਸੰਚਾਲਕ ਪਰਮ ਸੱਤਾ ਲਈ ਪਿਆਰ, ਸਤਿਕਾਰ ਬਣਦੇ ਹਨ। ਉਸ ਦੇ ਪ੍ਰੇਮ ਦੀ ਲਾਗ ਇਉਂ ਲਗਦੀ ਹੈ :

ਭੈ ਬਿਨੁ ਲਾਗਿ ਨ ਲਗਈ ਨ ਮਨੁ ਨਿਰਮਲੁ ਹੋਇ ।
ਬਿਨੁ ਭੈ ਕਰਮ ਕਮਾਵਣੇ ਝੂਠੇ ਠਾਉ ਨ ਕੋਇ ।੪।੯।

*(ਆਸਾ ਮਹਲਾ ੩, ਪੰਨਾ ੪੨੭)*

## ਭਾਗ ਤੀਜਾ : ਵਿਹਾਰਕ ਜੀਵਨ

ਮਨੁੱਖ ਦਾ ਰੋਜ਼ਾਨਾ ਵਿਹਾਰ ਅਨੇਕ ਪੱਖੀ ਹੈ। ਉਸ ਦੇ ਵਤੀਰੇ ਦੇ ਕਈ ਪੱਖ ਹੁੰਦੇ ਹਨ। ਇਨ੍ਹਾਂ ਪੱਖਾਂ ਨੂੰ ਸਮਾਜਿਕ, ਰਾਜਸੀ, ਨੈਤਿਕ, ਮਾਨਸਿਕ ਆਦਿ ਕਰਕੇ ਦਰਸਾਇਆ ਜਾਂਦਾ ਹੈ। ਪਰ ਇਸ ਵਿਹਾਰ ਦੀ ਭੂਮੀ ਮਨ ਜਾਂ ਸ਼ਖਸੀਅਤ ਹੀ ਹੁੰਦੀ ਹੈ। ਜਿਹਾ ਮਨ ਹੁੰਦਾ ਹੈ, ਵੈਸੀ ਹੀ ਸ਼ਖ਼ਸੀਅਤ ਹੁੰਦੀ ਹੈ। ਮਨ ਦਾ ਭਾਵ ਇਹ ਹੈ ਕਿ ਮਨੁੱਖ ਪਹਿਲਾਂ ਆਪ ਅੰਦਰ ਵਿਚਾਰਦਾ ਹੈ ਤੇ ਫਿਰ ਉਸ ਦਾ ਵਿਚਾਰ ਵਤੀਰੇ ਵਿਚ ਰੂਪਮਾਨ ਹੁੰਦਾ ਹੈ; ਉਹ ਕੁੱਝ ਬੋਲਦਾ ਹੈ ਜਾ ਹਰਕਤ ਕਰਦਾ ਹੈ ਜਾਂ ਕਰਮ ਕਰਦਾ ਹੈ। ਇਹ ਉਸ ਦਾ ਵਿਹਾਰ ਹੁੰਦਾ ਹੈ। ਪਰ ਕਈ

ਵਾਰੀ ਉਹ ਸੋਚਦਾ ਹੀ ਨਹੀਂ ਹੈ, ਉਸ ਦੀਆਂ ਬਣੀਆਂ ਬਣਾਈਆਂ ਪ੍ਰਵਿਰਤੀਆਂ ਹੁੰਦੀਆਂ ਹਨ, ਉਸ ਦੇ ਤੀਬਰ, ਪ੍ਰਬਲ ਜਜ਼ਬੇ, ਵੇਗ, ਰੁਚੀਆਂ ਹੁੰਦੇ ਹਨ, ਉਨ੍ਹਾਂ ਅਨੁਸਾਰ ਉਹ ਬੋਲਦਾ, ਕਰਦਾ ਹੈ ਤੇ ਉਸ ਨੂੰ ਪਤਾ ਵੀ ਨਹੀਂ ਲਗਦਾ, ਕੋਈ ਹਰਕਤ ਉਸ ਤੋਂ ਹੋ ਜਾਂਦੀ ਹੈ। ਇਹ ਉਸ ਦਾ ਅਚੇਤ ਮਨ ਹੈ। ਮਨੁੱਖ ਦੇ ਮਨ ਦੇ ਦੋ ਪੱਖ ਅਚੇਤ ਤੇ ਸੁਚੇਤ ਹਨ। ਇਥੇ ਅਚੇਤ ਅਸੀਂ ਉਸ ਭਾਗ ਨੂੰ ਕਹਿ ਰਹੇ ਹਾਂ ਜੋ ਉਸ ਦੀ ਸੋਚ ਦੇ ਅਧੀਨ ਨਹੀਂ ਹੈ, ਪ੍ਰਬਲ ਜਜ਼ਬੇ ਤੇ ਵੇਗ ਦੇ ਅਧੀਨ ਹੋ ਕੇ ਸੁਚੇਤ ਉਸ ਭਾਗ ਨੂੰ ਕਹਿ ਰਹੇ ਹਾਂ ਜੋ ਉਸ ਦੀ ਸੋਚ ਸ਼ਕਤੀ ਦੇ ਅਧੀਨ ਹੋ ਕੇ ਚਲਦਾ ਹੈ। ਇਨ੍ਹਾਂ ਭਾਗਾਂ ਦੀ ਵੰਡ ਮੁਕੰਮਲ ਨਹੀਂ ਹੋ ਸਕਦੀ, ਕੇਵਲ ਸੁਝਾ ਮਾਤਰ ਹੈ।

ਸ੍ਰੀ ਗੁਰੂ ਅਮਰਦਾਸ ਜੀ ਨੇ ਦੋ ਵਿਸ਼ਾਲ ਸਿਧਾਂਤਕ ਸ਼ਬਦ ਬਾਣੀ ਵਿਚ ਵਰਤੇ ਹਨ, ਜਿਨ੍ਹਾਂ ਦਾ ਸੰਬੰਧ ਮਨੁਖੀ ਵਤੀਰੇ ਦੇ ਖੇਤਰ ਨਾਲ ਹੈ। ਇਕ ਸਿਧਾਂਤ ਹੈ 'ਸਹਜ' ਦਾ, ਦੂਜਾ ਹੈ 'ਅਨੰਦ' ਦਾ। ਇਹ ਦੋਵੇਂ ਆਦਰਸ਼ਕ ਵਤੀਰੇ ਦੇ ਸੰਕੇਤਕ ਹਨ। ਸਹਜ ਦੇ ਅਰਥ ਸੰਜਮ, ਕੁਦਰਤੀ ਤੇ ਗਿਆਨ ਹਨ। ਸੰਤੋਖ ਦਾ ਸੰਜਮ ਜਜ਼ਬਾਤੀ ਸਮਤੋਲ ਲਈ ਹੈ। ਹਉਮੈ ਤੇ ਉਸ ਦੇ ਰੂਪ, ਦੁਬਿਧਾ, ਤ੍ਰਿਬਿਧਤਾ, ਕਾਮਾਦਿਕ ਜਜ਼ਬਿਆਂ ਦੇ ਉਲਾਰ ਰੂਪ ਹਨ। ਪਰ ਇਨ੍ਹਾਂ ਜਜ਼ਬਿਆਂ ਨੂੰ ਤਵਾਜਨ, ਸਮਤੋਲ, ਸੰਜਮ ਵਿਚ ਕੀਤਾ ਜਾ ਸਕਦਾ ਹੈ। ਸਾਧਨ ਗੁਰੂ ਦੇ ਸ਼ਬਦ ਦਾ ਗਿਆਨ ਤੇ ਨਾਮ ਦਾ ਸਿਮਰਨ ਹਨ। ਜਜ਼ਬੇ, ਵਤੀਰੇ ਦੇ ਹਰ ਪੱਖ ਜ਼ਾਤੀ, ਸਮਾਜੀ, ਰਾਜਸੀ, ਨੈਤਿਕ ਵਿਚ ਕੰਮ ਕਰਦੇ ਹਨ। ਹਰ ਪੱਖ ਵਿਚ ਸਹਜ ਦੀ ਲੋੜ ਹੈ, ਕਿਸੇ ਪਾਸੇ ਉਲਾਰ ਨਾ ਹੋਣਾ ਤੇ ਗਿਆਨਮਈ ਸੰਤੋਖੀ ਵਤੀਰਾ ਧਾਰਨ ਕਰਨਾ। 'ਅਨੰਦ' ਮਨੁਖ ਦੀ ਲੋਚਾ ਹੈ ਪਰ ਇਸ ਲੋਚਾ ਦੀ ਪੂਰਤੀ ਭੀ ਮਾਨਸਿਕ, ਧਾਰਮਿਕ, ਆਤਮਿਕ, ਰਾਜਸੀ, ਸਮਾਜਿਕ ਪੱਖਾਂ ਵਿਚ ਪੂਰਾ ਉਤਰਣ ਨਾਲ ਹੀ ਹੋ ਸਕਦੀ ਹੈ। ਸਹਸ ਦੇ ਜੀਨ ਵਿਚੋਂ ਹੀ ਅਨੰਦ ਦੀ ਪ੍ਰਾਪਤੀ ਹੋਣੀ ਹੈ। ਇਸ ਲੋਚਾ ਦੀ ਪੂਰਤੀ ਲਈ ਮਨੁੱਖੀ ਵਤੀਰੇ ਬਾਰੇ ਅਨੇਕ ਸੁਝਾ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀ ਸ਼ਾਹਕਾਰ ਰਚਨਾ 'ਅਨੰਦੁ' ਵਿਚ ਦਿਤੇ ਹਨ :

## ਸਹਜ ਪਦ ਦੀ ਪ੍ਰਾਪਤੀ

### ਸਹਜ

ਨਾਉ ਧਿਆਈਐ ਨਾਉ ਮੰਗੀਐ ਨਾਮੇ ਸਹਜਿ ਸਮਾਇ।

*(ਸਿਰੀ ਰਾਗ, ਮ: ੩, ਪੰਨਾ ੨੬)*

'ਸਹਜ' ਸ੍ਰੀ ਗੁਰੂ ਅਮਰਦਾਸ ਜੀ ਦਾ ਵਿਸ਼ੇਸ਼ ਪ੍ਰਿਅ ਸੰਕਲਪ ਹੈ। ਸਹਜ ਨੂੰ ਆਪ ਨੇ ਉਸ ਰੂਪ ਵਿਚ ਵਰਤਿਆ ਹੈ ਜਿਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਚ ਤੇ ਸਚਿਆਰ ਨੂੰ ਵਰਤਿਆ।

ਸਹਜ ਤੇ ਅਨੰਦ ਲਈ ਮਨੁੱਖੀ ਵਤੀਰੇ ਬਾਰੇ ਇਸ ਤਰ੍ਹਾਂ ਦੇ ਸੁਝਾ ਹਨ :

1. ਕਾਮਾਦਿਕ ਤੇ ਵਸੀਕਾਰ ਘਰ ਮਹਿ ਪੰਚ ਵਰਤਦੇ ਪੰਚੇ ਵੀਚਾਰੀ। *(ਪੰਨਾ ੪੨੬)*
2. ਆਸਾ ਘਟਾਉਣੀ ਆਸਾ ਵਿਚਿ ਸੁਤੇ ਕਈ ਲੋਈ। *(੪੨੩)*

| | | |
|---|---|---|
| 3. | ਅੰਤਰਮੁਖੀ ਹੋਣਾ | ਘਰੈ ਅੰਦਰਿ ਸਭੁ ਵਥੁ ਹੈ ਬਾਹਰਿ ਕਿਛੁ ਨਾਹੀ। (੪੨੫) |
| 4. | ਸ੍ਵੈ-ਪਛਾਣ | ਆਪੈ ਆਪ ਪਛਾਣਿਆ ਸਾਦੁ ਮੀਠਾ ਭਾਈ। (੪੨੬) |
| 5. | ਗੁਣ ਗ੍ਰਹਿਣ ਕਰਨਾ | ਸੋਹਾਗਣੀ ਸੀਗਾਰੁ ਬਣਾਇਆ ਗੁਣ ਕਾ ਗਲਿ ਹਾਰੁ। (੪੨੬) |
| 6. | ਉਤਮ ਸੰਗਤਿ ਕਰਨੀ | ਬਿਨੁ ਸੰਗਤੀ ਸਭਿ ਐਸੇ ਰਹਹਿ ਜੈਸੇ ਪਸੁ ਢੋਰ। (੪੨੭) |
| 7. | ਹਉਮੈ ਦਾ ਤਿਆਗ | ਜਗਤੁ ਜਲੰਦਾ ਡਿਠੁ ਮੈ ਹਉਮੈ ਦੂਜੈ ਭਾਇ। (੬੫੧) |
| 8. | ਦੁਬਿਧਾ ਰੋਗ ਤੋਂ ਬਚਣਾ | ਦੁਬਿਧਾ ਮਨਮੁਖ ਰੋਗਿ ਵਿਆਪੈ ਤ੍ਰਿਸਨਾ ਜਲਹਿ ਅਧਿਕਾਈ। (੧੧੩੦) |
| 9. | ਦੂਜੇ ਭਾਉ ਤੋਂ ਬਚਣਾ | ਦੂਜੈ ਭਾਇ ਸੁਤੇ ਕਬੀਰ ਨ ਜਾਗਹਿ ਮਾਇਆ ਮੋਹ ਪਿਆਰ। (੫੦੯) |
| 10. | ਨਿੰਦਾ ਤੋਂ ਬਚਣਾ | ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ। (੭੫੫) |
| 11. | ਸੇਵਾ ਕਰਨੀ | ਏ ਮਨ ਜੈਸਾ ਸੇਵਹਿ ਤੈਸਾ ਹੋਵਹਿ ਤੇਹੇ ਕਰਮ। (ਕਮਾਇ, ੭੫੫) |
| 12. | ਹਰ ਧਰਮ ਦਾ ਸਤਿਕਾਰ | ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ। ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ। (੮੫੩) |
| 13. | ਬਜ਼ੁਰਗਾਂ ਤੋਂ ਸਿਖਿਆ | ਬਾਬਾਣੀਆਂ ਕਹਾਣੀਆ ਪੁਤ ਸਪੁਤ ਕਰੇਨਿ। (੯੫੧) |
| 14. | ਚੜ੍ਹਦੀ ਕਲਾ | ਗੁਰਮੁਖਿ ਬੁਢੇ ਕਦੇ ਨਾਹੀ ਜਿਨਾ ਅੰਤਰਿ ਸੁਰਤਿ ਗਿਆਨੁ। (੧੪੧੮) |
| 15. | ਬੁਰਾਈ ਨਾ ਕਰਨਾ | ਬੁਰਾ ਕਰੇ ਸੁ ਕੇਹਾ ਸਿਝੈ। (੧੪੧੮) |
| 16. | ਨਸ਼ਿਆਂ ਤੋਂ ਬਚਣਾ | ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ। (੫੫੪) |
| 17. | ਭੋਗਾਂ ਤੋਂ ਬਚਣਾ | ਮਿਠਾ ਕਰਿ ਕੈ ਖਾਇਆ ਬਹੁ ਸਾਦਹੁ ਵਧਿਆ ਰੋਗ। (੭੮੫) |
| 18. | ਹਠ ਦਾ ਤਿਆਗ | ਕਾਇਆ ਸਾਧੈ ਉਰਧ ਤਪੁ ਕਰੈ ਵਿਚਹੁ ਹਉਮੈ ਨ ਜਾਇ। (੩੩) |
| 19. | ਜੀਵਤ ਮਰਨਾ | ਗੁਰ ਕੈ ਸਬਦਿ ਜੀਵਤੁ ਮਰੈ ਹਰਿਨਾਮੁ ਵਸੈ ਮਨਿ ਆਇ। (੩੩) |
| 20. | ਮਨਮੁੱਖ ਤੋਂ ਪਰੇ ਰਹਿਣਾ | ਮਨਮੁਖ ਸਉ ਕਰਿ ਦੋਸਤੀ ਸੁਖ ਕਿ ਪੁਛਹਿ ਮਿਤ। (੧੪੨੧) |
| 21. | ਉਚੀ ਬਾਣੀ ਦਾ ਆਸਰਾ | ਊਚੀ ਬਾਣੀ ਊਚਾ ਹੋਇ। (੩੬੧) |

ਆਨੰਦ ਬਾਣੀ ਵਿਚ ਦਿਤੇ ਗਏ ਮਨੁਖੀ ਵਤੀਰੇ ਬਾਰੇ ਚਾਹਲੀ ਸੁਝਾਵਾਂ ਦਾ ਸੰਕੇਤ ਇਹਨਾਂ ਪੰਨਿਆਂ ਵਿਚ ਹੋਰ ਥਾਵੇਂ ਦਿੱਤਾ ਜਾ ਚੁਕਿਆ ਹੈ।

ਅਧਿਆਇ ਅਠਵਾਂ

# ਸੱਚੀ ਬਾਣੀ ਤੇ ਕਲਾ ਕੌਸ਼ਲਤਾ

## ਭਾਗ ਪਹਿਲਾ

## ਸੱਚੀ ਬਾਣੀ

ਗੁਰੂ ਅਮਰਦਾਸ ਜੀ ਨੇ ਬਾਣੀ ਦੇ ਨਾਲ 'ਕੱਚੀ' ਤੇ 'ਸੱਚੀ' ਦੇ ਦੋ ਐਸੇ ਵਿਸ਼ੇਸ਼ਣ ਲਾਏ ਕਿ 'ਕੱਚੀ ਬਾਣੀ' ਤੇ 'ਸੱਚੀ ਬਾਣੀ' ਸਿਧਾਂਤਿਕ ਪੱਧਰ ਤੇ ਪ੍ਰਵਾਨ ਹੋ ਕੇ ਸਿੱਖੀ ਦੇ ਹਿਰਦੇ ਵਿਚ ਖਭ ਗਏ ਤੇ ਉਤਨੇ ਹੀ ਪਰਚਲਤ ਹੋ ਗਏ ਜਿਤਨੇ 'ਧੁਰ ਕੀ ਬਾਣੀ' ਤੇ 'ਹੁਕਮਾਉ'। ਕਿਸੇ ਹੋਰ ਰਚਨਾ ਤੋਂ ਗੁਰੂ ਕੀ ਬਾਣੀ ਨੂੰ ਨਿਖੇੜਨ ਲਈ ਕਚੀ ਬਾਣੀ ਤੇ ਸਚੀ ਬਾਣੀ ਦੇ ਸਿਧਾਂਤ ਮੁਖ ਹੁੰਦੇ ਹਨ। ਗੁਰੂ ਕੀ ਬਾਣੀ ਸਚੀ ਬਾਣੀ ਹੈ, ਹੋਰ ਰਚਨਾਵਾਂ ਕਚੀ ਬਾਣੀ ਹਨ। ਪਰ ਇਹ ਨਹੀਂ ਭੁਲਣਾ ਚਾਹੀਦਾ ਕਿ ਗੁਰੂ ਅਮਰਦਾਸ ਜੀ ਆਪਣੇ ਸਮੇਂ ਦੀ ਸਥਿਤੀ ਬਾਰੇ ਗਲ ਕਰ ਰਹੇ ਸਨ। ਆਪ ਦੇ ਸਮਕਾਲੀ ਹੀ ਜੋ ਹੋਰ ਬਾਣੀ ਰਚ ਕੇ ਗੁਰੂ ਦੀ ਬਾਣੀ ਵਿਚ ਰਲਾਉਣ ਦਾ ਜਤਨ ਕਰ ਰਹੇ ਸਨ, ਉਸ ਲਈ ਆਪ ਨੇ ਕਚੀ ਬਾਣੀ ਦਾ ਸੰਕੇਤ ਵਰਤਿਆ ਹੈ, ਜਾਂ ਉਸ ਵੇਲੇ ਜੋ ਕੋਈ ਹੋਰ ਸਾਹਿਤ ਰਚਿਆ ਜਾ ਰਿਹਾ ਸੀ। ਉਸ ਲਈ ਕਚੀ ਬਾਣੀ ਦਾ ਸੰਕੇਤ ਕੀਤਾ ਹੈ। ਗੁਰੂ ਕੀ ਬਾਣੀ ਜਾਂ ਧੁਰ ਕੀ ਬਾਣੀ ਦੇ ਆਗਮਨ ਤੋਂ ਪਹਿਲਾਂ ਜੋ ਵੇਦ ਆ ਚੁੱਕੇ ਸਨ ਜਾਂ ਸ਼੍ਰੁਤੀ ਦੀ ਪਰੰਪਰਾ ਕਾਇਮ ਹੋ ਚੁਕੀ ਸੀ ਉਸ ਨੂੰ ਕਚੀ ਬਾਣੀ ਨਹੀਂ ਕਿਹਾ ਗਿਆ। ਇਸ ਦਾ ਇਹ ਭਾਵ ਨਹੀਂ ਕਿ ਗੁਰੂ ਅਮਰਦਾਸ ਉਸ ਸ਼੍ਰੁਤੀ ਨੂੰ ਹਰ ਤਰ੍ਹਾਂ ਪਰਿਪੂਰਨ ਮੰਨਦੇ ਸਨ। ਆਪ ਦੀ ਇਸ ਤੁਕ 'ਸਿਮ੍ਰਿਤ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ' ਤੋਂ ਸਪਸ਼ਟ ਹੈ ਕਿ ਐਸੀ ਗਲ ਨਹੀਂ ਸੀ; ਆਪ ਦੀਆਂ ਹੋਰ ਵੀ ਐਸੇ ਭਾਵ ਦੀਆਂ ਅਨੇਕ ਪੰਗਤੀਆਂ ਆਪ ਦੀ ਬਾਣੀ ਵਿੱਚ ਹਨ। ਸਗੋਂ ਗੁਰੂ ਨਾਨਕ ਦੇਵ ਜੀ ਤੇ ਗੁਰੂ ਅੰਗਦ ਦੇਵ ਜੀ ਪਹਿਲਾਂ ਦ੍ਰਿੜ੍ਹਤਾ ਨਾਲ ਸਥਾਪਿਤ ਕਰ ਚੁੱਕੇ ਸਨ ਕਿ ਵੇਦ ਦੀ ਸ਼੍ਰੁਤੀ ਤੇ ਗੁਰੂ ਕੀ ਬਾਣੀ ਭਿੰਨ ਹਨ ਜਿਨ੍ਹਾਂ ਵਿਚ ਵਿਚਾਰ ਪ੍ਰਣਾਲੀ ਵੀ ਭਿੰਨ ਹੈ ਅਤੇ ਕਲਾ ਕੌਸ਼ਲਤਾ ਵੀ ਭਿੰਨ ਹੈ। ਗੁਰੂ ਨਾਨਕ ਦੇਵ ਜੀ ਦਾ 'ਵੇਦ-ਬਾਣੀ' ਤੇ 'ਗੁਰਬਾਣੀ' ਦੇ ਸਰੂਪ ਨੂੰ ਨਿਖੇੜਨ ਵਾਲਾ ਸਲੋਕ ਇਹ ਹੈ :

ਬੇਦੁ ਪੁਕਾਰੇ ਪੁੰਨੁ ਪਾਪੁ ਸੁਰਗ ਨਰਕ ਕਾ ਬੀਉ।
ਜੋ ਬੀਜੈ ਸੋ ਉਗਵੈ ਖਾਂਦਾ ਜਾਣੈ ਜੀਉ।
ਗਿਆਨੁ ਸਲਾਹੇ ਵਡਾ ਕਰਿ ਸਚੋ ਸਚਾ ਨਾਉ।
ਸਚੁ ਬੀਜੈ ਸਚੁ ਉਗਵੈ ਦਰਗਹ ਪਾਈਐ ਥਾਉ।
ਬੇਦੁ ਵਪਾਰੀ ਗਿਆਨੁ ਰਾਸਿ ਕਰਮੀ ਪਲੈ ਹੋਇ।

ਨਾਨਕ ਰਾਸੀ ਬਾਹਰਾ ਲਦਿ ਨ ਚਲਿਆ ਕੋਇ ।੨।

*(ਸਾਰੰਗ ਕੀ ਵਾਰ ਮਹਲਾ ੪, ਸਲੋਕ ਮਹਲਾ ੧, ਪੰਨਾ ੧੨੪੩)*

ਬੇਦ ਬਾਣੀ ਅਤੇ ਗੁਰਬਾਣੀ ਵਿਚ ਅੰਤਰ ਇਉਂ ਦਰਸਾਇਆ ਹੈ :

| **ਬੇਦ-ਬਾਣੀ** | **ਗੁਰਬਾਣੀ** |
|---|---|
| ਪੁਕਾਰੇ | ਗਿਆਨ |
| ਵਪਾਰੀ | ਕਰਮ (ਬਖਸ਼ਿਸ਼) |
| ਪੁੰਨ ਪਾਪ | ਸਚ |
| ਸੁਰਗ ਨਰਕ | ਬੀਜੈ-ਉਗਵੈ |
| ਕਰਮ-ਕਾਂਡ | ਸਚੋ ਸਚਾ ਨਾਉ |
| (ਰਿਤ) (ਬੰਧੇ ਨਿਯਮ, ਕੁਦਰਤ ਦਾ ਵਿਧਾਨ) | ਵਡਾ |
| (ਕਲਪਨਾ) | ਗਿਆਨ ਰਾਸਿ |

1. ਬੇਦ ਦੇ ਪ੍ਰਮੁੱਖ ਭਾਗ ਵਿਚ ਕਲਪਨਾ ਪ੍ਰਧਾਨ ਹੈ। ਕਲਪਨਾ ਨੇ ਬ੍ਰਹਮਾ, ਵਿਸ਼ਨੂੰ (ਸ਼ਿਵ ਅਗਨਿ, ਵਾਯੂ, ਸੂਰਜ ਧਰਤੀ, ਇੰਦ੍ਰ ਆਦਿ ਦੇਵੀ ਦੇਵਤੇ ਥਾਪੇ) ਵਿਸ਼ਨੂੰ ਦੇ ਅਵਤਾਰ ਤੇ ਉਪ-ਅਵਤਾਰ ਕਲਪੇ। ਇਸ ਤਰ੍ਹਾਂ ਬ੍ਰਹਮਾ ਤੇ ਸ਼ਿਵ ਦੇ ਵੀ ਅਵਤਾਰ ਬਣਾ ਲਏ, ਭਾਵੇਂ ਪ੍ਰਮੁੱਖ ਅਵਤਾਰ ਵਿਸ਼ਨੂੰ ਦੇ ਹੀ ਰਹੇ। ਪੁਰਾਣਾਂ ਵਿਚ ਦੇਵੀ, ਦੇਵਤਿਆਂ, ਅਵਤਾਰਾਂ ਆਦਿ ਦੀਆਂ ਅਨੇਕ ਕਥਾਵਾਂ ਤੇ ਕਹਾਣੀਆਂ ਅੰਕਤ ਕੀਤੀਆਂ ਗਈਆਂ। ਵੇਦ ਵਿਚ ਤਤ (Reality) ਦੇਵੀ ਦੇਵਤੇ ਸਮਝੇ ਗਏ ਅਤੇ ਉਨ੍ਹਾਂ ਦੀ ਉਸਤਤਿ ਵਿਚ ਅਨੇਕ ਮੰਤਰ, ਗੀਤ ਲਿਖੇ ਗਏ।

ਗੁਰਬਾਣੀ ਵਿਚ ਇਕ ਪਰਮਾਤਮਾ ਦਾ ਸੰਕਲਪ ਹੈ। ਜੋ ਹੁਕਮ-ਰਜ਼ਾ ਵਾਲਾ ਹੈ ਅਤੇ ਆਪਣੇ ਹੁਕਮ ਅਨੁਸਾਰ ਹੀ ਕਰਤਾ, ਭਰਤਾ, ਹਰਤਾ ਹੈ। ਏਕੰਕਾਰ ਹੀ ਕੇਵਲ ਹੋਂਦ ਜਾਂ ਹਸਤੀ ਹੈ ਜੋ ਸਚ ਹੈ ਅਤੇ ਅਕਾਲ ਹੈ। ਉਹ ਪਰਮਸੱਤਾ ਹੈ ਅਤੇ ਆਪਣਾ ਪਸਾਰਾ ਆਪ ਹੀ ਕਰਦੀ ਹੈ। ਉਸ ਬਾਰੇ ਸਾਰਾ ਸੰਕਲਪ ਜਾਂ ਗਿਆਨ ਇਹ ਹੈ :

ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ।
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ।
ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ।
ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ।

*(ਸਲੋਕ ਮ: ੧, ਵਾਰ ਆਸਾ, ਪੰਨਾ 463)*

2. ਬੇਦ ਦੀ ਰੁਚੀ ਵਪਾਰਕ ਹੈ। ਵਪਾਰਕ ਰੁਚੀ ਹਿਸਾਬੀ ਹੈ। ਹਿਸਾਬ ਪਾਪ-ਪੁੰਨ ਦਾ ਹੈ, ਨਰਕ-ਸੁਰਗ ਦਾ ਹੈ। ਬੇਦ ਕਰਮ ਕਾਂਡੀ ਹੈ ਅਤੇ ਕਰਮ-ਫਲ ਦੀ ਗਤੀ ਦੇ ਨਿਯਮ ਵਿਚ ਬਝਾ ਹੋਇਆ ਹੈ ਅਤੇ ਇਸ ਨੂੰ ਅਟਲ ਤੇ ਸੰਪੂਰਨ ਮੰਨਦਾ ਹੈ। ਇਹ ਕਰਮ-ਧਰਮ-ਕਰਮ ਹਨ, ਬ੍ਰਾਹਮਣ ਨੂੰ ਛੇ ਕਰਮ ਕਰਨੇ ਉਚਿਤ ਹਨ, ਆਦਿ। ਜੇ ਕਰਮ ਕਾਂਡ ਹੈ, ਤੇ ਕਰਮ ਹਨ ਤਾਂ ਉਨ੍ਹਾਂ ਦੇ ਫਲ ਦੀ ਉਡੀਕ ਹੈ। ਸਿਧਾਂਤ ਇਹ ਹੈ ਕਿ ਇਸ ਕਰਮ ਦਾ ਇਹ ਫਲ ਮਿਲਣਾ

ਚਾਹੀਦਾ ਹੈ, ਹਿਸਾਬਦਾਨੀ ਦੀ ਗਲ ਹੈ। ਨਿਸ਼ਕਾਮ ਕਰਮ ਦਾ ਸਿਧਾਂਤ ਵੈਦਿਕ ਸਾਹਿਤ ਵਿਚ ਦੇਰ ਨਾਲ ਆਇਆ।

ਗੁਰਬਾਣੀ ਦੀ ਰੁਚੀ ਇਹ ਹੈ ਕਿ ਕਰਮ ਆਵਸ਼ਕ ਹਨ ਪਰ ਤਕਵਾ ਏਕੰਕਾਰ ਦੀ ਮਿਹਰ ਦਾ ਹੈ, ਉਸ ਦੀ ਨਦਰ ਤੇ ਬਖਸ਼ਿਸ਼ ਦਾ ਹੈ। ਉਸ ਨਾਲ ਕਿਸੇ ਦਾ ਹੁਕਮ ਨਹੀਂ ਚਲਦਾ, ਪਰ ਨਿਆਂ ਉਹ ਹੀ ਜਾਣਦਾ ਹੈ, ਉਸ ਨਾਲ ਹਿਸਾਬਦਾਨੀ ਨਹੀਂ ਚਲਦੀ ਹੈ ਕਿ ਅਮੁਕਾ ਕਰਮ ਕੀਤਾ ਹੈ ਤੇ ਉਸ ਦਾ ਇਹ ਫਲ ਅਵਸ਼ ਹੋਵੇ। ਆਪਣੇ ਪ੍ਰਸਾਦਿ ਵਿਚ ਉਹ ਪਾਪੀਆਂ ਨੂੰ ਵੀ ਪਰਮ ਗਤੀ ਦੇ ਦਿੰਦਾ ਹੈ। ਅੰਤਰਜਾਮੀ ਹੈ, ਕੀ ਪਤਾ ਪੁੰਨੀਆਂ ਤੇ ਸਤੀਆਂ ਨੂੰ ਜਿਨ੍ਹਾਂ ਦੇ ਅੰਦਰ ਦੀ ਉਹ ਜਾਣਦਾ ਹੈ, ਉਹ ਕੀ ਫਲ ਦੇ ਦੇਵੇ? ਅਖੌਤੀ ਚੋਰਾਂ ਨੂੰ ਛੱਡ ਦਿੰਦਾ ਹੈ ਅਤੇ ਅਖੌਤੀ ਸਾਧਾਂ ਨੂੰ ਬੰਨ੍ਹ ਲੈਂਦਾ ਹੈ—ਉਹ ਨਿਆਂ ਕਰਦਾ ਹੈ।

ਵੇਦ-ਬਾਣੀ ਅਤੇ ਗੁਰਬਾਣੀ ਦੇ ਇਸ ਅੰਤਰ ਕਰਕੇ ਗੁਰਬਾਣੀ ਵਿਚ ਭਗਤੀ, ਸਿਫਤਿ-ਸਾਲਾਹ ਉਪਜੇ ਪਰ ਵੇਦ ਵਿਚ ਕਰਮ-ਕਾਂਡ ਹੀ ਉਪਜ ਸਕਿਆ। ਭਗਤੀ ਜਾਂ ਪ੍ਰੇਮ ਵਿਚ ਹਿਸਾਬ ਨਹੀਂ ਹੈ। ਕਰਮ ਹੈ ਪਰ ਫ਼ਲ ਉਸ ਤੇ ਛਡਿਆ ਹੈ। ਉਸ ਦੀ ਨਦਰ ਨਾਲ ਭਗਤੀ ਮਿਲਦੀ ਹੈ।

3. ਵੇਦ ਬਾਣੀ ਨੇ ਕਰਮਾਂ ਦਾ ਫਲ ਨਰਕ ਜਾਂ ਸੁਰਗ ਕਲਪਿਆ। ਜਨਮ ਭਰ ਦੇ ਕਰਮ ਨਰਕ ਜਾਂ ਸੁਰਗ ਵਿਚ ਫਲੀਭੂਤ ਹੁੰਦੇ ਹਨ। ਗੁਰਬਾਣੀ ਨੇ ਸਚ ਦਾ ਆਸਰਾ ਪਕੜਿਆ ਤੇ ਕਿਹਾ, 'ਸਚੁ ਬੀਜੈ ਸਚੁ ਉਗਵੈ ਦਰਗਹ ਪਾਈਐ ਥਾਉ'। ਬੀਜਣ ਯੋਗ ਵਸਤੂ ਨਾਮ ਹੀ ਹੈ ਜੋ ਪਰਮਾਤਮਾ ਦਾ ਆਪਣਾ ਆਪ ਹੀ ਹੈ। ਨਾਮ ਉਸ ਨੇ ਆਪ ਰਚਿਆ ਹੈ। ਨਾਮ ਨਾਲ ਹੀ ਪਿਆਰ ਕਰਨਾ ਬਣਦਾ ਹੈ। ਸੁਰਗ ਦਾ ਪਿਆਰ ਵੀ ਝੂਠਾ ਹੈ। ਸਚ ਦਾ ਸਰੂਪ ਨਾਮ ਹੀ ਹੈ, ਸਿਫ਼ਤਿ ਸਾਲਾਹ ਹੈ, ਵਡਿਆਈ ਹੈ। ਗੁਰਬਾਣੀ ਏਕੰਕਾਰੀ ਹੋਂਦ ਜਾਂ ਹਸਤੀ ਦੇ ਨਾਮ ਸਰੂਪ ਦੀ ਵਡਿਆਈ ਕਰਦੀ ਹੈ।

'ਬਾਣੀ' ਦਾ ਸਿਧਾਂਤ ਉਲੀਕਣ ਵਿਚ, ਗੁਰੂ ਅੰਗਦ ਸਾਹਿਬ ਨੇ ਗੁਰੂ ਨਾਨਕ ਦੇਵ ਜੀ ਦੇ ਉਪਰ ਦਿੱਤੇ ਸਲੋਕ ਨੂੰ ਹੀ ਆਧਾਰ ਬਣਾਇਆ ਉਨ੍ਹਾਂ (ਗੁਰੂ ਅੰਗਦ ਸਾਹਿਬ) ਨੇ ਆਪਣੇ ਨਿਮਨ ਦਰਜ ਸਲੋਕ ਵਿਚ ਬਾਣੀ ਜਾਂ ਗੁਰਬਾਣੀ ਨੂੰ ਵੇਦ-ਬਾਣੀ ਤੋਂ ਨਿਖੇੜਿਆ ਵੀ, ਇਸ ਦੇ ਆਵੇਸ਼ ਦਾ ਸੋਮਾ ਵੀ ਪ੍ਰਗਟ ਕੀਤਾ, ਇਸ ਦੀ ਪ੍ਰਮੁੱਖ ਵਿਚਾਰਧਾਰਾ ਵੀ ਦਰਸਾਈ ਅਤੇ ਇਸ ਤੋਂ ਪ੍ਰਗਟ ਹੋਣ ਲਈ ਹਿਰਦੇ ਦੀ ਸਾਧਨਾ ਵੀ ਦਸੀ। ਸਲੋਕ ਇਹ ਹੈ:

ਸਲੋਕ ਮ: ੨

ਕਥਾ ਕਹਾਣੀ ਬੇਦੀ ਆਣੀ ਪਾਪੁ ਪੁੰਨੁ ਬੀਚਾਰੁ।
ਦੇ ਦੇ ਲੈਣਾ ਲੈ ਲੈ ਦੇਣਾ ਨਰਕਿ ਸੁਰਗਿ ਅਵਤਾਰ।
ਉਤਮ ਮਧਮਿ ਜਾਤੀ ਜਿਨਸੀ ਭਰਮਿ ਭਵੈ ਸੰਸ਼ਾਰੁ।
ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ।
ਗੁਰਮੁਖਿ ਆਖੀ ਗੁਰਮੁਖਿ ਜਾਤੀਂ ਸੁਰਤੀ ਕਰਮਿ ਧਿਆਈ।
ਹੁਕਮੁ ਸਾਜਿ ਹੁਕਮੈ ਵਿਚਿ ਰਖੈ ਹੁਕਮੈ ਅੰਦਰਿ ਵੇਖੈ।
ਨਾਨਕ ਅਗਹੁ ਹਉਮੈ ਤੁਟੈ ਤਾਂ ਕੋ ਲਿਖੀਐ ਲੇਖੈ।੧।

*(ਵਾਰ ਸਾਰੰਗ ਮ: ੪, ਮ: ੨, ਪੰਨਾ ੧੨੪੩)*

ਗੁਰੂ ਅੰਗਦ ਸਾਹਿਬ ਨੇ ਵੇਰਵੇ ਇਹ ਲਏ :

| | **ਵੇਦਬਾਣੀ** | | **ਗੁਰਬਾਣੀ** |
|---|---|---|---|
| (1) | ਭਰਮ ਭਵੈ ਸੰਸਾਰੁ | (1) | ਗਿਆਨ ਧਿਆਨ ਵਿਚ ਆਈ ਹੈ (ਗੁਰਬਾਣੀ) |
| (2) | ਕਥਾ-ਕਹਾਣੀ<br>ਪਾਪ-ਪੁੰਨ ਬੀਚਾਰੁ<br>ਦੇ ਦੇ ਲੈਣਾ, ਲੈ ਲੈ ਦੇਣਾ<br>ਨਰਕਿ ਸੁਰਗਿ ਅਵਤਾਰ<br>ਉਤਮ ਮਧਿਮ ਜਾਤੀ<br>ਉਤਮ ਮਧਿਮ ਜਿਨਸੀ | (2) | ਤਤੁ ਵਖਾਣੀ ਹੈ<br>ਹੁਕਮੁ ਸਾਜਿ<br>ਹੁਕਮੈ ਵਿਚਿ ਰਖੈ<br>ਹੁਕਮੈ ਅੰਦਰਿ ਵੇਖੈ<br>(ਸਭ ਮਹਿ ਜੋਤਿ) ਬਰਾਬਰੀ ਸਿਧਾਂਤ<br>(ਬ੍ਰਹਮਬਿੰਦ ਤੇ ਉਤਪਾਤੀ) |
| (3) | ਹਉਮੈ | (3) | ਹੁਕਮ ਮੰਨਿਐ, ਹਉਮੈ ਤੁਟੈ ਤਾਂ ਕੋ ਲਿਖੀਐ ਲੇਖੈ |
| (4) | (ਬਿਖੁ ਹੈ, ਸਮਾਜਕ ਜੀਵਨ ਲਈ) | (4) | ਅੰਮ੍ਰਿਤ ਬਾਣੀ<br>ਗੁਰਮੁਖਿ ਆਖੀਂ<br>ਗੁਰਮੁਖਿ ਜਾਤੀ |
| (5) | ਕਰਮ ਕਾਂਡ | (5) | ਸੁਰਤੀ ਕਰਮਿ ਧਿਆਈ। |

ਭਰਮ ਦਾ ਭਾਵ ਹੈ ਕਿ ਜੋ ਅਸਲੀਅਤ ਨਹੀਂ, ਪਰ ਭਾਸੇ ਸਚ। ਅਸਲੀਅਤ ਤਾਂ ਏਕੰਕਾਰ ਹੀ ਹੈ ਜੋ ਕਰਤਾ ਹੈ ਅਤੇ ਅਕਾਲ ਹੈ। ਇਸ ਲਈ ਸਭ ਕਥਾ-ਕਹਾਣੀਆਂ ਕਲਪਤ ਹਨ, ਭਰਮ ਹਨ। ਉਪਨਿਸ਼ਦਾਂ ਨੇ ਜੋ ਵੇਦਾਂ ਦਾ ਹੀ ਸਾਰ ਹਨ, ਇਹ ਗੱਲ ਮੰਨੀ ਹੈ ਕਿ ਕੇਵਲ ਹੋਂਦ ਜਾਂ ਹਸਤੀ ਬ੍ਰਹਮ ਹੀ ਹੈ, ਬਾਕੀ ਸਭ ਭਰਮ, ਮਾਇਆ ਜਾਂ ਕਲਪਨਾ ਹੈ ਇਹੋ ਗੱਲ ਗੁਰੂ ਅੰਗਦ ਸਾਹਿਬ ਕਹਿ ਰਹੇ ਹਨ। ਦੂਜੀ ਹੋਂਦ ਨਾਮ ਦੀ ਹੈ, ਸਤਿਨਾਮ ਦੀ। ਇਹ ਵੀ ਸਚ ਹੈ ਅਤੇ ਅਸਲੀਅਤ ਹੈ। ਇਸ ਲਈ ਭਗਤੀ ਵੀ ਸਚ ਅਤੇ ਪਾਪ-ਪੁੰਨ, ਲੈਣ-ਦੇਣ, ਨਰਕ-ਸੁਰਗ ਦੇ ਵਿਚਾਰ ਸਭ ਹੌਲੇ ਤੇ ਅਧੂਰੇ ਹਨ। ਗੁਰੂ ਨਾਨਕ ਸਾਹਿਬ ਨੇ ਵੇਦ ਦੀਆਂ ਸਥਾਪਿਤ ਕੀਤੀਆਂ ਪਾਪ-ਪੁੰਨ ਤੇ ਨਰਕ-ਸੁਰਗ ਦੀਆਂ ਵੰਡਾਂ ਵਲ ਹੀ ਸੰਕੇਤ ਕੀਤਾ ਸੀ। ਗੁਰੂ ਅੰਗਦ ਸਾਹਿਬ ਨੇ ਜਿਹੜੀਆਂ ਵੇਦ-ਸਥਾਪਿਤ ਹੋਰ ਵੀ ਮਾਰੂ ਵੰਡਾਂ ਹਨ, ਉਨ੍ਹਾਂ ਵਲ ਵੀ ਧਿਆਨ ਦਿਵਾਇਆ। ਇਹ ਜ਼ਹਿਰੀਲੀਆਂ ਵੰਡਾਂ ਜਾਤ-ਪਾਤ, ਜਿਨਸਾਂ, ਵਰਣਾਂ, ਆਸ਼ਰਮਾਂ ਦੀਆਂ ਸਨ। ਵੇਦ ਮਨੁੱਖਤਾ ਨੂੰ ਵੰਡਦਾ ਹੈ, ਕਿਉਂਕਿ ਉਸ ਨੇ ਪਰਮਾਤਮਾ ਨੂੰ ਹੀ ਦੇਵੀ ਦੇਵਤਿਆਂ ਵਿਚ ਵੰਡਿਆ ਹੈ। ਪਰ ਗੁਰਬਾਣੀ ਏਕਤਾ, ਨਿਜਾਮ ਤੇ ਸੰਗਠਨ ਵਲ ਲੈ ਜਾਂਦੀ ਹੈ। ਇਸ ਏਕਤਾ ਦਾ ਆਧਾਰ ਇਕ ਪ੍ਰਭੂ ਦਾ ਹੁਕਮ ਹੈ ਜੋ ਉਸ ਨੇ ਹੀ ਸਾਜਿਆ ਹੈ। ਵੇਦ-ਬਾਣੀ ਦਾ ਰਿਤ ਦਾ ਸਿਧਾਂਤ ਅਨਾਦੀ ਤੇ ਸੁਤੰਤਰ ਹੈ, ਉਹ ਆਪਣੇ ਆਪ ਵਿਚ ਹੀ ਪ੍ਰਭੂ ਹੈ ਇਸੇ ਲਈ ਉਥੇ ਕਰਮ ਆਪੇ ਫਲਪ੍ਰਦਾਤਾ ਵੀ ਹੈ। ਗੁਰਬਾਣੀ ਵਿਚ ਹੁਕਮ ਹੈ, ਉਸੇ ਰਜ਼ਾ ਵਿਚ ਫਲ ਮਿਲਦਾ ਹੈ। ਵੇਦ-ਬਾਣੀ ਨੇ ਵਰਣ, ਆਸ਼ਰਮ ਜਾਤ, ਪਾਤ

ਥਾਪੇ ਅਤੇ ਮੰਨੂੰ ਸਿਮਰਤੀ ਨੇ ਇਸਤ੍ਰੀ ਨੂੰ ਸੁਤੰਤਰਤਾ ਦੇਣ ਤੋਂ ਇਨਕਾਰ ਕੀਤਾ ਹੈ। ਇਸ ਅਨੁਸਾਰ ਇਸਤਰੀ ਜਦੋਂ ਪੁਤਰੀ ਹੈ ਤਾਂ ਬਾਪ ਅਧੀਨ ਰਹੇ, ਪਤਨੀ ਬਣ ਕੇ ਪਤੀ ਦੇ ਹੁਕਮ ਵਿਚ ਰਹੇ ਅਤੇ ਵਿਧਵਾ ਹੋ ਕੇ ਪੁਤਰ ਦੇ ਆਖੇ ਵਿਚ ਰਹੇ। ਗੁਰਬਾਣੀ ਨੇ ਇਹ ਸਾਰੀਆਂ ਵੰਡਾਂ ਤੋੜੀਆਂ ਹਨ—ਹੁਕਮ, ਨਦਰ ਤੇ ਤਕਵਾ ਰਖਿਆ ਹੈ। ਵੰਡਾਂ ਹਉਮੈ ਦੀਆਂ ਸਥਾਪਕ ਹਨ। ਹੁਕਮ ਹਉਮੈ ਨੂੰ ਤੋੜਦਾ ਹੈ। ਹਉਮੈ ਵਿਚ ਨਰਕ-ਸੁਰਗ ਅਵਤਾਰ ਹੀ ਹੋ ਸਕਦੇ ਹਨ ਪਰ ਹਉਮੈ ਦੇ ਨਾਸ਼ ਨਾਲ ਪ੍ਰਭੂ ਵਿਚ ਲੀਨ ਹੋਣਾ ਮਿਲਦਾ ਹੈ ਜੋ ਸਚੀ ਮੁਕਤੀ ਹੈ। ਹਉਮੈ ਵਿਚ ਆਵਾਗਵਨ ਬਣਿਆ ਰਹਿੰਦਾ ਹੈ, ਹਉਮੈ ਦੇ ਨਾਸ਼ ਨਾਲ ਪਾਰਉਤਾਰਾ ਹੈ।

ਵੇਦ-ਬਾਣੀ ਅਨੁਸਾਰ ਬ੍ਰਾਹਮਣੀ ਕਰਮ-ਕਾਂਡ, ਕ੍ਰਿਆਚਾਰ ਜ਼ਰਰੀ ਹੈ। ਗੁਰਬਾਣੀ ਅਨੁਸਾਰ ਕੇਵਲ ਸੁਰਤਿ ਜ਼ਰੂਰੀ ਹੈ, ਧਿਆਨ ਜ਼ਰੂਰੀ ਹੈ। ਸੁਰਤਿ ਪ੍ਰਭੂ ਚਰਨਾਂ ਵਿਚ ਜੋੜਨੀ ਹੈ। ਇਹ ਲਿਵ ਭਗਤੀ ਦੀ ਸਥਾਪਕ ਹੈ ਪਰ ਵੇਦ ਪਾਪ-ਪੁੰਨ ਦੇ ਕਰਮਾਂ ਦਾ ਸਥਾਪਕ ਹੈ।

ਇਸ ਸਿਧਾਂਤ ਨੂੰ ਮੁੱਖ ਰੱਖ ਕੇ ਗੁਰੂ ਅੰਗਦ ਦੇਵ ਜੀ ਨੇ ਬਾਣੀ ਰਚਨਾ ਕੀਤੀ, ਨਿਸ਼ਚੇ ਹੀ ਉਨ੍ਹਾਂ ਦੇ ਵਿਸ਼ੇ ਅੰਮ੍ਰਿਤ, ਤਤ, ਗਿਆਨ, ਗੁਰਮੁਖਿ, ਸੁਰਤਿ, ਕਰਮ, ਹੁਕਮ, ਸੇਵਾ (ਹਉਮੈ ਦੇ ਉਲਟ) ਤੇ ਮੁਕਤੀ (ਲਿਖੀਐ ਲੇਖੈ) ਜਾਂ ਦਰਗਾਹ ਵਿਚ ਪਰਵਾਨਗੀ ਬਣੇ।

ਇਹ ਲਿਵ ਭਗਤੀ ਦੀ ਸਥਾਪਕ ਹੈ। ਪਰ ਵੇਦ ਪਾਪ ਪੁੰਨ ਤੇ ਕਰਮਾਂ ਦਾ ਸਥਾਪਕ ਹੈ। ਗੁਰੂ ਅਮਰਦਾਸ ਜੀ ਨੇ ਗੁਰਬਾਣੀ ਨੂੰ ਵੇਦ ਬਾਣੀ ਤੋਂ ਇਸ ਤਰ੍ਹਾਂ ਨਿਖੇੜਿਆ :

ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ।
ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ।
ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ।
ਗੁਰ ਕਿਰਪਾ ਤੇ ਸੇ ਜਨ ਜਾਗੇ ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ।
ਕਹੈ ਨਾਨਕੁ ਸੋ ਤਤੁ ਪਾਏ ਜਿਸ ਨੋ ਅਨਦਿਨੁ ਹਰਿ ਲਿਵ ਲਾਗੈ ਜਾਗਤ ਰੈਣਿ ਵਿਹਾਣੀ।

*(ਅਨੰਦ ੨੭, ਪੰਨਾ ੯੨੦)*

ਇਸ ਨਿਖੇੜੇ ਦਾ ਰੂਪ ਤੇ ਉਹੋ ਹੈ ਜੋ ਗੁਰੂ ਨਾਨਕ ਦੇਵ ਤੇ ਗੁਰੂ ਅੰਗਦ ਦੇਵ ਜੀ ਨੇ ਦਿਤਾ ਹੈ।

| **ਵੇਦਬਾਣੀ** | **ਗੁਰਬਾਣੀ** |
|---|---|
| ਪੁੰਨ-ਪਾਪ ਦੀ ਬੀਚਾਰ | ਤਤ ਦੀ ਸਾਰ |
| ਤ੍ਰੈਗੁਣੀ ਵਿਸਥਾਰ | ਜਾਗਣਾ |
| ਭ੍ਰਮ-ਭ੍ਰਮਾਉਣਾ | ਹਰਿ ਮਨਿ ਵਸਣਾ |
| ਸੁਤਿਆ ਰੈਣਿ ਵਿਹਾਣੀ | ਅੰਮ੍ਰਿਤ ਬਾਣੀ ਦਾ ਉਚਾਰਨਾ |
| | ਅਨਦਿਨ ਦੀ ਲਿਵ |

ਮੁੱਖ ਗਲ ਇਹ ਕਹੀ ਹੈ ਕਿ ਵੇਦ ਤ੍ਰੈਗੁਣੀ ਹੈ ਤੇ ਤ੍ਰੈਗੁਣਤਾ ਦਾ ਉਪਾਸ਼ਕ ਹੈ। ਵੇਦ ਭੌਤਿਕਵਾਦੀ ਹੈ ਅਤੇ ਪਦਾਰਥ ਜਾਂ ਮਾਇਆ ਵਿਚ ਹੈ। ਇਹ ਭਰਮ ਜਾਂ ਅਗਿਆਨਤਾ ਹੈ ਅਤੇ ਜੀਵਨ ਉਦੇਸ਼ ਤੋਂ ਅਵੇਸਲਾਪਨ ਹੈ। ਵੇਦ ਹਿਸਾਬ ਜਾਂ ਲੇਖੇ ਦੀ ਗੱਲ ਹੈ ਕਿ ਕਿਸ ਕਰਮ ਦਾ

ਕਿਤਨਾ ਫਲ ਹੈ। ਗੁਰਬਾਣੀ ਰਜ, ਤਮ, ਸਤ ਦੇ ਕਰਤਾ ਦੀ ਉਪਾਸ਼ਕ ਹੈ ਜੋ ਤਤ ਹੈ। ਇਹ ਤਤ ਵਿਚ ਲਿਵ ਜੋੜਦੀ ਹੈ, ਨਾਮ ਮਨ ਵਿਚ ਵਸਾਉਂਦੀ ਹੈ। ਨਾਮ ਵਿਚ ਸਾਵਧਾਨ ਹੋਣਾ ਜਾਗਰਣ ਹੈ, ਇਸ ਤਰ੍ਹਾਂ ਜੀਵਨ ਉਦੇਸ਼ ਦੀ ਪੂਰਤੀ ਹੁੰਦੀ ਹੈ। ਪਰ ਗੁਰੂ ਅਮਰਦਾਸ ਜੀ ਨੇ ਵੇਦ ਦੀ ਇਸ ਅਸਲੀਅਤ ਨੂੰ ਵੀ ਪਛਾਣਿਆ ਹੈ ਕਿ 'ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ'। ਵੇਦ ਕਿਸੇ ਅਵਸ਼ ਨਾਮ ਵਲ ਸੰਕੇਤ ਕਰਦਾ ਹੈ, ਇਹੋ ਵੇਦ ਦਾ ਸਰੇਸ਼ਟਤਮ ਭਾਗ ਹੈ, ਪਰ ਉਸ ਨੇ ਤ੍ਰੈਗੁਣਤਾ ਦਾ ਵਿਸਥਾਰ ਇਤਨਾ ਦਿਤਾ ਹੈ ਕਿ ਜਿਗਿਆਸੂ ਉਸ ਵਿਚੋਂ ਨਾਮ ਦੀ ਧਾਰਨਾ ਘਟ ਹੀ ਧਾਰਨ ਕਰਦਾ ਹੈ ਅਤੇ ਭੌਤਿਕ-ਵਾਦ ਵਿਚ ਬੇਤਾਲ ਰਹਿੰਦਾ ਹੈ, ਸਚ ਤਜਦਾ ਹੈ, ਕੂੜ ਵਿਚ ਲਗਦਾ ਹੈ। ਤਦ ਵੀ ਵੇਦਬਾਣੀ ਨਾਮ ਤੋਂ ਬਿਲਕੁਲ ਵਿਰਵੀ ਨਹੀਂ ਹੈ।

ਗੁਰੂ ਅਮਰਦਾਸ ਜੀ ਜਦੋਂ ਸਮਕਾਲੀ ਸਚੀ ਬਾਣੀ ਨੂੰ ਕਚੀ ਬਾਣੀ ਤੋਂ ਨਿਖੇੜਦੇ ਹਨ, ਤਦ ਧਾਰਨਾ ਇਹ ਦਿੰਦੇ ਹਨ ਕਿ ਕਚੀ ਬਾਣੀ ਵਾਲੇ ਉਹ ਹਨ ਜਿਹਨਾਂ ਦੀ ਕਥਨੀ ਹੈ ਪਰ ਰਹਿਣੀ ਨਹੀਂ ਹੈ, ਜਿਹਨਾਂ ਉਤੇ ਮਾਇਆ ਦਾ ਵਸੀਕਾਰ ਹੈ ਤੇ ਇਸੇ ਕਰਕੇ ਉਹਨਾਂ ਦੀ ਲਿਖਣ ਦੀ ਰਵਾਨੀ ਜਾਂ ਤੇਜ਼ੀ ਵਿਚ ਵਿਸ਼ਈ ਰੰਗ ਹੈ ਇਹੋ ਹੀ ਕਚਾਪਨ ਹੈ, ਕਚਾ ਵਖਾਣ ਹੈ :

ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ
ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ।

*(ਅਨੰਦ ੨੩, ਪੰਨਾ ੯੨੦)*

ਸੱਚੀ ਬਾਣੀ ਸਚੇ ਗੁਰੂ ਦੀ ਹੈ ਜਿਸ ਪਾਸ ਕਥਨੀ ਭੀ ਹੈ ਤੇ ਕਰਨੀ ਭੀ ਹੈ; ਪਹਿਲਾਂ ਕਰਨੀ ਹੈ ਤੇ ਫਿਰ ਕਥਨੀ ਹੈ। ਭਾਵ ਸਤਿਗੁਰੂ ਸ਼ਬਦ ਜਾਂ ਸਚੀ ਬਾਣੀ ਵਿਚ ਉਹ ਕੁਝ ਦਸਦਾ ਹੈ ਜੋ ਉਸ ਨੇ ਪਰਤਾਵਾ ਕਰਕੇ ਦੇਖਿਆ ਹੈ ਜਾਣਿਆ ਹੈ। ਪਰਤਾਵਾ ਕਰਕੇ ਦੇਖਣ ਨੂੰ ਹੀ ਸ਼ਬਦ ਕਿਹਾ ਜਾਂਦਾ ਹੈ ਜੋ ਸਚੀ ਬਾਣੀ ਦਾ ਪ੍ਰਮਾਣ ਹੈ। ਬਾਣੀ ਸਚੀ ਉਦੋਂ ਹੁੰਦੀ ਹੈ ਜਦੋਂ ਉਹ ਨਾਮ ਅਭਿਆਸ ਵਿਚੋਂ ਉਪਜਦੀ ਹੈ। ਇਹ ਉਹ ਅਵਸਥਾ ਹੈ ਜਿਸ ਨੂੰ ਸੁਖਮਨੀ ਵਿਚ 'ਹਰਿ ਸਿਮਰਨ ਲਗਿ ਬੇਦ ਉਪਾਏ' ਕਿਹਾ ਹੈ। ਸਿਮਰਨ ਦੀ ਲਿਵ ਵਿਚੋਂ ਸਚੀ ਬਾਣੀ ਉਪਜਦੀ ਹੈ। ਸਿਮਰਨ ਦੀ ਸਾਧਨਾ ਹੀ ਬਾਣੀ ਨੂੰ ਸਚਾਈ ਪ੍ਰਦਾਨ ਕਰਦੀ ਹੈ। ਪਰ ਗੁਰੂ ਅਮਰਦਾਸ ਜੀ ਹੋਰ ਗੰਭੀਰਤਾ ਵਿਚ ਗਏ ਹਨ। ਕਚੀ ਬਾਣੀ ਬਾਰੇ ਉਨ੍ਹਾਂ ਇਹ ਕਿਹਾ ਹੈ ਕਿ ਇਸ ਦੇ ਕਈ ਰਚਣਹਾਰ ਸੰਤਗੀਰੀ ਦੀ ਸ਼ੁਹਰਤ ਰਖਦੇ ਹਨ ਪਰ ਵਿਚੋਂ ਹਨ ਉਹ ਐਸੇ ਕਿ 'ਹਰਿ ਹਰਿ ਨਿਤ ਕਰਹਿ ਰਸਨਾ, ਕਹਿਆ ਕਛੂ ਨ ਜਾਣੀ।' ਸੋ ਸਾਰੇ ਸਿਮਰਨ ਕਰਦੇ ਜਾਪਦੇ ਮਨੁਖ ਸਤਿਗੁਰੂ ਨਹੀਂ ਹੋ ਜਾਂਦੇ। ਜੋ ਸਿਮਰਨ ਵਿਚ ਕਚੇ ਹਨ, ਉਹ ਕਚੀ ਬਾਣੀ ਹੀ ਦੇ ਸਕਦੇ ਹਨ। ਜਿਥੇ ਸਿਮਰਨ ਕੇਵਲ ਰਸਨਾ ਤੀਕ ਹੀ ਰਹਿੰਦਾ ਹੈ, ਚਿਤ ਵਿਚ ਨਹੀਂ ਜਾਂਦਾ, ਉਥੇ ਕਚਾਪਨ ਰਹਿੰਦਾ ਹੈ। ਸਿਮਰਨ ਕਰਕੇ ਜਦੋਂ ਕੋਈ ਇਸ ਅਵਸਥਾ ਵਿਚ ਪਹੁੰਚਦਾ ਹੈ ਜੋ ਗੁਰੂ ਅਮਰਦਾਸ ਜੀ ਦੀਆਂ ਇਹਨਾਂ ਸਤਰਾਂ ਵਿਚ ਦਸੀ ਹੈ, ਤਦ ਕੋਈ ਸਚੀ ਬਾਣੀ ਵਾਲਾ ਸਤਿਗੁਰੂ ਬਣਦਾ ਹੈ :

ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ।
ਪੀਵਹੁ ਅੰਮ੍ਰਿਤ ਸਦਾ ਰਹਹੁ ਹਰਿ ਰੰਗਿ ਜਪਿਹੁ ਸਾਰਿੰਗ ਪਾਣੀ।

*(ਅਨੰਦ ੨੩, ਪੰਨਾ ੯੨੦)*

ਜਦੋਂ ਸਿਮਰਨ ਹੋ ਰਿਹਾ ਹੋਵੇ, ਪਰ ਚਿਤ ਮਾਇਆ ਨੇ ਹਿਰਿਆ ਹੋਵੇ, ਉਦੋਂ ਜੋ ਬਾਣੀ ਉਪਜਦੀ ਹੈ ਉਹ ਕਚੀ ਹੀ ਰਹਿੰਦੀ ਹੈ। 'ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਵੇ ਰਵਾਣੀ'। ਜਿਹਨਾਂ ਦਾ ਚਿਤ ਮਾਇਆ ਵਿਚ ਲਗਾ ਹੈ, ਕਥਨ ਉਹ ਵੀ ਬਹੁਤ ਤੇਜ਼ੀ, ਰਵਾਨੀ ਤੇ ਚੁਸਤੀ ਦੇ ਕਰਦੇ ਹਨ ਪਰ ਉਹ ਕਚੀ ਬਾਣੀ ਹੀ ਰਹਿੰਦੀ ਹੈ। ਮਾਇਆ ਦੇ ਬਿਆਨ ਦੀ ਚੁਸਤੀ ਜਾਂ ਚੰਚਲਤਾ ਸਚੀ ਬਾਣੀ ਨਹੀਂ ਬਣਾ ਸਕਦੀ। ਪਾਰਖੂ ਵੀ ਮਾਇਆਧਾਰੀ ਹੋ ਸਕਦੇ ਹਨ। ਉਹਨਾਂ ਨੂੰ ਮਾਇਆਵਾਦੀ ਬਾਣੀ ਬੜੀ ਸ੍ਰੇਸ਼ਟ ਤੇ ਉਤਮ ਸਾਹਿਤ ਦਿਸਦੀ ਹੈ ਪਰ ਭਗਤਾਂ ਦੀ ਚਾਲ ਹੋਰ ਹੈ ਜਿਥੇ 'ਲਬੁ ਲੋਭੁ ਅਹੰਕਾਰ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ' ਹੁੰਦਾ ਹੈ। ਮਾਇਆ ਉਦਰ ਦੀ ਅਗਨੀ ਵਾਂਗ ਹੈ। ਜਦੋਂ ਇਹ ਚਿਤ ਨੂੰ ਹਿਰਦੀ ਹੈ, ਤਦ 'ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ'। ਫ਼ਕੀਰਾਂ ਦੀ ਰਚਨਾ ਹੋਰ ਹੈ, ਉਸ ਦਾ ਰੰਗ ਹੋਰ ਹੈ, ਰਸ ਹੋਰ ਹੈ। ਮਾਇਆ ਦੀ ਤ੍ਰਿਸ਼ਨਾ ਵਿਚ ਆਏ ਸਾਹਿਤ—ਕਵਿਤਾ, ਨਾਟਕ, ਨਾਵਲ, ਕਹਾਣੀ ਅਲੋਚਨਾ ਦਾ ਰੂਪ ਹੋਰ ਹੈ, ਰੰਗ ਹੋਰ ਹੈ, ਰਸ ਹੋਰ ਹੈ। ਤਦ ਹੀ ਪੂਰਨ ਸਿੰਘ ਕਿਸੇ ਵੇਗ ਵਿਚ ਕਹਿ ਗਿਆ ਹੈ ਕਿ ਕਾਲੀਦਾਸ, ਸ਼ੈਕਸਪੀਅਰ, ਕਾਰ-ਲਾਈਲ ਹਾਲੀ ਬੱਚੇ ਹਨ, ਉਹਨਾਂ ਨੂੰ ਫ਼ਕੀਰੀ ਸਾਹਿਤ ਦਾ; ਕੀ ਪਤਾ ਹੈ ? ਪੁਸਤਕਾਂ ਦੇ ਅੰਬਾਰ ਲੱਗੇ ਹੋਏ ਹਨ, ਪਰ ਸਭ ਮਾਇਆਧਾਰੀ ਸਾਹਿਤ ਹੈ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਹਉਮੈ ਨਾਲ ਲਿਬੜਿਆ ਹੋਇਆ ਹੈ। ਪਾਰਖੂਆਂ ਵਲੋਂ ਬੜੇ ਉੱਚੇ ਪਾਏ ਦੇ ਮੰਨੇ ਜਾਂਦੇ ਨਾਵਲ, ਨਾਟਕ ਤੇ ਕਵਿਤਾਵਾਂ ਕਾਮ ਚੇਸ਼ਟਾ, ਜਿਸ ਨੂੰ ਪਿਆਰ ਵੀ ਕਹਿੰਦੇ ਹਨ ਤੇ ਆਧਾਰਤ ਹਨ। ਇਹਨਾਂ ਵ੍ਰਿਚ ਹੋਰ ਵੀ ਕਈ ਮਨੁੱਖੀ ਪ੍ਰਵਿਰਤੀਆਂ ਦੀ ਲਾਗ ਹੁੰਦੀ ਹੈ, ਮੁੱਖ ਇਹ ਪ੍ਰਵਿਰਤੀਆਂ ਹਨ, ਪਰ ਦੇਵੀ-ਦੇਵਤਿਆਂ, ਰਿਸ਼ੀਆਂ-ਮੁਨੀਆਂ, ਰਾਜੇ-ਅਵਤਾਰਾਂ, ਪੀਰਾਂ ਫ਼ਕੀਰਾਂ, ਸੁੰਦਰੀਆਂ-ਪਰੀਆਂ ਦੀਆਂ ਜੋ ਕਹਾਣੀਆਂ ਧਰਮ ਗ੍ਰੰਥਾਂ, ਮਹਾਂ-ਕਾਵਾਂ, ਪੁਰਾਣਾਂ ਵਿਚ ਆਈਆਂ ਹਨ, ਉਹਨਾਂ ਦੀ ਬੁਨਿਆਦ ਵਿਚ ਵੀ ਇਹੋ ਪ੍ਰਵਿਰਤੀਆਂ ਹਨ। ਬੇਦ ਪੁਰਾਣ ਦੀਆਂ ਕਥਾ-ਕਹਾਣੀਆਂ ਵਿਚ ਜੋ ਪਾਪ-ਪੁੰਨ, ਲੈਣ-ਦੇਣ, ਨਰਕ-ਸੁਰਗ, ਜਾਤ-ਜਿਨਸ ਦੇ ਵਿਚਾਰ ਹਨ, ਉਹਨਾਂ ਥਲੇ ਵੀ ਪ੍ਰਵ੍ਰਿਤੀਆਂ ਕਾਮ, ਕ੍ਰੋਧ, ਲੋਭ, ਮੋਹ, ਹਉਮੈ, ਹੰਕਾਰ ਦੀਆਂ ਹੀ ਹਨ। 'ਦਸ ਅਵਤਾਰ ਰਾਜੇ ਹੋਇ ਵਰਤੇ' ਦੀਆਂ ਕਥਾ ਕਹਾਣੀਆਂ ਵੀ ਰਾਜਿਆਂ ਵਾਲੀਆਂ ਹੀ ਹਨ ਤੇ ਮਾਇਕ ਹਨ। ਫਿਰ ਇਹ ਕਥਾ-ਕਹਾਣੀਆਂ ਹਨ ਨਿਰੀ ਕਲਪਨਾ ਜੋ ਭੌਤਿਕ ਤੇ ਪਦਾਰਥਕ ਪਧਰ ਦੀ ਹੈ। ਸਿਮ੍ਰਿਤੀਆਂ ਦੇ ਦਸੇ ਜਗ-ਕਰਮ, ਰਸਮਾਂ-ਰੀਤਾਂ ਦੇ ਥਲੇ ਬ੍ਰਾਹਮਣੀ ਲਬ-ਲੋਭ, ਮਾਇਆ-ਮੋਹ ਹੈ। ਕਰਮ ਤੇ ਫਲ ਬਾਰੇ ਦਿਤੀਆਂ ਕਥਾ ਕਹਾਣੀਆਂ ਦਾ ਪਧਰ ਭੌਤਿਕ ਜਾਂ ਮਾਇਕ ਹੀ ਹੋ ਸਕਦਾ ਹੈ। ਇਹ ਅਸਲੋਂ ਪਰਾਭੌਤਿਕ ਤੇ ਅਧਿਆਤਮਿਕ ਨਹੀਂ ਹੋ ਸਕਦੀਆਂ। ਇਹ ਠੀਕ ਹੈ ਕਿ ਇਕ ਦੂਸ਼ਿਤ ਸਥਿਤੀ ਦਾ ਚਿਤਰਨ ਆਪਣੇ ਆਪ ਸ਼ੁਧ-ਪਵਿਤਰ ਸਥਿਤੀ ਦਾ ਸੁਝਾ ਵੀ ਦੇ ਰਿਹਾ ਹੁੰਦਾ ਹੈ। ਇਹ ਵੀ ਹੋ ਸਕਦਾ ਹੈ ਕਿ ਲੇਖਕ ਦੀ ਭਾਵਨਾ ਨਿਰਮਲ ਹੋਵੇ। ਪਰ ਇਹ ਠੀਕ ਹੈ ਕਿ ਉਹ ਸਾਹਿਤਕ ਰਚਨਾ ਦਾ ਪਾਸਾਰਾ ਭੌਤਿਕ, ਪਦਾਰਥਕ, ਮਾਇਕ ਰਖਦੇ ਹਨ ਜਾਂ ਰਖ ਸਕਦੇ ਹਨ ਤੇ ਉਹਨਾਂ ਦੀਆਂ ਕਹਾਣੀਆਂ ਤੇ ਗੋਂਦਾਂ ਵਿਚ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਹਉਮ ਹੀ ਮੁੱਖ ਪ੍ਰਵਿਰਤੀਆਂ ਕੰਮ ਕਰਦੀਆਂ ਹਨ। ਉੱਚੇ ਪੱਧਰ ਦੀਆਂ ਐਸੀਆਂ ਰਚਨਾਵਾਂ ਦੀ ਸ਼ੈਲੀ-ਬੋਲੀ ਵੀ ਬੜੇ

ਰੋਚਿਕ ਹੁੰਦੇ ਹਨ। ਪਰ ਸ਼ੈਲੀ-ਬੋਲੀ ਦੀ ਰਵਾਨੀ, ਚੰਚਲਤਾ, ਚੁਸਤੀ ਵੀ ਮਾਇਆਵਾਦੀ ਹੁੰਦੇ ਹਨ। ਸ਼ੈਲੀ-ਬੋਲੀ ਦਾ ਸਹਜ, ਸਰਲਤਾ ਹੋਰ ਚੀਜ਼ ਹਨ, ਉਹਨਾਂ ਦਾ ਆਪਣਾ ਆਤਮਿਕ, ਸਦਾਚਾਰਿਕ ਪ੍ਰਭਾਵ ਹੁੰਦਾ ਹੈ। ਇਹ ਠੀਕ ਹੈ ਕਿ ਕਚੀ ਬਾਣੀ ਜਾਂ ਕਚਾ ਸਾਹਿਤ ਜੀਵਨ ਦੇ ਯਥਾਰਥ ਦਾ ਚਿਤਰਨ ਕਰਦਾ ਹੈ—ਬਹੁਤਾ ਜੀਵਨ ਇਸੇ ਤਰ੍ਹਾਂ ਦਾ ਹੈ। ਸਚੀ ਬਾਣੀ ਵੀ ਕਾਮਾਦਿਕ ਦੇ ਜੀਵਨ ਦੇ ਸੰਕੇਤ ਕਰਨ ਬਿਨਾ ਨਹੀਂ ਤੁਰਦੀ, ਪਰ ਉਸ ਦਾ ਉਦੇਸ਼ ਉਸ ਤਰ੍ਹਾਂ ਮਨੋਰੰਜਨ, ਸੋਹਜ-ਸੁਆਦ ਤੇ ਰੂਪ-ਰੰਗ ਦੇ ਵਿਸ਼ਈ ਰਸ ਉਪਜਾਣਾ ਨਹੀਂ ਹੁੰਦਾ ਜਿਵੇਂ ਆਮ ਸਾਹਿਤ ਦਾ ਹੁੰਦਾ ਹੈ। ਜੀਵਨ ਦਾ ਯਥਾਰਥ ਠੀਕ ਕਾਮ, ਕ੍ਰੋਧ, ਲੋਭ, ਮੋਹ ਹੰਕਾਰ, ਹਉਮੈ ਦੀ ਖੇਡ ਹੀ ਹੈ। ਪਰ ਸਚੀ ਬਾਣੀ ਦਾ ਮੰਤਵ ਕੇਵਲ ਜੀਵਨ ਯਥਾਰਥ ਨੂੰ ਚਿਤਰਨਾ ਨਹੀਂ ਹੈ, ਸਗੋਂ ਉਸ ਨੂੰ ਨਿਰਲੇਪਤਾ ਦੇ ਜੀਵਨ ਦੀ ਸੇਧ ਦੇਣਾ ਹੈ, ਸਤ-ਸੰਤੋਖ-ਦਇਆ-ਧਰਮ-ਸੁਚ ਦੇ ਜੀਵਨ ਦੀ ਸੋਝੀ ਦੇਣਾ ਹੈ, ਆਤਮਿਕ ਸੁਰਤਿ ਤੇ ਸੋਝੀ ਦੇਣਾ ਹੈ। ਕਚੀ ਬਾਣੀ ਦਾ ਬਲ ਪ੍ਰਵਿਰਤੀ ਤੇ ਹੈ, ਸਚੀ ਦਾ ਨਿਰਲੇਪਤਾ ਤੇ।

ਸੱਚੀ ਬਾਣੀ ਤੇ ਕੱਚੀ ਬਾਣੀ ਦੇ ਦਾਰਸ਼ਨਿਕ ਪਧਰ ਦੇ ਫ਼ਰਜ਼ ਦਾ ਕੁੱਝ ਨਿਰਣਾ ਗੁਰੂ ਅਮਰਦਾਸ ਜੀ ਨੇ ਆਸਾ ਰਾਗ ਦੇ ਇਸ ਪਦੇ ਵਿਚ ਕੀਤਾ ਹੈ। ਇਹ ਵੀ ਅਸਲੋਂ ਸਚੀ ਬਾਣੀ ਦੇ ਉਦੇਸ਼ ਦਾ ਨਿਰਣਾ ਹੈ :

ਆਸਾ ਮਹਲਾ ੩

ਹਰਿ ਦਰਸਨੁ ਭਾਵੈ ਵਡ ਭਾਗ।
ਗੁਰ ਕੈ ਸਬਦ ਸਚੈ ਬੈਰਾਗਿ।
ਖਟੁ ਦਰਸਨ ਵਰਤੈ ਵਰਤਾਰਾ।
ਗੁਰ ਕਾ ਦਰਸਨੁ ਅਗਮ ਅਪਾਰਾ ।੧।
ਗੁਰ ਕੈ ਦਰਸਨਿ ਮੁਕਤਿ ਗਤਿ ਹੋਇ।
ਸਾਚਾ ਆਪਿ ਵਸੈ ਮਨਿ ਸੋਇ ।੧। ਰਹਾਉ।
ਗੁਰ ਦਰਸਨਿ ਉਧਰੈ ਸੰਸਾਰਾ।
ਜੇ ਕੋ ਲਾਏ ਭਾਉ ਪਿਆਰਾ।
ਭਾਉ ਪਿਆਰਾ ਲਾਏ ਵਿਰਲਾ ਕੋਇ।
ਗੁਰ ਕੈ ਦਰਸਨਿ ਸਦਾ ਸੁਖੁ ਹੋਇ ।੨।
ਗੁਰ ਕੈ ਦਰਸਨਿ ਮੋਖ ਦੁਆਰੁ।
ਸਤਿਗੁਰੂ ਸੇਵੈ ਪਰਵਾਰ ਸਾਧਾਰੁ।
ਨਿਗੁਰੇ ਕਉ ਗਤਿ ਕਾਈ ਨਾਹੀ।
ਅਵਗੁਣਿ ਮੁਠੇ ਚੋਟਾ ਖਾਹੀ ।੩।
ਗੁਰ ਕੈ ਸਬਦਿ ਸੁਖੁ ਸਾਂਤਿ ਸਰੀਰ ॥
ਗੁਰਮੁਖਿ ਤਾ ਕਉ ਲਗੈ ਨ ਪੀਰ ॥
ਜਮਕਾਲੁ ਤਿਸੁ ਨੇੜਿ ਨ ਆਵੈ ॥
ਨਾਨਕ ਗੁਰਮੁਖਿ ਸਾਚਿ ਸਮਾਵੈ ।੪।੪।

(ਗੁ. ਗ੍ਰੰ. ਪੰਨਾ ੩੬੦-੩੬੧)

ਜਿਵੇਂ ਆਮ ਸਾਹਿਤ ਇਸ ਅਸੂਲ ਨੂੰ ਮੰਨਦਾ ਹੈ ਕਿ ਸਾਹਿਤ ਲੇਖਕ ਦੀ ਸ਼ਖਸੀਅਤ ਦਾ ਪ੍ਰਤਿਬਿੰਬ ਹੁੰਦਾ ਹੈ, ਸੱਚੀ ਬਾਣੀ ਇਸ ਅਸੂਲ ਨੂੰ ਬੁਨਿਆਦੀ ਮੰਨਦੀ ਹੈ। ਸਗੋਂ ਬਾਣੀ ਦਾ ਸਿਧਾਂਤ ਹੀ ਗੁਰੂ ਅਮਰਦਾਸ ਇਹ ਦਸ ਰਹੇ ਹਨ ਕਿ ਰਹਣੀ ਬਿਨਾ ਸੱਚੀ ਬਾਣੀ ਹੋ ਹੀ ਨਹੀਂ ਸਕਦੀ, ਸਚੀ ਬਾਣੀ ਕੇਵਲ ਸਤਿਗੁਰੂ ਦੀ ਸ਼ਖ਼ਸੀਅਤ ਦਾ ਹੀ ਪ੍ਰਕਾਸ਼ ਹੈ—ਨਹੀਂ ਤੇ ਬਾਣੀ 'ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ' ਹੀ ਹੈ। ਗੁਰਮੁਖੀ ਰਹਿਣੀ ਸਮੇਂ-ਸਥਾਨ ਨੂੰ ਉਲੰਘ ਕੇ ਇਹਨਾਂ ਸਦਾਚਾਰਿਕ, ਮਾਨਸਿਕ, ਆਤਮਿਕ ਤਤਾਂ ਤੇ ਨਿਰਭਰ ਹੁੰਦੀ ਹੈ :

ਗੁਰਮੁਖਿ ਬੁਢੇ ਕਦੇ ਨਾਹੀ ਜਿਨਾ ਅੰਤਰਿ ਸੁਰਤਿ ਗਿਆਨੁ।
ਸਦਾ ਸਦਾ ਹਰਿ ਗੁਣ ਰਵਹਿ ਅੰਤਰਿ ਸਹਜ ਧਿਆਨੁ।
ਓਇ ਸਦਾ ਅਨੰਦਿ ਬਿਬੇਕ ਰਹਹਿ ਦੁਖਿ ਸੁਖਿ ਏਕ ਸਮਾਨਿ।
ਤਿਨਾ ਨਦਰੀ ਇਕੋ ਆਇਆ ਸਭੁ ਆਤਮ ਰਾਮੁ ਪਛਾਨੁ।੪੪।

*(ਸਲੋਕ ਵਾਰਾ ਤੇ ਵਧੀਕ, ਮ: ੩, ਪੰਨਾ ੧੪੧੮)*

ਆਦਰਸ਼ਕ ਰਹਿਣੀ ਦਾ ਆਧਾਰ ਹਨ : ਸੁਰਤਿ, ਗਿਆਨੁ, ਸਿਮਰਨ (ਸਦਾ ਸਦਾ ਹਰਿ ਗੁਣ ਰਵਹਿ), ਸਹਜ, ਧਿਆਨ, ਅਨਦ ਬਿਬੇਕ, ਸਮਤਾ, ਬ੍ਰਹਮ ਪਛਾਣ, ਆਤਮ-ਪਛਾਣ ਤੇ ਰਾਮ-ਪਛਾਣ।

ਗੁਰਮੁਖਿ ਦੀ ਰਹਿਣੀ ਹੈ :

ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ।
ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ।
ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸ।੧੬।

*(ਪੰਨਾ ੧੪੧੪)*

ਜਿਥੇ ਰਹਿਣੀ ਨਹੀਂ ਹੈ ਤੇ ਕਥਨੀ ਹੈ, ਉਹ ਕਚੀ ਬਾਣੀ ਹੈ। ਗੁਰੂ ਦੀ, ਗੁਰਮੁਖਿ ਦੀ ਰਹਿਣੀ ਹੀ ਸਾਹਿਤ ਹੈ, ਸਚੀ ਬਾਣੀ ਹੈ, ਭਾਵੇਂ ਉਹ ਇਕ ਫਿਕਰਾ ਨਾ ਲਿਖੇ (ਪੂਰਨ ਸਿੰਘ ਨੇ ਇਹੋ ਜਿਹੀ ਗਲ ਵੀ ਕਹੀ ਹੈ)। ਸਿਮਰਨ ਤੇ ਸੁਰਤਿ ਵਾਲੇ ਦੀ ਰਹਿਣੀ ਹੀ ਸ੍ਰੇਸ਼ਟ ਸਾਹਿਤ ਹੈ। ਕਚੀ ਬਾਣੀ ਤੇ ਸਚੀ ਬਾਣੀ ਦੋਹਾਂ ਦਾ ਮਾਧਿਅਮ ਇਕੋ ਬੋਲੀ ਹੈ, ਪਰ ਰਹਿਣੀ ਵਾਲੇ ਦੇ ਹਰ ਸ਼ਬਦ ਤੇ ਬਚਨ ਵਿਚ ਉਹ ਸ਼ਕਤੀ ਹੁੰਦੀ ਹੈ ਜੋ ਉਪਰੋਂ ਡਿਗਣ ਵਾਲੇ ਪੱਥਰ ਵਿਚ ਹੁੰਦੀ ਹੈ ਤੇ ਜ਼ਮੀਨ ਤੇ ਪਏ ਵੱਟੇ ਵਿਚ ਨਹੀਂ ਹੁੰਦੀ (ਇਹ ਵੀ ਪੂਰਨ ਸਿੰਘ ਦਾ ਖਿਆਲ ਹੈ।) ਸਚੀ ਬਾਣੀ ਦਾ ਅੱਖਰ ਤੀਰ ਹੈ, ਅਣਿਆਲਾ ਤੀਰ ਹੈ, ਅੰਦਰ ਧਸ ਜਾਂਦਾ ਹੈ। ਕਚੀ ਬਾਣੀ ਦੇ ਅੱਖਰ ਵਿਚ ਉਹ ਸਮਰਥਾ ਨਹੀਂ ਹੁੰਦੀ। ਕਾਰਨ ਇਹੋ ਹੈ ਕਿ ਉਹ ਰਹਿਣੀ ਵਿਚੋਂ ਨਿਕਲੀ ਹੈ, ਉਹ ਕੇਵਲ ਕਥਨੀ ਹੈ। ਇਹ ਵੀ ਠੀਕ ਹੈ ਕਿ ਸਿਖ ਉਪਾਸਨਾ ਗੁਰੂ ਦੀ ਹੀ ਕਰਦਾ ਹੈ, ਗੁਰੂ ਸ਼ਖਸੀਅਤ ਦੀ, ਉਪਾਸ਼ਨਾ ਦਾ ਮਾਧਿਅਮ ਗੁਰੂ ਦੀ ਉਚਾਰੀ ਸੱਚੀ ਬਾਣੀ ਹੈ—ਇਸ ਤਰ੍ਹਾਂ ਵੀ ਸ਼ਬਦ-ਗੁਰੂ ਹੁੰਦਾ ਹੈ। ਸਿਖ ਦੀ ਬਿਰਤੀ ਗੁਰੂ-ਸ਼ਖਸੀਅਤ, ਗੁਰੂ ਰਹਿਣੀ ਵਿਚ ਹੁੰਦੀ ਹੈ, ਇਸ ਸੁਰਤਿ ਦਾ ਸਾਧਨ ਸਚੀ ਬਾਣੀ ਹੈ। ਸਚੀ ਬਾਣੀ ਤੇ

ਗੁਰੂ-ਸ਼ਖ਼ਸੀਅਤ ਨਿਖੇੜੇ ਨਹੀਂ ਜਾ ਸਕਦੇ। ਸ਼ਬਦ ਤੇ ਰਹਿਣੀ ਦੀ ਇਕਸੁਰਤਾ ਹੀ ਸਿਖ ਦੇ ਹਿਰਦੇ ਵਿਚ ਬਾਣੀ ਨੂੰ ਉਤਾਰ ਸਕਦੀ ਹੈ :

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ।
ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ।
ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ।
ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿਰੰਗਿ ਜਪਿਹੁ ਸਾਰਿੰਗਪਾਣੀ।
ਕਹੈ ਨਾਨਕ ਸਦਾ ਗਾਵਹੁ ਏਹ ਸਚੀ ਬਾਣੀ।੨੩।

*(ਗ. ਗ੍ਰੰ. ਪੰਨਾ ੯੨੦)*

ਗੁਰੂ, ਸ਼ਬਦ ਤੇ ਸਿਖ ਇਕਮਿਕ ਹੋ ਜਾਂਦੇ ਹਨ ਜਦੋਂ ਸਿਖ ਅੰਮ੍ਰਿਤ ਪੀਂਦਾ ਹੈ, ਹਰਿ ਰੰਗ ਵਿਚ ਵਿਚਰਦਾ ਹੈ ਤੇ ਸਾਰਿੰਗਪਾਣੀ ਦਾ ਜਾਪ ਕਰਦਾ ਹੈ। ਕੱਚੇ ਸਾਹਿਤ ਜਾਂ ਕਚੀ ਬਾਣੀ ਵਿਚ ਇਹ ਸਮਰਥਾ ਨਹੀਂ ਹੁੰਦੀ ਕਿ ਲਿਖਤ, ਲੇਖਕ ਤੇ ਪਾਠਕ ਇਕ ਹੋ ਜਾਣ; ਜੇ ਹੁੰਦੇ ਹਨ ਤਦ ਮਿਲਾਪ ਛਿਨਭੰਗਰੀ ਹੁੰਦਾ ਹੈ। ਪਰ ਸੱਚੀ ਬਾਣੀ ਸਦਾ ਦਾ ਆਨੰਦ ਦਿੰਦੀ ਹੈ। ਸੱਚੀ ਬਾਣੀ ਅਨੰਦ ਪ੍ਰਦਾਨ ਕਰਦੀ ਹੈ ਕਿਉਂਕਿ ਸਗਲ ਮਨੋਰਥਾਂ ਦੀ ਪੂਰਤੀ ਕਰਦੀ ਹੈ, ਪਾਰਬ੍ਰਹਮ-ਪ੍ਰਭੂ ਨਾਲ ਮਿਲਾਉਂਦੀ ਹੈ, ਵਿਸੂਰੇ ਉਤਰਦੇ ਹਨ, ਦੁਖ ਰੋਗ ਸੰਤਾਪ ਨਾਸ਼ ਹੁੰਦੇ ਹਨ, ਉਸ ਰਾਹੀਂ ਸਤਿਗੁਰੂ ਦੇ ਸਦੀਵੀ ਦਰਸ਼ਨ ਮਿਲਦੇ ਹਨ; ਅੰਦਰ ਅਨਹਦ ਸ਼ਬਦ ਦੀ ਝੁਨਕਾਰ ਹੁੰਦੀ ਹੈ :

ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ।
ਪਾਰਬ੍ਰਹਮ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ।
ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ।
ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ।
ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ।
ਬਿਨਵੰਤਿ ਨਾਨਕੁ ਗੁਰ ਚਰਨ ਲਾਗੇ ਵਾਜੇ ਅਨਹਦ ਤੂਰੇ।੪੦।

*(ਗ. ਗ੍ਰੰ. ਪੰਨਾ ੯੨੨)*

ਸੱਚੀ ਬਾਣੀ ਉਹ ਅਨੰਦ ਦਿੰਦੀ ਹੈ ਜਿਸ ਵਿਚ ਸਹਜ, ਰਾਗ, ਸ਼ਬਦ ਤੇ ਨਾਮ ਹੁੰਦੇ ਹਨ ਜੋ ਹਿਰਦੇ ਵਿਚ ਵਸਦੇ ਹਨ ਅਤੇ ਹਿਰਦੇ ਦੀ ਅਨੰਦਮਈ ਦਸ਼ਾ ਸਾਜਦੇ ਹਨ।

ਪਰ ਸੱਚੀ ਬਾਣੀ ਦਾ ਮੰਡਲ ਨਿਰਾ ਆਤਮਿਕ ਹੀ ਨਹੀਂ ਹੈ। ਸਗਲ ਮਨੋਰਥ ਪੂਰੇ ਹੋਣੇ, ਵਿਸੂਰੇ, ਦੁਖ, ਰੋਗ, ਸੰਤਾਪ ਉਤਰਨੇ, ਸੰਤ-ਸਾਜਣ ਵਿਗਸਣੇ, ਕਹਿੰਦੇ-ਸੁਣਦੇ ਪਵਿਤਰ ਹੋਣੇ, ਜਿਤਨੀਆਂ ਆਤਮਿਕ ਪੱਧਰ ਦੀਆਂ ਗੱਲਾਂ ਹਨ ਉੱਨੀਆਂ ਹੀ ਸੰਸਾਰਕ ਪੱਧਰ ਦੀਆਂ ਵੀ ਹਨ। ਗੁਰੂ ਅਮਰਦਾਸ ਜੀ ਦੀ ਪ੍ਰਭੂ ਪਾਸ ਅਰਦਾਸ ਇਕੋ ਸੀ ਕਿ 'ਜਗਤ ਜਲੰਦਾ ਰਖਿ ਲੈ ਆਪਣੀ ਕ੍ਰਿਪਾ ਧਾਰਿ।' ਇਸੇ ਲਈ ਸੱਚੀ ਬਾਣੀ ਨਥਾਵਿਆਂ ਦਾ ਥਾਂ, ਨਿਮਾਣਿਆਂ ਦਾ ਮਾਣ, ਨਿਤਾਣਿਆਂ ਦਾ ਤਾਣ, ਨਿਓਟਿਆਂ ਦੀ ਓਟ, ਨਿਆਸਰਿਆਂ ਦਾ ਆਸਰਾ, ਨਿਧਿਰਿਆਂ ਦੀ ਧਿਰ, ਨਿਪਤਿਆਂ ਦੀ ਪਤਿ, ਨਿਗਤਿਆਂ ਦੀ ਗਤਿ ਹੈ। ਸੱਚੀ ਬਾਣੀ ਸਤੀ ਹੋਣ ਲਈ ਮਜਬੂਰ ਕੀਤੇ ਗਏ ਜੋਬਨਾਂ ਦੀ ਵਾਰਸ ਬਣਦੀ ਹੈ, ਅਖੌਤੀ ਪਰਦੇ ਨੂੰ ਚੀਰ ਕੇ

ਚਾਕ ਚਾਕ ਕਰਦੀ ਹੈ, ਰਾਜ ਦਰਬਾਰਾਂ ਤੇ ਮਹਿਫ਼ਲਾਂ ਵਿਚ ਨਚਣ ਤੇ ਗਾਉਣ ਵਾਲੀਆਂ ਲਈ ਪਤਿ-ਗਤਿ ਦਾ ਸੰਦੇਸ਼ ਹੈ, ਨਸ਼ਿਆਂ ਤੇ ਸ਼ਰਾਬ ਵਿਚ ਬਰਬਾਦ ਪਰਿਵਾਰਾਂ ਲਈ ਨਵੀਂ ਧਿਰ ਤੇ ਸਹਾਰਾ ਹੈ, ਰਾਜਿਆਂ ਨੂੰ ਤਖਤ ਦੀ ਸੁਗੰਧ ਦਿੰਦੀ ਹੈ, ਸੁਹਾਗਣ ਨੂੰ ਸੁਹਾਗ ਦਾ ਆਦਰਸ਼ ਦਰਸਾਉਂਦੀ ਹੈ, ਕਸਬੀ ਪਰੋਹਤ ਵਰਗ ਨੂੰ ਮਾਇਆ ਜਾਲ ਵਿਚੋਂ ਨਿਕਲਣ ਦਾ ਸਾਹਸ ਬਖ਼ਸ਼ਦੀ ਹੈ। ਗੁਰੂ ਅਮਰਦਾਸ ਜੀ ਦੀ ਸੱਚੀ ਬਾਣੀ ਇਹਨਾਂ ਸੇਧਾਂ ਵਿਚ ਵੀ ਜਾਂਦੀ ਹੈ :

**ਸਤੀਆਂ**

ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ।
ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ।੧। ਮ:੩।
ਭੀ ਸੋ ਸਤੀਆਂ ਜਾਣਿਅਨਿ ਸੀਲ ਸੰਤੋਖਿ ਰਹੰਨਿ।
ਸੇਵਨਿ ਸਾਈ ਆਪਣਾ ਨਿਤ ਉਠਿ ਸੰਮਾਲੰਨਿ।੨।
ਕੰਤਾ ਨਾਲਿ ਮਹੇਲੀਆ ਸੇਤੀ ਅਗਿ ਜਲਾਹਿ।
ਜੇ ਜਾਣਹਿ ਪਿਰੁ ਆਪਣਾ ਤਾ ਤਨਿ ਦੁਖ ਸਹਾਹਿ।
ਨਾਨਕ ਕੰਤ ਨ ਜਾਣਨੀ ਸੇ ਕਿਉ ਅਗਿ ਜਲਾਹਿ।
ਭਾਵੈ ਜੀਵਉ ਕੈ ਮਰਉ ਦੂਰਹੁ ਹੀ ਭਜਿ ਜਾਹਿ।੩।

*(ਗ. ਗ੍ਰੰ. ਪੰਨਾ ੭੮੭)*

**ਨਾਚ ਤੇ ਰੰਗ**

(ੳ) ਰਾਗਾ ਵਿਚ ਸ੍ਰੀ ਰਾਗੁ ਹੈ ਜੇ ਸਚਿ ਧਰੇ ਪਿਆਰੁ।
ਸਦਾ ਹਰਿ ਸਚੁ ਮਨਿ ਵਸੈ ਨਿਹਚਲ ਮਤਿ ਅਪਾਰੁ।

*(ਵਾਰ ਸ੍ਰੀ ਰਾਗ ਮ: ੪ ਸਲੋਕ ਮ: ੩ ਪੰਨਾ ੮੩)*

(ਅ) ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ।
ਭਾਣੈ ਚਲੈ ਸਤਿਗੁਰੂ ਕੈ ਐਸਾ ਸੀਗਾਰੁ ਕਰੇਇ।

*(ਵਾਰ ਗਉੜੀ ਮ: ੪ ਸਲੋਕ ਮ: ੩ ਪੰਨਾ ੩੧੧)*

(ੲ) ਸਬਦਿ ਰਤੇ ਵਡਹੰਸ ਹੈ ਸਚੁ ਨਾਮੁ ਉਰਿਧਾਰਿ।
ਸਚੁ ਸੰਗ੍ਰਹਹਿ ਸਦ ਸਚਿ ਰਹਹਿ ਸਚੈ ਨਾਮਿ ਪਿਆਰਿ।

*(ਵਾਰ ਵਡਹੰਸ ਮ: ੪ ਸਲੋਕ ਮ: ੩ ਪੰਨਾ ੫੮੫)*

(ਸ) ਸਦਾ ਬਿਲਾਵਲੁ ਅਨੰਦੁ ਹੈ ਜੇ ਚਲਹਿ ਸਤਿਗੁਰ ਭਾਇ।

*(ਵਾਰ ਬਿਲਾਵਲੁ ਮ: ੪ ਸਲੋਕ ਮ: ੩ ਪੰਨਾ ੮੪੯)*

(ਹ) ਬਿਲਾਵਲੁ ਤਬ ਹੀ ਕੀਜੀਐ ਜਬ ਮੁਖਿ ਹੋਵੈ ਨਾਮੁ।
ਰਾਗ ਨਾਦ ਸਬਦਿ ਸੋਹਣੇ ਜਾ ਲਾਗੈ ਸਹਿਜ ਧਿਆਨੁ।

*(ਵਾਰ ਬਿਲਾਵਲੁ ਮ: ੪ ਸਲੋਕ ਮ: ੩ ਪੰਨਾ ੮੪੯)*

**ਨਸ਼ੇ**

ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ।

ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ।
ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ।
ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ।
ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ।
ਨਾਨਕ ਨਦਰੀ ਸਚੁ ਮਦੁ ਪਾਈਐ ਸਤਿਗੁਰੁ ਮਿਲੈ ਜਿਸੁ ਆਇ ।
ਸਦਾ ਸਾਹਿਬ ਕੈ ਰੰਗਿ ਰਹੈ ਮਹਲੀ ਪਾਵੈ ਥਾਉ ।੧। ਮ:੩।

*(ਗ. ਗ੍ਰੰ. ਪੰਨਾ ੫੫੪)*

ਸੱਚੀ ਬਾਣੀ ਦਾ ਆਸ਼ਾ ਜੀਵਨ ਵਿਚ ਸਹਜ ਦੀ ਸਥਾਪਨਾ ਹੈ—ਇਹ ਨਾ ਤ੍ਰੈਗੁਣਤਾ, ਮਾਇਆ, ਦੁਬਿਧਾ, ਪਦਾਰਥ, ਸੰਸਾਰ, ਪ੍ਰਵਿਰਤੀ ਵੱਲ ਉਲਾਰ ਹੁੰਦੀ ਹੈ, ਨਾ ਬੈਰਾਗ, ਤਿਆਗ, ਨਿਰਵਿਰਤੀ ਵੱਲ ਉਲਾਰ ਹੁੰਦੀ ਹੈ; ਇਹ ਸਹਜ ਦੀ ਧਾਰਨੀ ਹੈ ਜੋ ਭਗਤੀ ਤੇ ਸੰਸਾਰ ਦਾ ਸੁਮੇਲ ਦ੍ਰਿੜਾਂਦੀ ਹੈ—ਭਗਤ ਤੇ ਸੰਸਾਰੀ ਨਹੀਂ ਜੁੜਦੇ ਪਰ ਭਗਤੀ ਤੇ ਸੰਸਾਰ ਦਾ ਸੁਮੇਲ ਹੁੰਦਾ ਹੈ। ਗੁਰੂ ਅਮਰਦਾਸ ਜੀ ਦੀ ਲੋਚਾ ਜੀਵਨ ਦਾ ਸਹਜ ਹੈ ਜੋ 'ਜਲ ਮਹਿ ਕਮਲ ਨਿਰਾਲਮ' ਵਾਲਾ ਹੀ ਸਿੱਧਾਂਤ ਹੈ ਜਾਂ 'ਅਖੀ ਬਾਝਹੁ ਵੇਖਣਾ' ਦਾ ਰਸਤਾ ਹੈ :

**ਸਿਰੀ ਰਾਗ ਮਹਲਾ ੩**

ਸਹਜੈ ਨੋ ਸਭ ਲੋਚਦੀ ਬਿਨੁ ਗੁਰ ਪਾਇਆ ਨ ਜਾਇ ।
ਪੜਿ ਪੜਿ ਪੰਡਿਤ ਜੋਤਕੀ ਥਕੇ ਭੇਖੀ ਭਰਮਿ ਭੁਲਾਇ ।
ਗੁਰ ਭੇਟੇ ਸਹਜੁ ਪਾਇਆ ਆਪਣੀ ਕਿਰਪਾ ਕਰੇ ਰਜਾਇ ।੧।
ਭਾਈ ਰੇ ਗੁਰ ਬਿਨੁ ਸਹਜੁ ਨ ਹੋਇ ।
ਸਬਦੈ ਹੀ ਤੇ ਸਹਜੁ ਊਪਜੈ ਹਰਿ ਪਾਇਆ ਸਚੁ ਸੋਇ ।੧। ਰਹਾਉ ।
ਸਹਜੇ ਗਾਵਿਆ ਥਾਇ ਪਵੈ ਬਿਨੁ ਸਹਜੈ ਕਥਨੀ ਬਾਦਿ ।
ਸਹਜੇ ਹੀ ਭਗਤਿ ਊਪਜੈ ਸਹਜਿ ਪਿਆਰਿ ਬੈਰਾਗਿ ।
ਸਹਜੇ ਹੀ ਤੇ ਸੁਖ ਸਾਤਿ ਹੋਇ ਬਿਨੁ ਸਹਜੈ ਜੀਵਣੁ ਬਾਦਿ ।੨।
ਸਹਜਿ ਸਾਲਾਹੀ ਸਦਾ ਸਦਾ ਸਹਜਿ ਸਮਾਧਿ ਲਗਾਇ ।
ਸਹਜੇ ਹੀ ਗੁਣ ਊਚਰੈ ਭਗਤਿ ਕਰੇ ਲਿਵ ਲਾਇ ।
ਸਬਦੇ ਹੀ ਹਰਿ ਮਨਿ ਵਸੈ ਰਸਨਾ ਹਰਿ ਰਸੁ ਖਾਇ ।੩।
ਸਹਜੇ ਕਾਲੁ ਵਿਡਾਰਿਆ ਸਚ ਸਰਣਾਈ ਪਾਇ ।
ਸਹਜੇ ਹਰਿਨਾਮੁ ਮਨਿ ਵਸਿਆ ਸਚੀ ਕਾਰ ਕਮਾਇ ।
ਸੇ ਵਡਭਾਗੀ ਜਿਨੀ ਪਾਇਆ ਸਹਜੇ ਰਹੇ ਸਮਾਇ ।੪।
ਮਾਇਆ ਵਿਚਿ ਸਹਜੁ ਨ ਊਪਜੈ ਮਾਇਆ ਦੂਜੈ ਭਾਇ ।
ਮਨਮੁਖ ਕਰਮ ਕਮਾਵਣੇ ਹਉਮੈ ਜਲੈ ਜਲਾਇ ।
ਜੰਮਣ ਮਰਣੁ ਨ ਚੂਕਈ ਫਿਰਿ ਫਿਰਿ ਆਵੈ ਜਾਇ ।੫।
ਤ੍ਰਿਹੁ ਗੁਣਾ ਵਿਚਿ ਸਹਜੁ ਨ ਪਾਈਐ ਤ੍ਰੈਗੁਣ ਭਰਮਿ ਭੁਲਾਇ ।
ਪੜੀਐ ਗੁਣੀਐ ਕਿਆ ਕਥੀਐ ਜਾ ਮੁੰਢਹੁ ਘੁਥਾ ਜਾਇ ।

ਚਉਥੇ ਪਦ ਮਹਿ ਸਹਜੁ ਹੈ ਗੁਰਮੁਖਿ ਪਲੈ ਪਾਇ ।੬ ।
ਨਿਰਗੁਣ ਨਾਮੁ ਨਿਧਾਨੁ ਹੈ ਸਹਜੇ ਸੋਝੀ ਹੋਇ ।
ਗੁਣਵੰਤੀ ਸਾਲਾਹਿਆ ਸਚੇ ਸਚੀ ਸੋਇ ।
ਭੁਲਿਆ ਸਹਜਿ ਮਿਲਾਇਸੀ ਸਬਦਿ ਮਿਲਾਵਾ ਹੋਇ ।੭ ।
ਬਿਨੁ ਸਹਜੈ ਸਭੁ ਅੰਧੁ ਹੈ ਮਾਇਆ ਮੋਹੁ ਗੁਬਾਰੁ ।
ਸਹਜੇ ਹੀ ਸੋਝੀ ਪਈ ਸਚੈ ਸਬਦਿ ਅਪਾਰਿ ।
ਆਪੇ ਬਖਸਿ ਮਿਲਾਇਅਨੁ ਪੂਰੇ ਗੁਰ ਕਰਤਾਰਿ ।੮ ।
ਸਹਜੇ ਅਦਿਸਟੁ ਪਛਾਣੀਐ ਨਿਰਭਉ ਜੋਤਿ ਨਿਰੰਕਾਰ ।
ਸਭਨਾ ਜੀਆ ਕਾ ਇਕੁ ਦਾਤਾ ਜੋਤੀ ਜੋਤਿ ਮਿਲਾਵਣਹਾਰੁ ।
ਪੂਰੈ ਸਬਦਿ ਸਲਾਹੀਐ ਜਿਸ ਦਾ ਅੰਤੁ ਨ ਪਾਰਾਵਾਰੁ ।੯ ।
ਗਿਆਨੀਆ ਕਾ ਧਨੁ ਨਾਮੁ ਹੈ ਸਹਜਿ ਕਰਹਿ ਵਾਪਾਰੁ ।
ਅਨਦਿਨੁ ਲਾਹਾ ਹਰਿਨਾਮੁ ਲੈਨਿ ਅਖਟੁ ਭਰੇ ਭੰਡਾਰ ।
ਨਾਨਕ ਤੋਟਿ ਨ ਆਵਈ ਦੀਏ ਦੇਵਣਹਾਰੁ ।੧੦ ।੬ ।੨੩ ।

*(ਸਿਰੀ ਰਾਗ ਮ: ੩, ਪੰਨਾ ੬੮)*

'ਸਹਜ' ਮਨੁੱਖੀ ਤਨ, ਮਨੁ, ਬੁਧਿ, ਆਤਮਾ ਦੀ ਦਸ਼ਾ ਹੈ। ਸਾਰੇ ਸਥਾਨ, ਸੰਦਰਭ, ਹਾਲਾਤ ਵਿਚ ਸਹਜ ਅਨੇਕ ਅਰਥ ਗ੍ਰਹਿਣ ਕਰਦਾ ਹੈ। ਕ੍ਰਮਵਾਰ ਇਸ ਅਸ਼ਟਪਦੀ ਵਿਚ 'ਸਹਜ' ਇਹ ਅਰਥ ਗ੍ਰਹਿਣ ਕਰਦਾ ਹੈ :

ਸਹਜੈ ਨੋ ਸਭ ਲੋਚਦੀ—ਪਰਮ ਸੱਤਾ, ਪਰਮ ਸਤਿ, ਪਾਰਬ੍ਰਹਮ, ਪ੍ਰਭੂ
ਸਹਜੁ ਪਾਇਆ—ਪ੍ਰਭੂ ਪਾਇਆ, ਮੁਕਤਿ ਅਵਸਥਾ
ਭਾਈ ਰੇ ਗੁਰ ਬਿਨੁ ਸਹਜੁ ਨ ਹੋਇ—ਗਿਆਨ
ਸਹਜੇ ਗਾਵਿਆ—ਲਿਵ ਲਾ ਕੇ, ਦਿਲੋਂ, ਤਨੋਂ ਮਨੋਂ
ਸਹਜੇ ਹੀ ਭਗਤਿ ਊਪਜੈ—ਲਿਵ
ਸਹਜਿ ਪਿਆਰਿ ਬੈਰਾਗਿ—ਸੁਹਿਰਦਤਾ
ਸਹਜੈ ਹੀ ਤੇ ਸੁਖ ਸਾਂਤਿ ਹੋਇ—ਅਡੋਲਤਾ
ਸਹਜਿ ਸਾਲਾਹੀ—ਤਨੋ, ਮਨੋ, ਮਨ-ਚਿੱਤ ਲਾ ਕੇ
ਸਹਜਿ ਸਮਾਧਿ ਲਗਾਇ—ਅਡੋਲਤਾ
ਸਹਜੈ ਹੀ ਗੁਣ ਊਚਰੈ—ਰਸ ਨਾਲ, ਪਿਆਰ ਨਾਲ
ਸਹਜੇ ਕਾਲੁ ਵਿਡਾਰਿਆ—ਨਿਰਭੈਤਾ
ਸਹਜੇ ਹਰਿਨਾਮੁ ਮਨਿ ਵਸੈ—ਹੌਲੇ ਹੌਲੇ, ਸਹਜੇ ਸਹਜੇ, ਧੀਰਜ ਨਾਲ
ਮਾਇਆ ਵਿਚਿ ਸਹਜੁ ਨ ਪਾਈਐ—ਆਤਮਕ ਅਵਸਥਾ, ਪੁਰਸ਼
ਚਉਥੈ ਪਦ ਮਹਿ ਸਹਜੁ ਹੈ—ਚਉਥਾ ਪਦ, ਪੂਰਨ ਮਿਲਾਪ, ਮੁਕਤੀ
ਸਹਜੇ ਸੋਝੀ ਹੋਇ—ਭਗਤੀ
ਬਿਨ ਸਹਜੈ ਸਭ ਅੰਧੁ—ਗਿਆਨ

ਸਹਜੈ ਅਦਿਸਟੁ ਪਛਾਣੀਐ—ਦੂਰ ਦ੍ਰਿਸ਼ਟਤਾ
ਸਹਜਿ ਕਰਹਿ ਵਾਪਾਰ—ਗਿਆਨ

ਸੋ ਸਹਜ ਪਰਮ ਸਤਿ ਭੀ ਹੈ, ਮੁਕਤ ਅਵਸਥਾ ਭੀ ਹੈ, ਗਿਆਨ ਭੀ ਹੈ, ਅਡੋਲਤਾ ਭੀ ਹੈ, ਨਿਰਭੈਤਾ ਭੀ ਹੈ, ਦੂਰਦ੍ਰਿਸ਼ਟਤਾ ਭੀ ਹੈ, ਸੰਜਮ, ਧੀਰਜ (ਹੌਲੇ-ਹੌਲੇ), ਨਿਰਮੋਹਤਾ, ਆਦਿ ਵੀ ਹੈ। ਉਹ ਅਵਸਥਾ ਪਰਾਭੌਤਿਕ ਵੀ ਹੈ, ਆਤਮਿਕ ਵੀ ਹੈ, ਮਾਨਸਿਕ ਭੀ ਹੈ, ਨੈਤਿਕ ਭੀ ਹੈ ਤੇ ਸਰੀਰਕ ਭੀ ਹੈ।

ਗੁਰੂ ਅਮਰਦਾਸ ਅਨੁਸਾਰ ਸੱਚੀ ਬਾਣੀ ਦਾ ਆਦੇਸ਼ ਇਹ ਹੈ ਕਿ ਸਹਜ ਜੀਵ ਦੇ ਅੰਦਰ ਹੀ ਹੈ, ਕੇਵਲ ਇਸ ਸਤਰ ਲਈ ਲਿਵ-ਲਗਨ ਦੀ ਲੋੜ ਹੈ। ਇਹ ਅੰਦਰੋਂ ਹੀ ਲੱਭ ਸਕਦੀ ਹੈ। ਮਨੁੱਖੀ ਸਰੀਰ ਹਰਿਮੰਦਰ ਹੈ, ਇਸ ਹਰਿਮੰਦਰ ਵਿਚੋਂ ਹੀ ਸਹਜ ਮਿਲਣਾ ਹੈ। ਸਰੀਰ ਵੀ ਮਹਾਨ ਹੈ, ਕੇਵਲ ਜੀਵਾਤਮਾ ਹੀ ਮਹਾਨ ਨਹੀਂ। ਕਾਇਆ ਜਾਂ ਹਰਿਮੰਦਰ ਦੀ ਪਛਾਣ ਕਰਨੀ ਹੈ, ਇਹ ਮਨੁੱਖ ਦੀ ਸ੍ਵੈ-ਪਛਾਣ ਹੈ। ਆਪਣੀ ਹਸਤੀ ਨੂੰ ਇਸ ਤਰ੍ਹਾਂ ਪਛਾਨਣਾ ਹੈ :

ਸੂਹੀ ਮਹਲਾ ੩

ਕਾਇਆ ਕਾਮਣਿ ਅਤਿ ਸੁਆਲਿਉ ਪਿਰੁ ਵਸੈ ਜਿਸੁ ਨਾਲੇ।
ਪਿਰ ਸਚੇ ਤੇ ਸਦਾ ਸੁਹਾਗਣਿ ਗੁਰ ਕਾ ਸਬਦੁ ਸਮਾਲੇ।
ਹਰਿ ਕੀ ਭਗਤਿ ਸਦਾ ਰੰਗਿ ਰਾਤਾ ਹਉਮੈ ਵਿਚਹੁ ਜਾਲੇ।੧।
ਵਾਹੁ ਵਾਹੁ ਪੂਰੇ ਗੁਰ ਕੀ ਬਾਣੀ।
ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ ॥੧॥ ਰਹਾਉ।
ਕਾਇਆ ਅੰਦਰਿ ਸਭੁ ਕਿਛੁ ਵਸੈ ਖੰਡ ਮੰਡਲ ਪਾਤਾਲਾ।
ਕਾਇਆ ਅੰਦਰਿ ਜਗ ਜੀਵਨ ਦਾਤਾ ਵਸੈ ਸਭਨਾ ਕਰੇ ਪ੍ਰਤਿਪਾਲਾ।
ਕਾਇਆ ਕਾਮਣਿ ਸਦਾ ਸੁਹੇਲੀ ਗੁਰਮੁਖਿ ਨਾਮੁ ਸਮਾਲਾ।੨।
ਕਾਇਆ ਅੰਦਰਿ ਆਪੇ ਵਸੈ ਅਲਖੁ ਨ ਲਖਿਆ ਜਾਈ।
ਮਨਮੁਖੁ ਮੁਗਧੁ ਬੂਝੈ ਨਾਹੀ ਬਾਹਰਿ ਭਾਲਣਿ ਜਾਈ।
ਸਤਿਗੁਰੁ ਸੇਵੇ ਸਦਾ ਸੁਖੁ ਪਾਏ ਸਤਿਗੁਰਿ ਅਲਖੁ ਦਿਤਾ ਲਖਾਈ।੩।
ਕਾਇਆ ਅੰਦਰਿ ਰਤਨ ਪਦਾਰਥ ਭਗਤਿ ਭਰੇ ਭੰਡਾਰਾ।
ਇਸ ਕਾਇਆ ਅੰਦਰਿ ਨਉਖੰਡ ਪ੍ਰਿਥਮੀ ਹਾਟ ਪਟਣ ਬਾਜਾਰਾ।
ਇਸੁ ਕਾਇਆ ਅੰਦਰਿ ਨਾਮੁ ਨਉਨਿਧਿ ਪਾਈਐ ਗੁਰ ਕੈ ਸਬਦਿ ਵੀਚਾਰਾ।੪।
ਕਾਇਆ ਅੰਦਰਿ ਤੋਲਿ ਤੁਲਾਵੈ ਆਪੇ ਤੋਲਣਹਾਰਾ।
ਇਹੁ ਮਨੁ ਰਤਨੁ ਜਵਾਹਰ ਮਾਣਕੁ ਤਿਸ ਕਾ ਮੋਲ ਅਫਾਰਾ।
ਮੋਲਿ ਕਿਤਹੀ ਨਾਮੁ ਪਾਈਐ ਨਾਹੀ ਨਾਮੁ ਪਾਈਐ ਗੁਰ ਬੀਚਾਰਾ।੫।
ਗੁਰਮੁਖਿ ਹੋਵੈ ਸੁ ਕਾਇਆ ਖੋਜੈ ਹੋਰ ਸਭ ਭਰਮਿ ਭੁਲਾਈ।
ਜਿਸ ਨੋ ਦੇਇ ਸੋਈ ਜਨੁ ਪਾਵੈ ਹੋਰ ਕਿਆ ਕੋ ਕਰੇ ਚਤੁਰਾਈ।
ਕਾਇਆ ਅੰਦਰਿ ਭਉ ਭਾਉ ਵਸੈ ਗੁਰ ਪਰਸਾਦੀ ਪਾਈ।੬।

ਕਾਇਆ ਅੰਦਰਿ ਬ੍ਰਹਮਾ ਬਿਸਨੁ ਮਹੇਸਾ ਸਭ ਓਪਤਿ ਜਿਤੁ ਸੰਸਾਰਾ।
ਸਚੈ ਆਪਨਾ ਖੇਲ ਰਚਾਇਆ ਆਵਾਗਉਣੁ ਪਸਾਰਾ।
ਪੂਰੈ ਸਤਿਗੁਰਿ ਆਪਿ ਦਿਖਾਇਆ ਸਚਿ ਨਾਮਿ ਨਿਸਤਾਰਾ।੭।
ਸਾ ਕਾਇਆ ਜੋ ਸਤਿਗੁਰੁ ਸੇਵੈ ਸਚੈ ਆਪਿ ਸਵਾਰੀ।
ਵਿਣੁ ਨਾਵੈ ਦਰਿ ਢੋਈ ਨਾਹੀ ਤਾ ਜਮੁ ਕਰੇ ਖੁਆਰੀ।
ਨਾਨਕ ਸਚੁ ਵਡਿਆਈ ਪਾਏ ਜਿਸ ਨੋ ਹਰਿ ਕਿਰਪਾ ਧਾਰੀ।੪।੨।

*(ਗ. ਗ੍ਰੰ. ਪੰਨਾ ੭੫੪)*

ਸਾਰ ਇਹ ਹੈ; ਸੱਚੀ ਬਾਣੀ ਦਾ ਮੁੱਖ ਉਦੇਸ਼ ਸੱਚ ਦੀ ਲੋਚਾ, ਤਲਾਸ਼, ਲਗਨ ਤੇ ਪਛਾਣ ਹੈ—ਇਹ ਯਾਚਨਾ, ਅਧਿਆਤਮਿਕ, ਆਤਮਿਕ ਤੇ ਪਰਾਭੌਤਿਕ ਵੀ ਹੈ ਅਤੇ ਭੌਤਿਕ ਵੀ। ਸੱਚੀ ਬਾਣੀ ਜ਼ਾਤ ਦਾ ਉਥਾਨ ਵੀ ਹੈ ਅਤੇ ਸੰਗਤ ਦੀ ਕਲਿਆਨ ਵੀ, ਇਹ ਵਿਅਕਤੀ ਦੇ ਭਲੇ ਲਈ ਵੀ ਹੈ ਅਤੇ ਸਮਾਜ, ਜਗਤ, ਸੰਸਾਰ ਦੇ ਉਥਾਨ ਲਈ ਵੀ। ਸੱਚੀ ਬਾਣੀ ਜਗਤ ਜਲੰਦੇ ਨੂੰ ਰਖਣ ਲਈ ਜਤਨ ਵੀ ਹੈ ਤੇ ਸੱਚੀ ਦਰਗਾਹ ਵਿਚ ਤਰਲਾ ਵੀ। ਸੱਚੀ ਬਾਣੀ ਵਿਅਕਤੀਗਤ ਨਿਰੋਧ ਲਈ ਵੀ ਹੈ ਅਤੇ ਸਮਾਜ ਦੀ ਸੋਧ ਲਈ ਵੀ। ਸੱਚੀ ਬਾਣੀ ਅੰਦਰ ਦੀ ਭਾਲ ਵੀ ਹੈ ਅਤੇ ਬਾਹਰ ਦਾ ਦਰਸ਼ਨ ਵੀ। ਸੱਚੀ ਬਾਣੀ ਸਹਜ ਦਾ ਰਹਸ ਹੈ।

ਸੱਚੀ ਬਾਣੀ ਵਿਚ ਇਹ ਕੁੱਝ ਕਰ ਗੁਜ਼ਰਨ ਦੀ ਸਮਰਥਾ ਇਸ ਲਈ ਹੈ ਕਿ ਇਹ ਸੱਚ ਦਾ ਸ਼ਬਦ ਹੈ ਜੋ ਸਚਿਆਰ ਸਤਿਗੁਰੂ ਨੇ ਦੇਖਿਆ, ਸੁਣਿਆ ਤੇ ਚਖਿਆ ਹੈ ਅਤੇ ਮਾਨਵ ਕਲਿਆਨ ਲਈ ਅੰਕਿਤ ਕੀਤਾ ਹੈ। ਸੱਚੀ ਬਾਣੀ ਦਾ ਪ੍ਰਮਾਣ ਸਤਿਗੁਰੂ ਆਪ ਹੈ। ਸਤਿਗੁਰੂ ਦਾ ਪ੍ਰਮਾਣ ਸਤਿਗੁਰੂ ਦੀ ਸਹਜਮਈ ਰਹਿਣੀ ਹੈ।

ਸੱਚੀ ਬਾਣੀ ਦੀ ਪ੍ਰਤਿਸ਼ਟਤਾ ਦਾ ਸਬੂਤ ਗੁਰਮੁਖਿ ਹੈ। ਸੱਚੀ ਬਾਣੀ ਗੁਰਮੁਖਿ ਨੂੰ ਅਨੰਦ ਦੇ ਸਕਦੀ ਹੈ, ਸਹਜ, ਸੁਰਤਿ, ਗਿਆਨ, ਸਿਮਰਨ, ਧਿਆਨ, ਸਮਤਾ ਦੇ ਸਕਦੀ ਹੈ।

ਮੁਕਦੀ ਗੱਲ, ਸੱਚੀ ਬਾਣੀ ਦਾ ਵਿਸ਼ਾ ਸੱਚ ਹੈ, ਸੱਚ ਪਰਮ ਸੱਤਾ, ਪਰਮਾਤਮਾ ਦੇ ਰੂਪ ਵਿਚ, ਸੱਚੇ ਜੀਵਨ ਦੇ ਵਿਹਾਰ ਵਿਚ। ਸੱਚੀ ਬਾਣੀ ਦਾ ਵਿਸ਼ਾ ਉਹ ਸੱਚ ਹੈ ਜੋ ਮਨੁੱਖ ਨੂੰ ਸਚਿਆਰ, ਕਰਤਾਰੀ, ਨਿਰਭਉ, ਨਿਰਵੈਰ, ਸੁੰਦਰ, ਸੁਤੰਤਰ, ਗਿਆਨਵਾਨ ਤੇ ਮਿਠਾਸ ਵਾਲਾ ਬਣਾਉਂਦੀ ਹੈ। ਸੱਚ ਸੁਰਤ, ਮਤ, ਮਨ, ਬੁੱਧ ਤੇ ਸੁਧ ਦਾ ਵਿਕਾਸ ਕਰਦਾ ਹੈ।

## ਭਾਗ ਦੂਜਾ

## ਕਲਾ-ਕੌਸ਼ਲਤਾ

ਸਹਜ ਵਿਚ ਵਿਚਰਦੇ ਸਤਿਗੁਰੂ ਦੀ ਸਹਜ ਤੀਕ ਲੈ ਜਾਣ ਵਾਲੀ ਸੱਚੀ ਬਾਣੀ ਦੀ ਕਲਾ ਕਲਾ-ਰਹਿਤ ਸਹਜ ਹੀ ਹੁੰਦੀ ਹੈ। ਇਹ ਪਿੰਗਲ ਦੇ ਛੰਦਾਂ, ਮਾਤ੍ਰਾਂ ਦੀ ਗਿਣਤੀ, ਮਿਣਤੀ, ਬਿੰਬਾਂ, ਪ੍ਰਤੀਕਾਂ, ਅਲੰਕਾਰਾਂ ਦੀ ਚੰਚਲਤਾ ਦੀ ਕਲਾ ਨਹੀਂ ਹੁੰਦੀ। ਇਹ ਉਹ ਕਲਾ ਹੈ, ਜੋ ਰਾਗਾਂ ਵਿਚ ਸਹਜ ਦਾ ਤੋਲ ਬੰਨ੍ਹਦੀ ਹੈ, ਕਾਵਿ-ਰੂਪਾਂ ਵਿਚ ਸਹਜ ਦਾ ਨਿਰਮਾਣ ਕਰਦੀ ਹੈ, ਬੋਲੀ ਤੇ ਬਿੰਬਾਂ ਨੂੰ ਸਹਜ ਨਾਲ ਢਕਦੀ ਹੈ। ਇਹ ਸਹਜ-ਕਲਾ ਨਵੀਂ ਦੁਨੀਆਂ

ਰਚਦੀ ਹੈ, ਨਵੇਂ ਸਹਜ ਮੰਡਲ ਵਿਚ ਉਡਾ ਕੇ ਲੈ ਜਾਂਦੀ ਹੈ, ਨਵੀਂ ਦਰਗਾਹ ਪਹੁੰਚਾਉਂਦੀ ਹੈ ਜਿਥੇ ਅਨਹਦ ਤੂਰੇ ਵਜਦੇ ਹਨ, ਰਾਗ ਰਤਨ ਪਰਵਾਰ ਪਰੀਆਂ ਸੋਦਰ ਵਾਲਾ ਅਲਾਪ ਦਿੰਦੇ ਹਨ, ਜਿਥੇ ਨਿਰੰਕਾਰ ਵਸਦਾ ਹੈ। ਇਹ ਕਲਾ ਆਪਣੇ ਅੰਦਰ ਹੀ ਉਤਾਰਦੀ ਹੈ ਅਤੇ ਗੁਫਾ ਦੇ ਦਰਸ਼ਨ ਇਉਂ ਹੁੰਦੇ ਹਨ ਕਿ ਨੌਂ ਦਰਵਾਜ਼ੇ ਬੰਦ ਹੋ ਜਾਂਦੇ ਹਨ ਅਤੇ ਦਸਵੇਂ ਦੇ ਅਨੇਕ ਰੂਪ ਤੇ ਨੌਨਿਧ ਦ੍ਰਿਸ਼ਟ ਆ ਜਾਂਦੇ ਹਨ। ਨੌਂ ਦਰਵਾਜ਼ਿਆਂ ਨਾਲ ਦਸਵੇਂ ਦਾ ਵੀ ਖੁਲ੍ਹ ਪੈਣਾ ਸਹਜ ਹੈ।

ਗੁਰੂ ਅਮਰਦਾਸ ਜੀ ਨੇ ਸੱਚੀ ਬਾਣੀ ਦੇ ਨਿਰਮਾਣ ਤੋਂ ਪਹਿਲਾਂ ਰਾਗ ਦੇ ਸਹਜ ਨੂੰ ਨਿਸ਼ਚਿਤ ਕੀਤਾ :

(ੳ) ਰਾਗਾ ਵਿਚਿ ਸ੍ਰੀ ਰਾਗੁ ਹੈ ਜੇ ਸਚਿ ਧਰੇ ਪਿਆਰੁ।
ਸਦਾ ਹਰਿ ਸਚੁ ਮਨਿ ਵਸੈ ਨਿਹਚਲ ਮਤਿ ਅਪਾਰੁ।

*(ਵਾਰ ਸ੍ਰੀ ਰਾਗ ਮ: ੪, ਸਲੋਕ ਮ: ੩ ਪੰਨਾ ੮੩)*

(ਅ) ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ।
ਭਾਣੈ ਚਲੈ ਸਤਿਗੁਰੂ ਕੈ ਐਸਾ ਸੀਗਾਰੁ ਕਰੇਇ।

*(ਵਾਰ ਗਉੜੀ ਮ: ੪, ਸਲੋਕ ਮ: ੩ ਪੰਨਾ ੩੧੧)*

(ੲ) ਸਬਦਿ ਰਤੇ ਵਡਹੰਸ ਹੈ ਸਚੁ ਨਾਮ ਉਰਿਧਾਰਿ।
ਸਚੁ ਸੰਗ੍ਰਹਹਿ ਸਦ ਸਚਿ ਰਹਹਿ ਸਚੈ ਨਾਮਿ ਪਿਆਰ।

*(ਵਡਹੰਸ ਮ: ੪, ਸਲੋਕ ਮ: ੩ ਪੰਨਾ ੫੮੫)*

(ਸ) ਸਦਾ ਬਿਲਾਵਲੁ ਅਨੰਦ ਹੈ ਜੇ ਚਲਹਿ ਸਤਿਗੁਰ ਭਾਇ।

*(ਵਡਹੰਸ ਮ: ੪, ਸਲੋਕ ਮ: ੩ ਪੰਨਾ ੮੪੯)*

(ਹ) ਬਿਲਾਵਲੁ ਤਬ ਹੀ ਕੀਜੀਐ ਜਬ ਮੁਖਿ ਹੋਵੈ ਨਾਮ।
ਰਾਗ ਨਾਦ ਸਬਦਿ ਸੋਹਣੇ ਜਾ ਲਾਗੈ ਸਹਜਿ ਧਿਆਨ।

*(ਵਡਹੰਸ ਮ: ੪, ਸਲੋਕ ਮ: ੩ ਪੰਨਾ ੮੪੯)*

ਗੁਰੂ ਅਮਰਦਾਸ ਜੀ ਨੇ ਨਾਚ ਦਾ ਸਹਜ ਕਾਇਮ ਕੀਤਾ। ਇਹ ਅੰਗ ਉਭਾਰਾਂ ਦੇ ਪ੍ਰਦਰਸ਼ਨ ਦਾ ਨਾਚ ਨਹੀਂ, ਇਹ ਮਨ ਦੇ ਟਿਕਾਉ ਦਾ ਸਹਜ ਹੈ :

(ੳ) ਨਾਚ ਰੇ ਮਨ ਗੁਰ ਕੈ ਆਗੈ।
ਗੁਰ ਕੈ ਭਾਣੈ ਨਾਚਹਿ ਤਾ ਸੁਖੁ ਪਾਵਹਿ ਅੰਤੇ ਜਮ ਭਉ ਭਾਗੈ।ਰਹਾਉ।

(ਅ) ਅਨਦਿਨ ਨਾਚੈ ਸਕਤਿ ਨਿਵਾਰੈ ਸਿਵਘਰਿ ਨੀਂਦ ਨ ਹੋਈ।
ਸਕਤੀ ਘਰਿ ਜਗਤੁ ਸੁਤਾ ਨਾਚੈ ਟਾਪੈ ਅਵਰੋ ਗਾਵੈ ਮਨਮੁਖਿ ਭਗਤਿ ਨ ਹੋਈ।

(ੲ) ਮਾਇਆ ਕੋ ਅਰਥਿ ਬਹੁਤੁ ਲੋਕ ਨਾਚੇ ਕੋ ਵਿਰਲਾ ਤਤ ਬੀਚਾਰੀ।

*(ਗੂਜਰੀ ਮਹਲਾ ੩ ਘਰੁ ੧)*

ਇਹ ਸਾਰੀ ਗੱਲ ਆਪਣੇ ਆਤਮਿਕ ਮਾਨਸਿਕ, ਰਹਿਣੀ ਦੇ ਪੱਧਰ ਦੀ ਹੈ। ਕੋਈ ਪੱਧਰ ਹੀ ਹੈ ਜਿਥੇ 'ਸੋਦਰੁ' ਤੇ 'ਆਰਤੀ' ਉਚਾਰਨ ਹੁੰਦੇ ਹਨ, ਕੋਈ ਪੱਧਰ ਤੇ ਹੈ ਜਿਥੇ 'ਅਨੰਦੁ' ਉਚਾਰਨ ਹੁੰਦਾ ਹੈ; ਕੋਈ ਪੱਧਰ ਹੈ ਜਿਥੇ 'ਸੁਖਮਨੀ' ਉਚਾਰਨ ਹੁੰਦੀ ਹੈ। ਉਹ

ਸ਼ਬਦ ਦੇ ਆਵੇਸ਼ ਦਾ ਪੱਧਰ ਹੈ। ਪਰ ਉਹ ਕੈਸਾ ਹੈ ? ਉਹ ਅਨੰਦਮਈ ਅਵਸਥਾ ਦਾ ਹੀ ਹੈ ਜਿਥੇ ਪੂਰਨ ਗਿਆਨ (ਸਤਿਗੁਰੂ) ਹੈ, ਸਹਜ ਹੈ, ਮਨ ਦਾ ਉਮਾਹ (ਵਜੀਆਂ ਵਧਾਈਆਂ) ਹੈ, ਰਾਗ ਦਾ ਪਰਵਾਹ ਹੈ। ਜੀਵਨ ਦਾ ਇਹ ਸਤਰ ਕਾਵਿ-ਕਲਾ ਨੂੰ ਉਹ ਕੌਸ਼ਲਤਾ ਦਿੰਦੀ ਹੈ ਜਿਸ ਵਿਚ ਵਲਵਲਾ, ਕਲਪਨਾ, ਬੋਲੀ ਤੇ ਬਿੰਬਾਵਲੀ ਸਹਜ ਦੀ ਤੋਰ ਵਿਚ ਤੁਰਦੇ ਹਨ।

## ਵਲਵਲੇ ਦਾ ਸਹਜ

ਹਲੂਣਿਆ ਗਿਆ, ਵਿਸਮਾਦੀ ਰੰਗ ਵਿਚ ਆਇਆ, ਮਨੁੱਖੀ ਹਿਰਦਾ, ਬੜੀ ਸ਼ਕਤੀ ਬਣ ਜਾਂਦਾ ਹੈ। ਤੀਬਰਤਾ ਨਾਲ ਕੀਤਾ ਕੋਈ ਅਨੁਭਵ ਵਲਵਲੇ ਦੇ ਦੇਸ਼ ਪੁਜਾ ਦਿੰਦਾ ਹੈ। ਜ਼ੋਰਦਾਰ ਤਰੀਕੇ ਨਾਲ ਹਿਰਦੇ ਵਿਚ ਉਤਰ ਗਿਆ ਵਿਚਾਰ ਵਿਸ਼ਵਾਸ ਬਣ ਕੇ ਲਿਵ, ਲਗਨ ਤੇ ਵਲਵਲਾ ਬਣ ਜਾਂਦਾ ਹੈ। ਅਗਮ, ਅਗੋਚਰ ਮੰਡਲਾਂ ਦੀ, ਭਾਗਾਂ ਨਾਲ ਪ੍ਰਾਪਤ ਹੋਈ ਝਾਕੀ ਹਿਰਦੇ ਅੰਦਰ ਵਲਵਲਾ ਪੈਦਾ ਕਰ ਦਿੰਦੀ ਹੈ। ਕ੍ਰਿਪਾ ਨਾਲ ਪ੍ਰਾਪਤ ਹੋਈ ਬ੍ਰਹਮ ਦੀਦਾਰ ਦੀ ਝਾਕੀ ਵਲਵਲਾ ਪੈਦਾ ਕਰ ਦਿੰਦੀ ਹੈ। ਧੁਰ ਤੋਂ ਆਈ ਆਵਾਜ਼ ਹਿਰਦੇ ਵਿਚ ਉਤਰ ਕੇ ਨਸ਼ਰ ਹੋਣ ਲਈ ਵਲਵਲਾ ਬਣ ਜਾਂਦੀ ਹੈ। ਅਗੰਮੀ ਸੁੰਦਰਤਾ ਵਿਚੋਂ ਹੋਏ ਪ੍ਰਭੂ ਦਰਸ਼ਨ ਵਲਵਲਾ ਪੈਦਾ ਕਰ ਦਿੰਦੇ ਹਨ। ਖੰਡਾਂ, ਬ੍ਰਹਮੰਡਾਂ, ਲੋਆਂ, ਆਕਾਰਾਂ, ਨਾਦਾਂ, ਵੇਦਾਂ, ਪਾਤਾਲਾਂ, ਆਕਾਸ਼ਾਂ, ਵਣਾਂ, ਪਾਣੀਆਂ ਦੇ ਸਚ, ਵਡਿਆਈ, ਵਿਸਮਾਦ, ਕੁਦਰਤਿ, ਭੈ (ਹੁਕਮ ਅਨੁਸਾਰਤਾ) ਬੇਅੰਤਤਾ, ਅਮੁਲਤਾ, ਅਲੇਖਤਾ ਚਕ੍ਰਿਤ ਕਰਦੇ ਹਨ ਤੇ ਵਲਵਲੇ ਵਿਚ ਲੈ ਜਾਂਦੇ ਹਨ। ਉਸ ਸੱਤਾ ਦਾ ਅਨੁਭਵ ਜੋ ਭਾਨ ਭਾਨੇ ਮਾਨ ਮਾਨੇ, ਚੰਦ੍ਰ ਚੰਦ੍ਰੇ, ਗੀਤ ਗੀਤੇ ਤਾਨ ਤਾਨੇ ਹੈ, ਨਮੋ ਨਮੋ ਕਰਾਂਦਾ ਹੈ ਤੇ ਵਲਵਲੇ ਦੇ ਦੇਸ਼ ਲੈ ਜਾਂਦਾ ਹੈ। ਅਡੋਲ ਹੋ ਗਿਆ ਵਲਵਲਾ ਲਿਵ ਬਖਸ਼ਦਾ ਹੈ।

ਦੇਹ ਨੂੰ ਮਾਣਯੋਗ ਬਣਾਉਣ ਵਾਲੀ ਸਾਚੀ ਲਿਵ ਹੈ। ਜਿਸ ਸਰੀਰ ਵਿਚ ਸਾਚੀ ਲਿਵ ਨਹੀਂ ਹੈ ਉਸ ਨੂੰ ਕਿਸੇ ਸੇਧ ਵਿਚ ਪਾ ਕੇ ਸੰਵਾਰਨਾ ਸੰਭਵ ਨਹੀਂ ਹੈ। ਲਿਵ ਲਗਨ ਹੈ। ਲਗਨ ਤੋਂ ਬਿਨਾ ਮਨੁੱਖੀ ਸ਼ਖ਼ਸੀਅਤ ਸਖਣੀ ਰਹਿੰਦੀ ਹੈ, ਵੇਚਾਰੀ ਜਹੀ, ਨਿਮਾਣੀ ਜਿਹੀ। ਕਿਸੇ ਜੀਵਨ ਉਦੇਸ਼ ਨਾਲ, ਕਿਸੇ ਸਚ ਨਾਲ ਕੀਲਿਆ ਜਾਣਾ ਹੀ ਜੀਵਨ ਦਾ ਨਿਰਮਾਣ ਕਰਦਾ ਹੈ। ਲਿਵ ਲਗਨ, ਵਲਵਲੇ ਦੀ ਗਲ ਹੈ, ਇਹ ਲਟਕ ਹੈ। ਪ੍ਰਭੂ ਦੇ ਮਿਲਾਪ ਲਈ ਲਗੀ ਲਟਕ ਵਿਚੋਂ ਹੀ ਸ਼ਬਦ ਨਿਕਲਦਾ ਹੈ। ਇਹ ਲਟਕ ਤਰਲਾ ਹੈ—'ਤੁਧੁ ਬਾਝੁ ਸਮਰਥ ਕੋਇ ਨਾਹੀ, ਕ੍ਰਿਪਾ ਕਰਿ ਬਨਵਾਰੀਆ'। ਇਸ ਲਿਵ ਨੂੰ ਸਮਰਥ ਪ੍ਰਭੂ ਦੇ ਬਿਨਾ ਹੋਰ ਕੋਈ ਸਹਾਰਾ ਨਹੀਂ ਦਿਸਦਾ—'ਏਸ ਨਉ ਹੋਰੁ ਥਾਉ ਨਾਹੀਂ।' ਲਿਵ ਲਗ ਜਾਏ ਤਦ ਹੀ ਮਨ ਸਦਾ ਹਰਿ ਨਾਲ ਰਹਿ ਸਕਦਾ ਹੈ, ਲਿਵ ਲਗ ਜਾਏ ਤਦ ਹੀ ਮਨ ਨੂੰ ਵਿਸ਼ਵਾਸ ਬਝਦਾ ਹੈ ਕਿ 'ਅੰਗੀਕਾਰ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ'। ਲਿਵ ਲਗੇ ਤਦ ਹੀ ਪ੍ਰਭੂ 'ਸਭਨਾ ਗਲਾ ਸਮਰਥ' ਦਿਸਦਾ ਹੈ; ਲਿਵ ਲਗ ਜਾਵੇ ਤਦ ਹੀ 'ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ' ਸੁਣਾਈ ਦਿੰਦੇ ਹਨ; ਲਿਵ ਲਗ ਜਾਵੇ ਤਦ ਹੀ 'ਸਾਚਾ ਨਾਮੁ ਮੇਰਾ ਆਧਾਰੋ' ਪ੍ਰਤੀਤ ਹੁੰਦਾ ਹੈ ਤੇ ਅੰਦਰ ਅਲੌਕਿਕ ਸਮਰਥਾ ਦਾ ਅਨੁਭਵ ਹੁੰਦਾ ਹੈ; ਲਿਵ ਲਗ ਜਾਵੇ ਤਦ ਹੀ 'ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ' ਦੀ ਤ੍ਰਿਪਤੀ ਹੁੰਦੀ ਹੈ, ਅੰਦਰ ਅਲੌਕਿਕ ਸ਼ਾਂਤੀ

ਦੀ ਪ੍ਰਤੀਤੀ ਹੁੰਦੀ ਹੈ, ਲਿਵ ਲਗ ਜਾਵੇ ਤਦ ਹੀ ਪੰਚ ਦੂਤ ਵਸ ਹੁੰਦੇ ਹਨ ਅਤੇ ਕਾਲ ਕੰਟਕ ਤੇ ਜਿਤ ਹੁੰਦੀ ਹੈ। ਗੁਰੂ ਗ੍ਰੰਥ ਸਾਹਿਬ ਦੇ ਸੰਦਰਭ ਵਿਚ ਲਿਵ ਜਾਂ ਲਟਕ ਨਾਮ ਦੀ ਭੁਖ ਹੈ, ਨਾਮ ਦਾ ਸਿਮਰਨ ਹੈ (ਦੇਖੋ ਅਨੰਦ)। ਇਹ ਲਿਵ ਹੈ ਜੋ ਸਭ ਕੁੱਝ ਸਿਮਰਨ ਵਿਚੋਂ ਪ੍ਰਾਪਤ ਕਰਦੀ ਹੈ। ਇਸ ਲਿਵ ਦਾ ਵਿਸ਼ਵਾਸ ਹੈ ਕਿ ਸਿਮਰਨ ਹੀ ਰਿਧਿ, ਸਿਧਿ, ਨਉਨਿਧਿ ਦਿੰਦਾ ਹੈ; ਸਿਮਰਨ ਹੀ ਗਿਆਨ, ਧਿਆਨ, ਤਤਬੁਧਿ ਬਖਸ਼ਦਾ ਹੈ; ਸਿਮਰਨ ਹੀ ਪੂਜਾ ਭਾਉ ਨਾਸ਼ ਕਰਦਾ ਹੈ, ਸਿਮਰਨ ਹੀ ਤ੍ਰਿਸ਼ਨਾ ਮੇਟਦਾ ਹੈ, ਸਿਮਰਨ ਹੀ ਬੇਮੁਹਤਾਜ ਕਰਦਾ ਹੈ; ਸਿਮਰਨ ਹੀ ਚਹੁੰਕੁੰਟਾ ਦਾ ਰਾਜ ਦਿੰਦਾ ਹੈ; ਸਿਮਰਨ ਹੀ ਆਪਣੇ ਆਪ ਤੇ ਜਿਤ ਪ੍ਰਾਪਤੀ ਹੈ; ਸਿਮਰਨ ਹੀ ਸਹਜ ਵਿਚ ਸਮਾਈ ਦਿੰਦਾ ਹੈ। (ਦੇਖੋ ਸੁਖਮਨੀ)

ਗੁਰੂ ਅਮਰਦਾਸ ਗੁਰੂ ਅੰਗਦ ਦੇ ਦਰਸ਼ਨ ਨਾਲ ਹਲੂਣੇ ਗਏ। ਗੁਰੂ ਅਮਰਦਾਸ ਗੁਰੂ ਨਾਨਕ ਦੀ ਸੱਦ, ਬਾਣੀ, ਨਾਦ ਤੇ ਬੇਦ ਨਾਲ ਹਲੂਣੇ ਗਏ। ਗੁਰੂ ਅਮਰਦਾਸ ਸੰਗਤ ਦੇ ਦਰਸ਼ਨ ਨਾਲ ਹਲੂਣੇ ਗਏ। ਗੁਰੂ ਅਮਰਦਾਸ ਸਿਦਕ, ਸੇਵਾ, ਸਿਮਰਨ ਦੇ ਚਮਤਕਾਰ ਆਪਣੇ ਜੀਵਨ ਵਿਚ ਉਤਰਦੇ ਦੇਖ ਕੇ ਹਲੂਣੇ ਗਏ। ਗੁਰੂ ਅਮਰਦਾਸ 'ਸਤਿਗੁਰੂ' ਦੇ ਮਿਲਾਪ ਵਿਚੋਂ ਪ੍ਰਾਪਤ ਹੋਏ ਅਨੰਦ ਨਾਲ ਹਲੂਣੇ ਗਏ। ਉਧਰੋਂ, ਆਪ ਜਗਤ ਜਲੰਦੇ ਨੂੰ ਦੇਖ ਕੇ ਵਲੂੰਧਰੇ ਗਏ; ਮਾਇਆ, ਹਉਮੈ ਤੇ ਦੁਬਿਧਾ ਦੀ ਅਗਨੀ ਦੇਖ ਕੇ ਝੰਜੋੜੇ ਗਏ; ਗੁਰ ਤੇ ਸੰਤ ਬਾਰੇ ਨਿੰਦਕਾਂ ਦੀਆਂ ਚਾਲਾਂ ਦੇਖ ਕੇ ਕੁਰਲਾ ਉਠੇ; 'ਸਤੀ' ਦੀਆਂ ਆਂਹਾਂ ਤੇ ਚੀਕਾਂ ਨਾਲ ਬਿਹਬਲ ਹੋ ਗਏ; ਉਦਾਸੀਆਂ ਤੇ ਜੋਗੀਆਂ ਦੇ ਕਿਰਦਾਰ ਤੋਂ ਨਿਰਾਸ ਹੋਏ; ਸੂਹੇ ਰੰਗਾਂ ਵਿਚ ਲਪੇਟੀ ਸੁਹਾਗਣ ਵਿਚ ਦੁਹਾਗਣ ਦਾ ਰੰਗ ਦੇਖਿਆ; ਇਸਤਰੀ ਜਾਤੀ ਦਾ ਦੁਖ ਦੇਖ ਕੇ ਦੁਖੀ ਹੋ ਗਏ। ਫਿਰ ਬਬੀਹੇ ਦੇ ਵਿਰਲਾਪ ਨਾਲ, ਦਾਮਨੀ ਦੇ ਚਮਕਾਰ ਨਾਲ, ਮੇਘ ਦੀ ਗੁੰਜਾਰ ਨਾਲ, ਬਸੰਤ ਦੀ ਰੰਗੀਨੀ ਨਾਲ ਵਿਸਮਾਦ ਦੇ ਵਲਵਲੇ ਵਿਚ ਆਏ। ਗੁਰੂ ਨਾਨਕ ਦੀ ਬਾਣੀ ਦੇ ਅਨਹਦ ਨਾਦ ਨੇ ਆਪ ਨੂੰ ਕੀਲਿਆ ਤੇ ਆਪ ਨੇ ਵਲਵਲੇ, ਉਮਾਹ, ਉਤਸ਼ਾਹ ਦੇ ਰੰਗ ਵਿਚ ਹੋ ਕੇ ਸਿਰੀ, ਮਾਝ, ਗਉੜੀ, ਆਸਾ, ਗੂਜਰੀ, ਵਡਹੰਸ, ਸੋਰਠਿ, ਧਨਾਸਰੀ, ਸੂਹੀ, ਬਿਲਾਵਲ, ਰਾਮਕਲੀ, ਮਾਰੂ, ਭੈਰਉ, ਬਸੰਤ, ਸਾਰੰਗ, ਮਲਾਰ, ਪ੍ਰਭਾਤੀ ਦਾ ਅਲਾਪ ਕੀਤਾ। ਇਸ ਤਰੰਗ ਤੇ ਵਲਵਲੇ ਵਿਚ ਸਰੰਦੇ ਦੀ ਸਿਰਜਨਾ ਕੀਤੀ (ਦੇਖੋ 'ਕਾਨੂੰਨੇ ਮੋਸੀਕੀ' ਪ੍ਰੋ. ਤਾਰਾ ਸਿੰਘ ਦੇ ਹਵਾਲੇ ਦੁਆਰਾ)। ਹਰ ਰਾਗ ਦਾ ਆਪਣਾ ਵਲਵਲਾ ਹੈ। ਹਰ ਰਾਗ ਦਾ ਆਪਣਾ ਰਸ ਹੈ, ਸੋ ਆਪਣਾ ਵਲਵਲਾ ਹੈ।

ਵਲਵਲਾ ਤੇ ਹੈ, ਵਲਵਲੇ ਬਿਨਾ ਕਵਿਤਾ ਨਹੀਂ ਹੈ, ਵਲਵਲੇ ਬਿਨਾ ਨਾਦ ਨਹੀਂ ਹੈ, ਬੇਦ ਨਹੀਂ ਹੈ, ਰਸ ਕਸ ਨਹੀਂ ਹੈ, ਗੀਤ ਨਹੀਂ ਹੈ, ਸਿਧੀ ਨਹੀਂ ਹੈ, ਬੋਧ ਨਹੀਂ ਹੈ, ਕਹਿ ਕੇ ਬੁਝਣ ਨਹੀਂ ਹੈ। ਪਰ ਵਲਵਲੇ ਦਾ ਸਹਜ ਕੀ ਹੈ ? ਸਹਜ ਇਹ ਹੈ ਕਿ ਆਪ ਵਲਵਲੇ ਵਿਚ ਵੀ ਸਮਾਨ ਰਹਿੰਦੇ ਹਨ, ਪੈਰ ਧਰਤੀ ਤੋਂ ਉਖੜਨ ਨਹੀਂ ਦਿੰਦੇ, ਬਿਰਤੀ ਅਰਸ਼ਾਂ ਤੇ ਰਖ ਕੇ ਫ਼ਰਸ਼ ਦੀ ਛੋਹ ਨਹੀਂ ਗੁਆਉਂਦੇ, ਹਉਮੈ ਨੂੰ ਕੋਸਦੇ, ਹੁਕਮ ਦੀ ਪ੍ਰਬਲਤਾ ਨੂੰ ਨਹੀਂ ਭੁਲਦੇ, ਨਿੰਦਕਾਂ ਨੂੰ ਨਿੰਦਦੇ ਭਾਣੇ ਨੂੰ ਅੱਖੋਂ ਓਹਲੇ ਨਹੀਂ ਹੋਣ ਦਿੰਦੇ, ਉਦਾਸ ਤੇ ਜੋਗ ਨੂੰ ਰੱਦਕੇ ਹੁਕਮ ਦੀ ਖੇਡ ਨੂੰ ਦੇਖਦੇ ਹਨ। ਵਲਵਲੇ ਨੂੰ ਵੀ ਤਣਾਵਾਂ ਹਨ। ਵਲਵਲਾ ਕੀਮਤੀ ਹੈ, ਪਰ ਵਲਵਲਾ ਉਲਾਰਪਨ ਨਹੀਂ ਹੈ, ਜ਼ਿੰਦਗੀ ਦੇ ਯਥਾਰਥ ਦੀ ਸੋਝੀ ਗੁਆਉਣਾ ਨਹੀਂ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਮਰਦਾਸ ਜੀ ਦੇ ਪਹਿਲੇ ਦੋ ਪਦ ਇਥੇ ਦਿੱਤੇ ਜਾਂਦੇ ਹਨ। ਇਨ੍ਹਾਂ ਵਿਚ ਵਲਵਲਾ ਵੀ ਹੈ ਤੇ ਸਹਜ ਵੀ ਹੈ। ਇਹ ਦੋ ਪਦੇ ਵਲਵਲੇ ਦੇ ਸਹਜ ਦਾ ਪ੍ਰਮਾਣ ਹਨ :

ਹਉ ਸਤਿਗੁਰੁ ਸੇਵੀ ਆਪਣਾ ਇਕ ਮਨਿ ਇਕ ਚਿਤਿ ਭਾਇ।
ਸਤਿਗੁਰੁ ਮਨਕਾਮਨਾ ਤੀਰਥੁ ਹੈ ਜਿਸਨੋ ਦੇਇ ਬੁਝਾਇ।
ਮਨਚਿੰਦਿਆ ਵਰੁ ਪਾਵਣਾ ਜੋ ਇਛੈ ਸੋ ਫਲੁ ਪਾਇ।
ਨਾਉ ਧਿਆਈਐ ਨਾਉ ਮੰਗੀਐ ਨਾਮੇ ਸਹਜਿ ਸਮਾਇ।੧।
ਮਨ ਮੇਰੇ ਹਰਿ ਰਸੁ ਚਾਖੁ ਤਿਖ ਜਾਇ।
ਜਿਨੀ ਗੁਰਮੁਖਿ ਚਾਖਿਆ ਸਹਜੇ ਰਹੇ ਸਮਾਇ ॥੧॥ ਰਹਾਉ।
ਜਿਨੀ ਸਤਿਗੁਰੁ ਸੇਵਿਆ ਤਿਨੀ ਪਾਇਆ ਨਾਮੁ ਨਿਧਾਨੁ।
ਅੰਤਰਿ ਹਰਿ ਰਸੁ ਰਵਿ ਰਹਿਆ ਚੂਕਾ ਮਨਿ ਅਭਿਮਾਨੁ।
ਹਿਰਦੈ ਕਮਲੁ ਪ੍ਰਗਾਸਿਆ ਲਾਗਾ ਸਹਜਿ ਧਿਆਨੁ।
ਮਨੁ ਨਿਰਮਲੁ ਹਰਿ ਰਵਿ ਰਹਿਆ ਪਾਇਆ ਦਰਗਹਿ ਮਾਨੁ।੨।
ਸਤਿਗੁਰੁ ਸੇਵਨਿ ਆਪਣਾ ਤੇ ਵਿਰਲੇ ਸੰਸਾਰਿ।
ਹਉਮੈ ਮਮਤਾ ਮਾਰਿਕੈ ਹਰਿ ਰਾਖਿਆ ਉਰਧਾਰਿ।
ਹਉ ਤਿਨ ਕੈ ਬਲਿਹਾਰਣੈ ਜਿਨਾ ਨਾਮੇ ਲਗਾ ਪਿਆਰੁ।
ਸੇਈ ਸੁਖੀਏ ਚਹੁ ਜੁਗੀ ਜਿਨਾ ਨਾਮੁ ਅਖੁਟੁ ਅਪਾਰੁ।੩।
ਗੁਰ ਮਿਲਿਐ ਨਾਮੁ ਪਾਈਐ ਚੂਕੈ ਮੋਹ ਪਿਆਸ।
ਹਰਿ ਸੇਤੀ ਮਨੁ ਰਵਿ ਰਹਿਆ ਘਰ ਹੀ ਮਾਹਿ ਉਦਾਸੁ।
ਜਿਨਾ ਹਰਿਕਾ ਸਾਦੁ ਆਇਆ ਹਉ ਤਿਨ ਬਲਿਹਾਰੈ ਜਾਸੁ।
ਨਾਨਕ ਨਦਰੀ ਪਾਈਐ ਸਚੁ ਨਾਮੁ ਗੁਣਤਾਸੁ।੪।੧।੩੪। *(ਸਿਰੀ ਰਾਗ)*
ਬਹੁ ਭੇਖ ਕਰਿ ਭਰਮਾਈਐ ਮਨਿ ਹਿਰਦੈ ਕਪਟੁ ਕਮਾਇ।
ਹਰਿ ਕਾ ਮਹਲੁ ਨ ਪਾਵਈ ਮਰਿ ਵਿਸਟਾ ਮਾਹਿ ਸਮਾਇ।੧।
ਮਨ ਰੇ ਗ੍ਰਿਹ ਹੀ ਮਾਹਿ ਉਦਾਸੁ ॥
ਸਚੁ ਸੰਜਮੁ ਕਰਣੀ ਸੋ ਕਰੇ ਗੁਰਮੁਖਿ ਹੋਇ ਪਰਗਾਸੁ।੧।ਰਹਾਉ।
ਗੁਰ ਕੈ ਸਬਦਿ ਮਨੁ ਜੀਤਿਆ ਗਤਿ ਮੁਕਤਿ ਘਰੈ ਮਹਿ ਪਾਇ।
ਹਰਿ ਕਾ ਨਾਮੁ ਧਿਆਈਐ ਸਤਿ ਸੰਗਤਿ ਮੇਲਿ ਮਿਲਾਇ।੨।
ਜੇ ਲਖ ਇਸਤਰੀਆ ਭੋਗ ਕਰਹਿ ਨਵਖੰਡ ਰਾਜੁ ਕਮਾਹਿ।
ਬਿਨੁ ਸਤਗੁਰ ਸੁਖੁ ਨ ਪਾਵਈ ਫਿਰਿ ਫਿਰਿ ਜੋਨੀ ਪਾਹਿ।੩।
ਹਰਿ ਹਾਰੁ ਕੰਠਿ ਜਿਨੀ ਪਹਿਰਿਆ ਗੁਣ ਚਰਣੀ ਚਿਤੁ ਲਾਇ।
ਤਿਨਾ ਪਿਛੈ ਰਿਧਿ ਸਿਧਿ ਫਿਰੈ ਓਨਾ ਤਿਲੁ ਨ ਤਮਾਇ।੪।
ਜੋ ਪ੍ਰਭ ਭਾਵੈ ਸੋ ਥੀਐ ਅਵਰੁ ਨ ਕਰਣਾ ਜਾਇ।
ਜਨੁ ਨਾਨਕੁ ਜੀਵੈ ਨਾਮੁ ਲੈ ਹਰਿ ਦੇਵਹੁ ਸਹਜਿ ਸੁਭਾਇ।੫।

*(ਸਿਰੀ ਰਾਗ ਗੁ. ਗ੍ਰੰ. ਪੰਨਾ ੨੭)*

ਇਹਨਾਂ ਪਦਿਆਂ ਵਿਚ ਵਲਵਲੇ ਦਾ ਸਹਜ ਹੈ। ਪਹਿਲੇ ਪਦੇ ਵਿਚ ਸਤਿਗੁਰੂ ਲਈ ਵਲਵਲਾ ਹੈ, ਪਰ ਫਿਰ ਸਤਿਗੁਰੂ ਨੂੰ ਮਨ ਚਿੰਦੇ ਵਰ, ਪ੍ਰਭੂ ਦੀ ਪ੍ਰਾਪਤੀ ਦਾ ਸਾਧਨ ਦਸ ਕੇ ਪਹਿਲੇ ਵਲਵਲੇ ਨੂੰ ਸਹਜ ਵਿਚ ਕਰ ਦਿਤਾ ਹੈ, ਸਤਿਗੁਰੂ ਤੇ ਪ੍ਰਭੂ ਦੇ ਲਈ ਵਲਵਲੇ ਨੂੰ 'ਨਾਉ ਧਿਆਈਐ ਨਾਉ ਮੰਗੀਐ ਨਾਮੇ ਸਹਿਜ ਸਮਾਇ' ਵਿਚ ਬਦਲ ਦਿਤਾ ਹੈ। ਸਤਿਗੁਰੂ, ਪ੍ਰਭੂ, ਨਾਮ ਤੇ ਸਹਜ ਦਾ ਸਮਤੋਲ ਬਣਾ ਦਿਤਾ ਹੈ, ਵਲਵਲਾ ਹਰ ਇਕ ਲਈ ਹੈ। 'ਮਨ ਮੇਰੇ ਹਰਿ ਰਸੁ ਚਾਖੁ ਤਿਖ ਜਾਇ'—ਇਹ ਵਲਵਲੇ ਵਾਲੀ ਸਤਰ ਹੈ, ਪਰ ਅਗੇ 'ਜਿਨੀ ਗੁਰਮੁਖਿ ਚਾਖਿਆ ਸਹਜੇ ਰਹੇ ਸਮਾਇ' ਨਾਲ ਪਹਿਲੇ ਵਲਵਲੇ ਨੂੰ ਥੰਮ ਲਿਆ ਹੈ ਤੇ ਗੁਰੂ ਮੁਖਤਾ ਦਾ ਵਲਵਲਾ ਉਠਾ ਦਿਤਾ ਹੈ। ਦੂਜੇ ਬੰਦ ਵਿਚ ਗੁਰੂ ਲਈ ਵਲਵਲਾ ਪ੍ਰਗਟ ਹੈ, ਪਰ ਅਗੇ 'ਹਿਰਦੈ ਕਮਲੁ ਪ੍ਰਗਾਸਿਆ ਲਾਗਾ ਸਹਿਜ ਧਿਆਨ' ਵਿਚ ਮਨੁਖੀ ਹਿਰਦੇ ਦੇ ਵਿਗਾਸ ਨਾਲ ਪਹਿਲੇ ਵਲਵਲੇ ਨੂੰ ਥੰਮ ਦਿਤਾ ਹੈ ਤੇ ਆਤਮਕ-ਮਾਨਸਕ ਬਿਰਤੀ ਨੂੰ ਉਭਾਰ ਦਿਤਾ ਹੈ। ਤੀਜੇ ਬੰਦ ਵਿਚ ਸਤਿਗੁਰੂ ਦੀ ਸੇਵਾ ਲਈ ਵਲਵਲਾ ਉਠਾਇਆ ਹੈ, ਪਰ ਅਗੇ ਇਸ ਨੂੰ ਨਾਮ ਨਾਲ ਹਉਮੈ ਮਾਰਨ ਦੇ ਉਪਾਉ ਵਿਚ ਬਦਲ ਲਿਆ ਹੈ। ਇਸ ਤਰ੍ਹਾਂ ਵਲਵਲਾ ਉਭਾਰਦੇ ਹਨ, ਉਸ ਦੇ ਵੇਗ ਨੂੰ ਥੰਮਦੇ ਹਨ, ਹੋਰ ਪਾਸੇ ਉਸ ਵੇਗ ਨੂੰ ਪ੍ਰਬਲ ਕਰਦੇ ਹਨ, ਫਿਰ ਸਹਜ ਕਾਇਮ ਕਰਦੇ ਹਨ। ਇਕ ਪਾਸੜਤਾ ਨਹੀਂ ਹੈ ਵਲਵਲੇ ਦੀ, ਸਗੋਂ ਸਹਜ ਹੈ। ਸਹਜ ਦੀ ਬਿਰਤੀ ਇਸ ਪਦੇ ਦੀਆਂ ਕਈ ਸਤਰਾਂ ਵਿਚ ਦਰਸਾਈ ਹੈ। ਸਹਜ ਦੀ ਆਪਣੀ ਕਲਾ ਵਿਚ ਮੁਖ ਹੈ। ਦੂਜੇ ਪਦੇ ਵਿਚ ਵਲਵਲੇ ਦਾ ਰੰਗ ਨਿਖੇਧਾਤਮਿਕ ਹੈ 'ਬਹੁ ਭੇਖ ਕਰਿ ਭਰਮਾਈਐ ਮਨਿ ਹਿਰਦੇ ਕਪਟੁ ਕਮਾਇ'—ਨਿਖੇਧ ਦੀ ਬਿਰਤੀ ਹੈ; 'ਹਰਿ ਕਾ ਮਹਲੁ ਨ ਪਾਵਈ ਮਰਿ ਵਿਸਟਾ ਮਾਹਿ ਸਮਾਇ'—ਨਿਖੇਧ ਹੈ। ਵਲਵਲਾ ਬਰਾਬਰ ਵਧਦਾ ਗਿਆ ਹੈ ਤੇ 'ਮਰਿ ਵਿਸਟਾ ਮਾਹਿ ਸਮਾਇ' ਕਹਿਣ ਤੀਕ ਪੁਜ ਗਿਆ ਹੈ। ਪਰ ਫਿਰ ਇਸ ਵੇਗ ਨੂੰ ਹੋਰ ਪਾਸੇ ਵਿਧਾਨਤਮਿਕਤਾ ਵਿਚ ਪਾ ਲਿਆ ਹੈ—'ਮਨ ਰੇ ਗ੍ਰਿਹ ਹੀ ਮਾਹਿ ਉਦਾਸੁ', 'ਸਚੁ ਸੰਜਮ ਕਰਣੀ ਸੋ ਕਰੇ ਗੁਰਮੁਖਿ ਹੋਇ ਪਰਗਾਸੁ'। ਨਿਰਵਿਰਤੀ ਤੇ ਪਰਵਿਰਤੀ ਦਾ ਸਹਜ ਕਾਇਮ ਕਰ ਲਿਆ ਹੈ। ਤੀਜੇ ਬੰਦ ਵਿਚ ਵੀ ਭੋਗ, ਸਤਿਗੁਰੂ ਤੇ ਨਾਮ ਦਾ ਸਹਜ ਕਾਇਮ ਕਰ ਦਿਤਾ ਹੈ। 'ਵਲਵਲੇ ਦਾ ਸਹਜ' ਅਨੋਖਾ ਸਿਧਾਂਤ ਜਾਪਦਾ ਹੈ। ਪਰ ਕਚੀ ਬਾਣੀ ਤੇ ਮਾਇਆਵਾਦੀ ਸਾਹਿਤ ਵਿਚ ਅਨੋਖੀ ਗਲ ਹੈ; ਸਚੀ ਬਾਣੀ ਨਹੀਂ; ਸਚੀ ਬਾਣੀ ਉਲਾਰ ਨਹੀਂ ਹੈ, ਸਹਜ ਵਿਚ ਹੈ।

'ਵਲਵਲੇ ਦਾ ਸਹਜ' ਹਰ ਗੁਰ ਵਿਅਕੱਤੀ ਦੀ ਰਚਨਾ (ਸੱਚੀ ਬਾਣੀ) ਵਿਚ ਹੈ। ਪਰ ਇਸ ਦੀ ਸਿਖਰ ਗੁਰੂ ਅਮਰਦਾਸ ਅਤੇ ਗੁਰੂ ਅਰਜਨ ਦੇਵ ਵਿਚ ਹੀ ਪ੍ਰਾਪਤ ਹੈ। ਗੁਰੂ ਨਾਨਕ ਸਾਹਿਬ ਦੇ ਵਲਵਲੇ ਦਾ ਬਹਾਉ ਬੜਾ ਤੇਜ਼ ਹੁੰਦਾ ਹੈ, ਦੇਖੋ ਆਸਾ ਦੀ ਵਾਰ ਦੇ ਸਲੋਕ, ਪਰ ਆਖਰੀ ਦੋ ਸਤਰਾਂ ਵਿਚ ਉਹ ਇਕ-ਦਮ ਉਸ ਵੇਗ ਨੂੰ ਸਹਜ ਵਿਚ ਕਰ ਲੈਂਦੇ ਹਨ। ਇਸੇ ਤਰ੍ਹਾਂ ਦੀ ਕਲਾ ਬਾਹਰਾਮਾਂਹ ਤੁਖਾਰੀ ਵਿਚ ਹੈ। ਗੁਰੂ ਰਾਮਦਾਸ ਜੀ ਦਾ ਬਿਰਹਾ ਜ਼ੋਰਦਾਰ ਵੇਗ ਧਾਰਨ ਕਰ ਲੈਂਦਾ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਦੀ ਨਾਮ ਦੀ ਲਗਨ ਤੀਬਰ ਵੇਗ ਵਿਚ ਚਲਦੀ ਹੈ ਤੇ ਇਸੇ ਤਰ੍ਹਾਂ ਮਾਇਆ ਦਾ ਨਿਖੇਧ, ਪਰ ਉਹ ਵੀ ਇਸ ਵੇਗ ਦਾ ਅੰਤ ਸਹਜ ਵਿਚ ਹੀ ਕਰਦੇ ਹਨ।

## ਕਲਪਨਾ ਦਾ ਸਹਜ

ਕੀ 'ਸੋਦਰੁ' ਕਲਪਨਾ ਹੈ ? ਕੀ 'ਖੰਡ' ਕਲਪਨਾ ਹਨ ? ਕੀ 'ਸੋ ਪੁਰਖੁ' ਕਲਪਨਾ ਹੈ ? ਨਹੀਂ, ਇਹ ਚਿਤਰ ਕਲਪਨਾ ਨਹੀਂ ਹਨ, ਇਹ ਹਰਿ ਦੇ ਦੁਆਰੇ ਦਾ ਪੂਰਨ ਸਚ ਹਨ, ਪਰ ਚਿਤ੍ਰਕਾਰੀ ਮਨੁੱਖੀ ਬੋਲੀ ਦੀ ਹੈ ਜੋ ਸਚਖੰਡ ਜਾਂ ਸੋਦਰੁ ਦਾ ਚਿੱਤਰ ਹੋਰ ਕਿਸੇ ਤਰ੍ਹਾਂ ਚਿੱਤਰ ਨਹੀਂ ਸਕਦੀ। ਮਨੁੱਖ ਲਈ ਉਸ ਦੀ ਆਪਣੀ ਬੋਲੀ ਵਿਚ ਚਿੱਤਰਿਆ 'ਸੋਦਰੁ' ਕਲਪਨਾਮਈ ਹੈ, ਪਰ ਸਹਜ (ਗਿਆਨ ਵਿਚ) ਇਹ ਕਲਪਨਾ ਨਹੀਂ ਹੈ, ਯਥਾਰਥ ਹੈ, ਜੋ ਕਿਸੇ ਮਾਇਕ ਯਥਾਰਥ ਤੋਂ ਬਹੁਤ ਭਿੰਨ ਹੈ। ਗੁਰੂ ਨਾਨਕ ਸੋਦਰੁ ਤੇ ਹਾਜ਼ਰ ਹੋਏ, ਪਾਰਬ੍ਰਹਮ ਪਰਮੇਸ਼ਰ ਨੇ ਆਪ ਨੂੰ ਸਦਿਆ ਤੇ ਨਾਮ ਦਾ ਪਿਆਲਾ ਦਿੱਤਾ—ਇਹ ਕਿਸੇ ਪੱਧਰ ਲਈ ਕਲਪਨਾ ਹੈ, ਕਿਸੇ ਪੱਧਰ ਲਈ ਯਥਾਰਥ ਹੈ। ਹੁਕਮ ਦਾ ਸਿਧਾਂਤ ਜਿਵੇਂ ਜਪੁਜੀ ਵਿਚ ਦਿੱਤਾ ਹੈ, ਕਲਪਨਾ ਹੈ, ਪਰ ਵਿਗਿਆਨ ਦਾ ਯਥਾਰਥ ਹੈ। ਹੁਕਮ ਤੇ ਰਜਾਈ ਵਿਗਿਆਨ ਲਈ ਵੀ ਕਲਪਨਾ ਹੈ, ਪਰ ਅਧਿਆਤਮਵਾਦ ਲਈ ਕਲਪਨਾ ਨਹੀਂ ਹੈ, ਯਥਾਰਥ ਹੈ।

ਕਲਪਨਾ ਦਾ ਖੇਤਰ ਹੈ ਕਿਸੇ ਸੱਚ ਨੂੰ ਬਹੁਤ ਵਧਾ ਲੈਣਾ। 'ਕੇਤੇ ਇੰਦ ਚੰਦ ਸੂਰ' ਕਲਪਨਾ ਜਾਪਦੀ ਹੈ, ਭਾਵੇਂ ਵੈਸੇ ਵੀ ਕਿਸੇ ਪੱਧਰ ਲਈ ਇੰਦ੍ਰ ਕਲਪਨਾ ਹੀ ਹੈ; 'ਪਾਤਾਲਾ ਪਾਤਾਲ ਲਖ ਆਗਾਸਾ ਆਗਾਸ' ਹੁਣ ਵਿਗਿਆਨ ਲਈ ਕਲਪਨਾ ਨਹੀਂ ਹੈ, ਪਰ ਆਮ ਮਨੁੱਖ ਲਈ ਕਲਪਨਾ ਹੀ ਹੈ; ਪਰ ਉਦੋਂ ਜਦੋਂ ਇਹ ਸਤਰ ਕਹੀ ਗਈ, ਵਿਗਿਆਨ ਲਈ ਵੀ ਕਲਪਨਾ ਹੀ ਸੀ, ਪਰ ਗੁਰੂ ਨਾਨਕ ਲਈ ਕਲਪਨਾ ਨਹੀਂ ਸੀ, ਉਹ ਇਕ ਯਥਾਰਥ ਬਿਆਨ ਕਰ ਰਹੇ ਸਨ ਜਿਸ ਦਾ ਪ੍ਰਮਾਣ ਸੀ। ਇਹ ਸੱਚ ਨੂੰ ਵਧਾ ਕੇ ਦਸਣ ਦੀ ਕਲਪਨਾ ਨਹੀਂ ਸੀ, ਕਲਪਨਾ ਦਾ ਸਹਜ ਸੀ, ਪਰ ਕੱਚੀ ਬਾਣੀ ਲਈ ਇਹ ਨਿਰੀ ਕਲਪਨਾ ਸੀ। ਇਸੇ ਤਰ੍ਹਾਂ ਕਲਪਨਾ ਦੇ ਹੋਰ ਅਨੇਕ ਰੂਪ ਹਨ, ਜਿਵੇਂ ਨਿਰਜਿੰਦ ਨੂੰ ਜਿੰਦਾਵਾਨ ਦਾ ਵਤੀਰਾ-ਵਿਹਾਰ ਦੇਣਾ, ਹਰਹਟ ਤੂੰ ਤੂੰ ਕਰਦਾ ਹੈ, ਮ੍ਰਿਗ ਮੀਨ ਹਰਿ ਨਾਮ ਬਿਨਾ ਹੋਰ ਕੁਝ ਬੋਲਦੇ ਨਹੀਂ, ਪਉਣ ਪਾਣੀ ਬੈਸੰਤਰ ਕੀਰਤਿ ਗਾਉਂਦੇ ਹਨ। ਇਹ ਕੱਚੀ ਬਾਣੀ ਲਈ ਕਲਪਨਾ ਹੈ, ਸੱਚੀ ਬਾਣੀ ਵਾਲੇ ਨੂੰ ਪਰਤਖ ਸੱਚ ਹੈ। ਇਸੇ ਤਰ੍ਹਾਂ ਪ੍ਰਤੀਕਾਂ, ਬਿੰਬਾਂ ਜਿਵੇਂ ਹੰਸ (ਬ੍ਰਹਮਗਿਆਨੀ), ਬਗਲਾ (ਪਾਖੰਡੀ), ਸਰਵਰ (ਸੰਸਾਰ) ਹਨ, ਕਲਪਨਾ ਨਾਲ ਉਸਾਰੇ ਜਾਂਦੇ ਹਨ, ਹੋਰ ਅਲੰਕਾਰ ਵੀ, ਇਹ ਕਲਪਨਾ ਹੈ। ਪਰ ਅਧਿਆਤਮਿਕ ਕਾਵਿ ਵਿਚ ਇਹਨਾਂ ਪ੍ਰਤੀਕਾਂ, ਬਿੰਬਾਂ ਤੇ ਅਲੰਕਾਰ ਦੀ ਇਕ ਪ੍ਰਣਾਲੀ ਬਝ ਗਈ ਹੈ ਤੇ ਇਹਨਾਂ ਦੇ ਅਰਥ ਨਿਸ਼ਚਿਤ ਹੋ ਗਏ ਹਨ, ਸੋ ਇਹ ਕਲਪਨਾ ਦੇ ਸਹਜ ਵਿਚ ਆ ਗਏ ਹਨ।

ਮਾਰੂ ਰਾਗ ਦੀ ਵਾਰ ਗੁਰੂ ਅਮਰਦਾਸ ਜੀ ਦੀ ਰਚਨਾ ਹੈ। ਇਸ ਵਾਰ ਵਿਚੋਂ (ਪੰਨਾ 1089) ਤੋਂ ਇਹ ਸਲੋਕ 'ਕਲਪਨਾ ਦੇ ਸਹਜ' ਦੇ ਪੱਖ ਤੋਂ ਦੇਖਦੇ ਹਾਂ :

(1) ਮ: ੩

ਸਹਜਿ ਵਣਸਪਤਿ ਫੁਲੁ ਫਲੁ ਭਵਰੁ ਵਸੈ ਭੈ ਖੰਡਿ।
ਨਾਨਕ ਤਰਵਰੁ ਏਕੁ ਹੈ ਏਕੋ ਫੁਲੁ ਭਿਰੰਗੁ ।੨।

(2) ਮ: ੩

ਜੋਗੀ ਹੋਵਾ ਜਗਿ ਭਵਾ ਘਰਿ ਘਰਿ ਭੀਖਿਆ ਲੇਉ ।
ਦਰਗਹ ਲੇਖਾ ਮੰਗੀਐ ਕਿਸੁ ਕਿਸੁ ਉਤਰੁ ਦੇਉ ।
ਭਿਖਿਆ ਨਾਮੁ ਸੰਤੋਖੁ ਮੜੀ ਸਦਾ ਸਚੁ ਹੈ ਨਾਲਿ ।
ਭੇਖੀ ਹਾਥ ਨ ਲਧੀਆ ਸਭ ਬਧੀ ਜਮਕਾਲਿ ।
ਨਾਨਕ ਗਲਾ ਝੂਠੀਆ ਸਚਾ ਨਾਮੁ ਸਮਾਲਿ ।੧ ।

(3) ਮ: ੩

ਕਾਗਉ ਹੋਇ ਨ ਊਜਲਾ ਲੋਹੇ ਨਾਵ ਨ ਪਾਰੁ ।
ਪਿਰਮ ਪਦਾਰਥੁ ਮੰਨਿ ਲੈ ਧੰਨੁ ਸਵਾਰਣਹਾਰੁ ।
ਹੁਕਮੁ ਪਛਾਣੈ ਊਜਲਾ ਸਿਰਿ ਕਾਸਟ ਲੋਹਾ ਪਾਰਿ ।
ਤ੍ਰਿਸਨਾ ਛੋਡੈ ਭੈ ਵਸੈ ਨਾਨਕ ਕਰਣੀ ਸਾਰਿ ।੧ ।

(4) ਮ: ੩

ਮਾਰੂ ਮਾਰਣ ਜੋ ਗਏ ਮਾਰਿ ਨ ਸਕਹਿ ਗਵਾਰ ।
ਨਾਨਕ ਜੇ ਇਹੁ ਮਾਰੀਐ ਗੁਰਸਬਦੀ ਵੀਚਾਰਿ ।
ਏਹੁ ਮਨੁ ਮਾਰਿਆ ਨ ਮਰੈ ਜੇ ਲੋਚੈ ਸਭੁ ਕੋਇ ।
ਨਾਨਕ ਮਨ ਹੀ ਕਉ ਮਨੁ ਮਾਰਸੀ ਜੇ ਸਤਿਗੁਰ ਭੇਟੈ ਸੋਇ ।੨ ।

(ਗੁ. ਗ੍ਰੰ. ਪੰਨਾ ੧੦੮੯)

ਪਹਿਲੇ ਸਲੋਕ ਵਿਚ ਸਹਿਜ ਦੀ ਹੀ ਕਲਪਨਾ ਕੀਤੀ ਹੈ ਕਿ ਸਹਜ ਕੀ ਹੁੰਦਾ ਹੈ। ਸਹਜ ਮਨੁੱਖ ਦੀ ਉਹ ਅਵਸਥਾ ਹੈ ਜਿਸ ਦੁਆਰਾ ਬਨਸਪਤੀ, ਫੂਲ ਤੇ ਫਲ ਦੀ ਪ੍ਰਾਪਤੀ ਹੁੰਦੀ ਹੈ; ਇਹ ਉਹ ਅਵਸਥਾ ਹੈ ਜਿਸ ਵਿਚ ਭੌਰਾ ਭੈ ਦੂਰ ਕਰਕੇ ਵਸਦਾ ਹੈ। ਅਗਲੀ ਸਤਰ ਵਿਚ ਉਪਰਲੀ ਕਲਪਨਾ ਨੂੰ ਖੋਲ ਦਿੱਤਾ ਹੈ—ਬ੍ਰਹਮ-ਪ੍ਰਭੂ ਇਕੋ ਰੁਖ ਹੈ, ਇਸ ਲਈ ਬਨਸਪਤੀ, ਫੂਲ, ਫਲ ਉਸੇ ਦਾ ਰੂਪ ਹਨ ਤੇ ਗੁਰਮੁਖਿ ਆਤਮਾ ਭਰਾ ਹੈ, ਉਹ ਉਸ ਰੁਖ ਵਿਚ ਵਾਸ ਕਰਦਾ ਹੈ ਪਰ ਕਲਪਨਾ ਦੀ ਉਡਾਰੀ ਅਨਿਸ਼ਚਿਤ ਨਹੀਂ ਰਹਿਣ ਦਿਤੀ—ਅਨਿਸ਼ਚਿਤਤਾ ਤੇ ਨਿਸ਼ਚਿਤਾ ਵਿਚ ਸਹਜ ਪੈਦਾ ਕੀਤਾ ਹੈ। ਵਣਸਪਤਿ, ਫੂਲ, ਫਲ, ਭਵਰ ਅਨਿਸ਼ਚਿਤ ਹਨ, ਪਰ ਏਕੁ ਨਿਸ਼ਚਿਤ ਹੈ ਤੇ ਫਿਰ ਭਵਰ ਵੀ ਨਿਸ਼ਚਿਤ ਹੋ ਗਿਆ ਹੈ।

ਦੂਜੇ ਸਲੋਕ ਵਿਚ 'ਦਰਗਾਹ' ਕਲਪਨਾ ਹੈ, ਕਿਸੇ ਪਧਰ ਲਈ, ਪਰ ਸ਼ਬਦ ਵਾਲੇ ਲਈ ਨਹੀਂ, 'ਲੇਖਾ ਦੇਣਾ' ਵੀ ਇਸੇ ਤਰ੍ਹਾਂ ਹੈ, ਨਾਮ ਸਿਮਰਨ ਵੀ ਕਲਪਨਾ ਹੈ। ਪਰ ਇਹ ਕਲਪਨਾ ਯਥਾਰਥ ਵਿਚ ਬਦਲ ਜਾਂਦੀ ਹੈ ਜਦੋਂ ਸੰਸਾਰ ਦਾ ਨਿਆਂ ਵੀ ਲੇਖਾ ਦੇਣ ਦਾ ਹੀ ਹੈ। ਇਹ ਕਲਪਨਾ ਦਾ ਸਹਜ ਹੈ—ਇਸ ਕਲਪਨਾ ਦਾ ਪ੍ਰਮਾਣ ਆਮ ਸੰਸਾਰ ਦਾ ਵਰਤਾਰਾ ਹੈ।

ਤੀਜੇ ਸਲੋਕ ਵਿਚ ਕਲਪਨਾ ਦੁਆਰਾ ਗੁੰਝਲ ਪੈਦਾ ਕੀਤੀ ਹੈ ਕਿ ਭਾਗ ਉਜਲਾ ਨਹੀਂ ਹੋ ਸਕਦਾ, ਲੋਹੇ ਦੀ ਬੇੜੀ ਪਾਰ ਨਹੀਂ ਹੋ ਸਕਦੀ, ਪਰ ਫਿਰ ਇਸ ਗੁੰਝਲ ਦਾ ਹੱਲ ਯਥਾਰਥਕ ਕਰ ਦਿਤਾ ਹੈ ਤੇ ਇਸ ਤਰ੍ਹਾਂ ਅਯਥਾਰਥ ਤੇ ਯਥਾਰਥ ਦਾ ਸਹਜ ਉਸਾਰ ਲਿਆ ਹੈ—ਹੁਕਮ

ਮੰਨਣ ਨਾਲ ਉਜਲਾ ਹੋਣਾ ਹੈ, ਲੋਹੇ ਨੇ ਕਾਠ ਦੇ ਸਿਰ ਪਾਰ ਹੋ ਜਾਣਾ ਹੈ। ਕਲਪਨਾ ਹੁਕਮ ਵਿਚ ਵੀ ਕਾਇਮ ਹੈ। ਅਗੇ ਹੁਕਮ ਨੂੰ ਹੋਰ ਯਥਾਰਥ ਵਿਚ ਲੈ ਆਉਂਦੇ ਹਨ, ਤ੍ਰਿਸ਼ਨਾ ਛੱਡਣਾ ਤੇ ਭੈ ਵਿਚ ਜੀਣਾ ਹੁਕਮ ਹੈ।

ਚੌਥੇ ਸਲੋਕ ਵਿਚ ਮਨ ਨੂੰ ਨਾਲ ਮਾਰਨਾ ਕਲਪਨਾ ਵੀ ਹੈ ਤੇ ਸਹਜ ਭੀ।

## ਬੋਲੀ ਦਾ ਸਹਜ

ਅਖਰ ਦਾ ਭੇਦ ਜਾਨਣਾ ਅਤੇ ਉਸ ਦੀ ਠੀਕ ਵਰਤੋਂ ਕਰਨਾ ਬ੍ਰਹਮਗਿਆਨ ਹੈ। ਬੋਲੀ ਵਿਚੋਂ ਕਾਵਿ-ਸ਼ਬਦਾਵਲੀ ਆਉਣੀ ਹੈ। ਬੋਲੀ ਹੀ ਬ੍ਰਹਮਗਿਆਨ ਤੋਂ ਸ਼ਬਦ ਨੂੰ ਸੰਸਾਰ ਨਾਲ ਜੋੜਦੀ ਹੈ। ਬੋਲੀ ਦਾ ਸਹਜ ਇਹ ਹੈ ਕਿ ਜਿਥੇ ਆਮ ਸਮਝ ਵਿਚ ਆ ਸਕਦੇ ਸੌਖੇ, ਆਮ ਵਰਤੇ ਜਾਂਦੇ ਸ਼ਬਦ ਨਾਲ ਕੰਮ ਪੂਰੀ ਤਰ੍ਹਾਂ ਤੁਰ ਸਕਦਾ ਹੈ, ਉਥੇ ਘਟ ਸੁਣੇ ਜਾਂਦੇ, ਘਟ ਪਛਾਣੇ ਜਾਂਦੇ, ਕਠਨ ਸ਼ਬਦ ਦੀ ਵਰਤੋਂ ਨਾ ਕੀਤੀ ਜਾਵੇ; ਜਿਥੇ ਆਪਣੀ ਬੋਲੀ ਦਾ ਸ਼ਬਦ ਕਿਸੇ ਕਥਨ ਦੇ ਪ੍ਰਗਟ ਕਰਨ ਲਈ ਸਮਰਥ ਹੈ, ਉਥੇ ਗੁਆਂਢੀ, ਪਰਾਈ, ਦੂਰ ਇਲਾਕੇ ਦੀ, ਹੋਰ ਬੋਲੀ ਦੇ ਸ਼ਬਦ ਦੀ ਵਰਤੋਂ ਨਾ ਕੀਤੀ ਜਾਵੇ; ਥੋੜ੍ਹੇ ਤੋਂ ਥੋੜ੍ਹੇ ਸ਼ਬਦ ਵਰਤ ਕੇ ਨਿਪੁੰਨਤਾ ਨਾਲ ਭਾਵ ਪ੍ਰਗਟ ਕੀਤਾ ਜਾਏ; ਜਿਥੇ ਸਾਹਿਤਕ ਪੱਧਰ ਦਾ ਸ਼ਬਦ ਮਿਲ ਸਕਦਾ ਹੈ, ਗ੍ਰਾਮੀਣ ਸ਼ਬਦ ਨਾ ਵਰਤਿਆ ਜਾਏ; ਜਿਥੇ ਛਿੱਲੇ-ਤ੍ਰਾਸ਼ੇ ਸਭਯ ਸ਼ਬਦ ਦੀ ਵਰਤੋਂ ਸੁਖਾਵੀਂ ਹੈ, ਉਥੇ ਉਜਡ, ਅਣਘੜੇ ਸ਼ਬਦ ਨਾ ਵਰਤੇ ਜਾਣ; ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਹਉਮੈ ਦੀ ਭੜਕ ਵਿਚ ਆ ਕੇ, ਮੈਲੇ, ਕਸੈਲੇ, ਗਰਮ, ਗੁਸੈਲੇ, ਉਕਸਾਊ ਸ਼ਬਦ ਨਾ ਵਰਤੇ ਜਾਣ— ਸਹਜ ਸੁਭਾਉ ਵਿਚ ਲਿਖਣਾ ਬੋਲਣਾ ਉਚਿਤ ਹੈ; ਮਨ ਦੇ ਤਰੰਗਾਂ ਤੇ ਪੂਰਾ ਕਾਬੂ ਪਾ ਕੇ, ਅਡੋਲ ਹੋ ਕੇ ਲਿਖਣਾ, ਬੋਲਣਾ ਸਹਜ ਹੈ; ਵਿਦਵਤਾ ਦਾ ਦਾਬਾ ਪਾਉਣ ਵਾਲਾ ਹੰਕਾਰੀ ਬਿਰਤੀ ਵਿਚ ਆ ਕੇ, ਸ਼ਬਦ ਨਾ ਵਰਤਿਆ ਜਾਏ; ਸ਼ਬਦ ਜਾਂ ਬੋਲੀ ਦੀ ਵਰਤੋਂ ਆਪਣੀ ਪ੍ਰਦਰਸ਼ਨੀ ਨਹੀਂ ਹੈ, ਸੰਚਾਰ ਲਈ ਹੈ, ਭਾਵ ਸਰੋਤੇ ਜਾਂ ਪਾਠਕ ਤੀਕ ਭਾਵ ਪੁਚਾਣ ਲਈ ਹੈ। ਅਡੋਲ ਹੋ ਕੇ, ਸੌਖੇ ਸ਼ਬਦਾਂ ਦੀ ਵਰਤੋਂ ਕਰਨ ਲਈ ਸ੍ਵੈ-ਵਿਸ਼ਵਾਸ ਦੀ ਲੋੜ ਹੈ ਜੋ ਵਿਸ਼ੇ ਦੀ ਪੂਰੀ ਪੂਰੀ ਸਮਝ-ਸੂਝ ਦੇ ਕਾਰਨ ਅੰਦਰ ਉਪਜਦਾ ਹੈ। ਵਿਚਾਰ ਸਪਸ਼ਟ ਹੋਵੇ ਤਦ ਸ਼ਬਦਾਵਲੀ ਸਰਲ-ਸਪਸ਼ਟ ਹੁੰਦੀ ਹੈ, ਗੰਧਲਾ ਵਿਚਾਰ ਔਖੇ ਸ਼ਬਦਾਂ ਦੀ ਚੱਟ ਲੈਂਦਾ ਹੈ।

ਗੁਰੂ ਅਮਰਦਾਸ ਜੀ ਦੇ ਜੀਵਨ ਦਾ ਸਹਜ ਉਨ੍ਹਾਂ ਦੀ ਬੋਲੀ ਤੇ ਸ਼ੈਲੀ ਵਿਚ ਵਿਦਮਾਨ ਹੈ। ਆਪ ਦੀ ਸ਼ਬਦਾਵਲੀ ਸਰਲ, ਸੋਖੀ, ਸੁਖਾਂਵੀਂ, ਮਧੁਰ, ਸਭਯ, ਸੰਤੁਲਤ, ਸੰਜਮੀ, ਸਹਜਮਈ ਹੈ। ਗੁਰੂ ਗ੍ਰੰਥ ਸਾਹਿਬ ਵਿਚ ਬੋਲੀ ਦੇ ਸਹਜ ਵਜੋਂ 'ਅਨੰਦ' ਸਾਹਿਬ ਵਿਸ਼ੇਸ਼ ਕਰਕੇ ਤੇ ਮਹਲੇ ਤੀਜੇ ਦੀ ਹੋਰ ਬਾਣੀ ਆਮ ਕਰਕੇ ਸਿਖਰੀ ਨਮੂਨਾ ਹਨ। ਅਨੰਦੁ ਸਾਹਿਬ ਵਿਚ ਪਉੜੀ ੧੧ ਇਹ ਹੈ :

ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ।
ਏਹੁ ਕੁਟੰਬ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ।
ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ।
ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ।

ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ ।
ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚੁ ਸਮਾਲੇ ।੧੧।

(ਗੁ. ਗ੍ਰੰ. ਪੰਨਾ ੯੧੮)

ਪੰਡਤਾਈ ਬਾਣੀ ਦਾ ਨਾ ਦਾਹਵਾ ਹੈ, ਨਾ ਇਹ ਪੰਡਿਤਾਂ ਲਈ ਉਚਾਰੀ ਗਈ ਹੈ। ਇਹ ਜਨ-ਸਾਧਾਰਨ ਲਈ ਹੈ। ਉਪਰ ਦਿਤੀ ਪਉੜੀ ਵਿਚ ਕੋਈ ਸ਼ਬਦ, ਮੁਹਾਵਰਾ, ਵਾਕ ਕਠਨ ਜਾਂ ਗੁੰਝਲਦਾਰ ਨਹੀਂ ਹੈ।

ਸਿਰੀ ਰਾਗ ਵਿਚ ਮਹਲੇ ਤੀਜੇ ਦੀ ਰਚੀ ਪਹਿਲੀ ਅਸ਼ਟਪਦੀ ਪੇਸ਼ ਹੈ :

ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ ਬਿਨੁ ਗੁਰ ਭਗਤਿ ਨ ਹੋਇ।
ਆਪੈ ਆਪੁ ਮਿਲਾਏ ਬੂਝੈ ਤਾ ਨਿਰਮਲੁ ਹੋਵੈ ਕੋਇ।
ਹਰਿ ਜੀਉ ਸਚਾ ਸਚੀ ਬਾਣੀ ਸਬਦਿ ਮਿਲਾਵਾ ਹੋਇ ।੧।
ਭਾਈ ਰੇ ਭਗਤਿਹੀਣੁ ਕਾਹੇ ਜਗਿ ਆਇਆ।
ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ ।੧। ਰਹਾਉ।
ਆਪੇ ਹਰਿ ਜਗ ਜੀਵਨੁ ਦਾਤਾ ਆਪੇ ਬਖਸਿ ਮਿਲਾਏ।
ਜੀਅ ਜੰਤ ਏ ਕਿਆ ਵੇਚਾਰੇ ਕਿਆ ਕੋ ਆਖਿ ਸੁਣਾਏ।
ਗੁਰਮੁਖਿ ਆਪੇ ਦੇ ਵਡਿਆਈ ਆਪੇ ਸੇਵ ਕਰਾਏ ।੨।
ਦੇਖਿ ਕੁਟੰਬੁ ਮੋਹਿ ਲੋਭਾਣਾ ਚਲਦਿਆ ਨਾਲ ਨ ਜਾਈ।
ਸਤਿਗੁਰੁ ਸੇਵਿ ਗੁਣ ਨਿਧਾਨੁ ਪਾਇਆ ਤਿਸਕੀ ਕੀਮ ਨ ਪਾਈ।
ਪ੍ਰਭੁ ਸਖਾ ਹਰਿ ਜੀਉ ਮੇਰਾ ਅੰਤੇ ਹੋਇ ਸਖਾਈ ।੩।
ਪੇਈਅੜੈ ਜਗਜੀਵਨੁ ਦਾਤਾ ਮਨਮੁਖਿ ਪਤਿ ਗਵਾਈ।
ਬਿਨੁ ਸਤਿਗੁਰ ਕੋ ਮਗੁ ਨ ਜਾਣੈ ਅੰਧੇ ਠਉਰ ਨ ਕਾਈ।
ਹਰਿ ਸੁਖਦਾਤਾ ਮਨਿ ਨਹੀਂ ਵਸਿਆ ਅੰਤਿ ਗਇਆ ਪਛੁਤਾਈ ।੪।
ਪੇਈਅੜੈ ਜਗਜੀਵਨੁ ਦਾਤਾ ਗੁਰਮਤਿ ਮੰਨਿ ਵਸਾਇਆ।
ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਹਉਮੈ ਮੋਹੁ ਚੁਕਾਇਆ।
ਜਿਸੁ ਸਿਉ ਰਾਤਾ ਤੈਸੋ ਹੋਵੈ ਸਚੇ ਸਚਿ ਸਮਾਇਆ ।੫।
ਆਪੇ ਨਦਰਿ ਕਰੇ ਭਾਉ ਲਾਏ ਗੁਰਸਬਦੀ ਬੀਚਾਰਿ।
ਸਤਿਗੁਰੁ ਸੇਵਿਐ ਸਹਜੁ ਊਪਜੈ ਹਉਮੈ ਤ੍ਰਿਸਨਾ ਮਾਰਿ।
ਹਰਿ ਗੁਣ ਦਾਤਾ ਸਦ ਮਨਿ ਵਸੈ ਸਚੁ ਰਖਿਆ ਉਰਧਾਰਿ ।੬।
ਪ੍ਰਭੁ ਮੇਰਾ ਸਦਾ ਨਿਰਮਲਾ ਮਨਿ ਨਿਰਮਲਿ ਪਾਇਆ ਜਾਇ।
ਨਾਮੁ ਨਿਧਾਨੁ ਹਰਿ ਮਨਿ ਵਸੈ ਹਉਮੈ ਦੁਖੁ ਸਭੁ ਜਾਇ।
ਸਤਿਗੁਰਿ ਸਬਦੁ ਸੁਣਾਇਆ ਹਉ ਸਦ ਬਲਿਹਾਰੈ ਜਾਉ ।੭।
ਆਪਣੈ ਮਨਿ ਚਿਤਿ ਕਹੈ ਕਹਾਏ ਬਿਨੁ ਗੁਰ ਆਪੁ ਨ ਜਾਈ।
ਹਰਿ ਜੀਉ ਭਗਤਿ ਵਛਲੁ ਸੁਖ ਦਾਤਾ ਕਰਿ ਕਿਰਪਾ ਮੰਨਿ ਵਸਾਈ।

ਨਾਨਕ ਸੋਭਾ ਸੁਰਤਿ ਦੇਇ ਪ੍ਰਭੁ ਆਪੇ ਗੁਰਮੁਖਿ ਦੇ ਵਡਿਆਈ ।੮।੧।੧੮।
*(ਗੁ. ਗ੍ਰੰ. ਪੰਨਾ ੬੫)*

## ਬਿੰਬਾਵਲੀ ਦਾ ਸਹਜ

ਬਿੰਬਾਵਲੀ ਰਸ ਦਿੰਦੀ ਹੈ, ਪਰ ਪ੍ਰਭਾਵ ਵੀ ਦਿੰਦੀ ਹੈ। ਆਮ, ਹਉਮੈ ਵਿਚ ਲਿਬੜੀ, ਬਿੰਬਾਵਲੀ ਕਾਮ ਵਿਚ ਧਕਦੀ ਹੈ, ਸਹਜ ਵਾਲੀ ਬਿੰਬਾਵਲੀ ਕਾਮ, ਮਾਇਆ, ਮੋਹ ਵਿਚੋਂ ਕਢਦੀ ਹੈ ਤੇ ਨਵਾਂ ਰੰਗ ਦਿੰਦੀ ਹੈ। ਸੂਹੀ ਰਾਗ ਦੀ ਵਾਰ ਗੁਰੂ ਅਮਰਦਾਸ ਜੀ ਦੀ ਰਚਨਾ ਹੈ, ਸਲੋਕ ਵੀ ਇਸ ਵਿਚ ਆਪ ਦੇ ਬਹੁਤ ਸਾਰੇ ਹਨ। ਇਹਨਾਂ ਦੀ ਬਿੰਬਾਵਲੀ ਦਾ ਪ੍ਰਭਾਵ ਪਵਿੱਤਰ, ਉਸਾਰੂ, ਵਿਜਈ ਹੈ। ਸੂਹੇ ਤੇ ਲਾਲ ਰੰਗਾਂ ਵਿਚ ਮਨਮੁਖ ਤੇ ਗੁਰਮੁਖਿ ਦਾ ਜੀਵਨ ਚਿਤਰਿਆ ਹੈ।

**ਸਲੋਕ ਮ: ੩**

ਸੂਹਵੀਏ ਸੂਹਾ ਸਭੁ ਸੰਸਾਰ ਹੈ ਜਿਨ ਦੁਰਮਤਿ ਦੂਜਾ ਭਾਉ।
ਖਿਨ ਮਹਿ ਝੂਠੁ ਸਭੁ ਬਿਨਸ ਜਾਇ ਟਿਕੈ ਨ ਬਿਰਖ ਕੀ ਛਾਉ।
ਗੁਰਮੁਖਿ ਲਾਲੋ ਲਾਲੁ ਹੈ ਜਿਉ ਰੰਗਿ ਮਜੀਠ ਸਚੜਾਉ।
ਉਲਟੀ ਸਕਤਿ ਸਿਵੈ ਘਰਿ ਆਈ ਮਨਿ ਵਸਿਆ ਹਰਿ ਅੰਮ੍ਰਿਤ ਨਾਉ।
ਨਾਨਕ ਬਲਿਹਾਰੀ ਗੁਰ ਆਪਣੇ ਜਿਤੁ ਮਿਲਿਐ ਹਰਿ ਗੁਣ ਗਾਉ।

**ਮ: ੩**

ਸੂਹਾ ਰੰਗੁ ਵਿਕਾਰੁ ਹੈ ਕੰਤੁ ਨ ਪਾਇਆ ਜਾਇ।
ਇਸੁ ਲਹਦੇ ਬਿਲਮ ਨ ਹੋਵਈ ਰੰਡ ਬੈਠੀ ਦੂਜੇ ਭਾਇ।
ਮੁੰਧ ਇਆਣੀ ਦੁੰਮਣੀ ਸੂਹੈ ਵੇਸਿ ਲੋਭਾਇ।
ਸਬਦਿ ਸਚੈ ਰੰਗੁ ਲਾਲੁ ਕਰਿ ਭੈ ਭਾਇ ਸੀਗਾਰੁ ਬਣਾਇ।
ਨਾਨਕ ਸਦਾ ਸੋਹਾਗਣੀ ਜਿ ਚਲਨਿ ਸਤਿਗੁਰ ਭਾਇ।੨।

**ਪਉੜੀ**

ਆਪੇ ਆਪਿ ਉਪਾਇਅਨੁ ਆਪਿ ਕੀਮਤਿ ਪਾਈ।
ਤਿਸਦਾ ਅੰਤੁ ਨ ਜਾਪਈ ਗੁਰ ਸਬਦਿ ਬੁਝਾਈ।
ਮਾਇਆ ਮੋਹੁ ਗੁਬਾਰੁ ਹੈ ਦੂਜੈ ਭਰਮਾਈ।
ਮਨਮੁਖ ਠਉਰ ਨ ਪਾਇਨੀ ਫਿਰਿ ਆਵੈ ਜਾਈ।
ਜੋ ਤਿਸੁ ਭਾਵੈ ਸੋ ਥੀਐ ਸਭ ਚਲੈ ਰਜਾਈ।੩।

**ਸਲੋਕ ਮ: ੩**

ਸੂਹੈ ਵੇਸਿ ਕਾਮਣਿ ਕੁਲਖਣੀ ਜੋ ਪ੍ਰਭ ਛੋਡਿ ਪਰ ਪੁਰਖ ਧਰੇ ਪਿਆਰੁ।
ਓਸੁ ਸੀਲੁ ਨ ਸੰਜਮੁ ਸਦਾ ਝੂਠੁ ਬੋਲੈ ਮਨਮੁਖਿ ਕਰਮ ਖੁਆਰੁ।
ਜਿਸੁ ਪੂਰਬਿ ਹੋਵੈ ਲਿਖਿਆ ਤਿਸੁ ਸਤਿਗੁਰ ਮਿਲੈ ਭਤਾਰ।
ਸੂਹਾ ਵੇਸੁ ਸਭੁ ਉਤਾਰਿ ਧਰੇ ਗਲਿ ਪਹਿਰੈ ਖਿਮਾ ਸੀਗਾਰੁ।
ਪੇਈਐ ਸਾਹੁਰੈ ਬਹੁ ਸੋਭਾ ਪਾਏ ਤਿਸੁ ਪੂਜ ਕਰੇ ਸਭੁ ਸੰਸਾਰੁ।

ਓਹ ਰਲਾਈ ਕਿਸੇ ਦੀ ਨਾ ਰਲੈ ਜਿਸੁ ਰਾਵੇ ਸਿਰਜਨਹਾਰੁ ।
ਨਾਨਕ ਗੁਰਮੁਖਿ ਸਦਾ ਸੁਹਾਗਣੀ ਜਿਸੁ ਅਵਨਾਸੀ ਪੁਰਖੁ ਭਰਤਾਰੁ ।੧ ।

*(ਗੁ. ਗ੍ਰੰ. ਪੰਨਾ ੭੮੬)*

ਇਸੇ ਤਰ੍ਹਾਂ ਭਾਰਤੀ ਮਿਥਿਹਾਸ ਦੀ ਵਰਤੋਂ ਵਿਚ ਸਹਜ ਤੋਂ ਕੰਮ ਲਿਆ ਹੈ। ਇਹ ਸਹਜ ਇਸ ਤਰ੍ਹਾਂ ਦਾ ਹੈ ਕਿ ਮਿਥਿਹਾਸਕ ਕਥਾ-ਕਹਾਣੀਆਂ ਨਹੀਂ ਦਿਤੀਆਂ, ਕੇਵਲ ਕਥਾ-ਕਹਾਣੀ ਦੇ ਕਿਸੇ ਵਿਸ਼ੇਸ਼ ਪੱਖ ਵੱਲ ਧਿਆਨ ਦਿਵਾਇਆ ਹੈ ਤੇ ਅਤਿ ਸੰਖੇਪ ਰੂਪ ਵਿਚ, ਇਤਨਾ ਸੰਖੇਪ ਕਿ ਕੇਵਲ ਨਾਮ ਹੀ ਦਿੱਤਾ ਹੈ।

## ਤਕਨੀਕੀ ਪੱਖਾਂ ਵਿਚ ਸਹਜ

ਕਾਵਿ-ਰੂਪਾਂ, ਰਾਗਾਂ ਤੇ ਛੰਦ-ਰੂਪਾਂ ਦੀ ਵਰਤੋਂ ਤੇ ਨਿਭਾ ਨੂੰ ਇਥੇ ਤਕਨੀਕੀ ਪੱਖ ਕਹਿਆ ਹੈ। ਗੁਰੂ ਅਮਰਦਾਸ ਜੀ ਨੇ ਪਰੰਪਰਾਈ, ਕਾਵਿ-ਰੂਪ ਸਲੋਕ, ਪਦਾ ਤੇ ਅਸ਼ਟਪਦੀ ਵਰਤੇ ਹਨ; ਪਟੀ, ਛੰਤ, ਸਤਵਾਰ ਤੇ ਵਾਰ ਵੀ ਪਰੰਪਰਾਈ ਰੂਪ ਕਹੇ ਜਾ ਸਕਦੇ ਹਨ ਪਰ ਇਹ ਆਏ ਲੋਕਧਾਰਾ ਵਲੋਂ ਹਨ; ਅਲਾਹਣੀਆਂ ਨਿਰੋਲ ਲੋਕ-ਕਾਵਿ ਦਾ ਰੂਪ ਹੈ।

ਗੁਰੂ ਗ੍ਰੰਥ ਸਾਹਿਬ ਦੇ ਕਾਵਿ ਵਿਚ ਰਾਗ ਮੁਖ ਚੀਜ਼ ਹੈ। ਰਾਗ ਦੇ ਨਿਰਧਾਰਿਤ ਹੋ ਜਾਣ ਨਾਲ ਉਸ ਵਿਚ ਕੀਤੀ ਜਾ ਰਹੀ ਰਚਨਾ ਦਾ ਸਾਰਾ ਮੰਡਲ ਬਿੰਬਾਵਲੀ ਤੇ ਰਸ ਨਿਰਧਾਰਿਤ ਹੋ ਜਾਂਦੇ ਹਨ ਕਿਉਂਕਿ ਹਰ ਰਾਗ ਦਾ ਦੇਸ਼-ਕਾਲ, ਸਮਾਂ-ਸਥਿਤੀ, ਰਸ-ਰੂਪ ਨਿਸ਼ਚਿਤ ਹੈ। ਗੁਰੂ ਅਮਰਦਾਸ ਜੀ ਨੇ ਰਾਗਾਂ ਦੀ ਬਿਰਤੀ ਨੂੰ ਉਹਨਾਂ ਵਿਚ ਦਿਤੀ ਜਾ ਰਹੀ ਸਮੱਗ੍ਰੀ ਨੂੰ ਬਦਲ ਕੇ ਬਦਲਿਆ। ਜਿਥੇ ਅਵਤਾਰ ਲੀਲ੍ਹਾ ਦਾ ਬਿਰਹਾ ਸੀ ਜਾਂ ਸੰਸਾਰੀ ਇਸ਼ਕ ਸੀ, ਉਥੇ ਆਪ ਨੇ 'ਰਾਗਾਂ ਵਿਚਿ ਸ੍ਰੀ ਰਾਗੁ ਹੈ ਜੇ ਸਚਿ ਧਰੇ ਪਿਆਰੁ' 'ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ', 'ਸਬਦਿ ਰਤੇ ਵਡਹੰਸ ਹੈ ਸਚੁ ਨਾਮੁ ਉਰਿਧਾਰਿ', 'ਸਦਾ ਬਿਲਾਵਲ ਅਨੰਦੁ ਹੈ ਜੇ ਚਲਹਿ ਸਤਿਗੁਰ ਭਾਇ' ਤੇ 'ਕੇਦਾਰਾ ਰਾਗਾ ਵਿਚ ਜਾਣੀਐ ਭਾਈ ਸਬਦੇ ਕਰੇ ਪਿਆਰੁ' ਕਹਿ ਕੇ ਰਾਗਾਂ ਦੀ ਬਿਰਤੀ ਵਿਚ ਸਹਜ ਲੈ ਆਂਦਾ। ਇਸੇ ਤਰ੍ਹਾਂ ਕਾਵਿ-ਰੂਪਾਂ ਵਿਚ ਸਮੱਗ੍ਰੀ ਬਦਲ ਦਿੱਤੀ, ਉਹਨਾਂ ਵਿਚ ਵਿਸ਼ਾ ਬਦਲ ਦਿਤਾ ਤੇ ਉਹਨਾਂ ਦੀ ਬਿਰਤੀ ਵਿਚ ਸਹਜ ਉਤਪੰਨ ਕਰ ਦਿੱਤਾ। 'ਅਲਾਹਣੀ' ਐਸਾ ਲੋਕ ਕਾਵਿ-ਰੂਪ ਹੈ ਜਿਸ ਵਿਚ ਮਤ ਤੇ ਕੀਰਨੇ ਹਨ, ਪਰ ਗੁਰੂ ਅਮਰਦਾਸ ਜੀ ਨੇ 'ਅਲਾਹਣੀ' ਨੂੰ ਇਸ ਤਰ੍ਹਾਂ ਦੀ ਬਿਰਤੀ ਦੇ ਦਿੱਤੀ :

ਪ੍ਰਭੁ ਸਚੜਾ ਹਰਿ ਸਾਲਾਹੀਐ ਕਾਰਜੁ ਸਭੁ ਕਿਛੁ ਕਰਣੈ ਜੋਗੁ ।
ਸਾਧਨ ਰੰਡ ਨ ਕਬਹੂ ਬੈਸਈ ਨਾ ਕਦੇ ਹੋਵੈ ਸੋਗੁ ।
ਨਾ ਕਦੇ ਹੋਵੈ ਸੋਗੁ ਅਨਦਿਨੁ ਰਸ ਭੋਗ ਸਾਧਨ ਮਹਲਿ ਸਮਾਣੀ ।
ਜਿਨਿ ਪ੍ਰਿਉ ਜਾਤਾ ਕਰਮ ਬਿਧਾਤਾ ਬੋਲੇ ਅੰਮ੍ਰਿਤ ਬਾਣੀ ।
ਗੁਣਵੰਤੀਆ ਗੁਣ ਸਾਰਹਿ ਆਪਣੇ ਕੰਤ ਸਮਾਲਹਿ ਨਾ ਕਦੇ ਲਗੈ ਵਿਜੋਗ ।
ਸਚੜਾ ਪਿਰੁ ਸਾਲਾਹੀਐ ਸਭੁ ਕਿਛੁ ਕਰਣੈ ਜੋਗੋ ।੧ ।੧ ।

*(ਵਡਹੰਸ ਗੁ. ਗ੍ਰੰ. ਪੰਨਾ ੫੮੨)*

ਅਲਾਹਣੀ ਨੂੰ ਪ੍ਰਭੂ ਭਗਤੀ ਦਾ ਮਾਧਿਅਮ ਬਣਾ ਦਿੱਤਾ ਹੈ। ਰੰਡੇਪੇ ਨੂੰ ਸਦ-ਸੁਹਾਗ ਵਿਚ ਬਦਲ ਦਿਤਾ ਹੈ; ਰੰਡੇਪੇ ਤੇ ਮੌਤ ਨੂੰ ਸੁਹਾਗ ਤੇ ਅਨੰਦ ਵਿਚ ਬਦਲਣ ਦਾ ਸਾਧਨ ਦਸ ਦਿੱਤਾ ਹੈ।

ਕੱਚੇ ਪਿਰ ਨੂੰ ਸੱਚੇ ਪਿਰ ਵਿਚ ਬਦਲ ਦਿਤਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਜੋ ਵੀ ਲੋਕ-ਕਾਵਿ ਰੂਪ ਵਰਤਿਆ ਗਿਆ ਹੈ ਜਿਵੇਂ ਬਾਰ੍ਹਾਮਾਹਾ, ਘੋੜੀਆਂ, ਵਾਰਾਂ, ਸਤਵਾਰੇ, ਥਿਤੀ, ਆਦਿ ਉਹਨਾਂ ਸਭ ਵਿਚ ਇਸੇ ਤਰ੍ਹਾਂ ਸਹਜ ਉਤਪੰਨ ਕੀਤਾ ਹੈ। ਇਹਨਾਂ ਕਾਵਿ-ਰੂਪਾਂ ਵਿਚੋਂ ਮਾਇਕ, ਭੌਤਿਕ, ਸੰਸਾਰੀ ਭਾਵਨਾ ਨੂੰ ਘਟਾਇਆ ਹੈ ਅਤੇ ਅਧਿਆਤਮਿਕ ਤੇ ਆਤਮਿਕ ਵਸਤੂ ਨੂੰ ਵਧਾਇਆ ਹੈ।

ਰਾਗ ਦੀ ਗਾਇਕੀ ਦੀ ਸਹਾਇਤਾ ਨਾਲ ਪਿੰਗਲ ਦੀਆਂ ਕਸਕਾਂ ਨੂੰ ਢਿਲਾ ਕੀਤਾ ਹੈ ਕਿਉਂਕਿ ਗਾਇਕੀ ਵਿਚ ਕਿਸੇ ਛੰਦ ਦੀਆਂ ਮਾਤ੍ਰਾ ਨੂੰ ਵਧਾਇਆ ਘਟਾਇਆ ਜਾ ਸਕਦਾ ਹੈ। ਵੈਸੇ ਵੀ ਛੰਦ ਦੀ ਪ੍ਰਧਾਨਤਾ ਨਹੀਂ ਮੰਨੀ, ਰਾਗ ਦੀ ਮੰਨੀ ਹੈ।

## ਸ਼ੈਲੀ ਦਾ ਸਹਜ

ਸਹਜ ਵਾਲੀ ਸ਼ਖ਼ਸੀਅਤ ਵਿਚ ਹੀ ਸ਼ੈਲੀ ਦਾ ਸਹਜ ਸੰਭਵ ਹੈ। ਅਡੋਲ ਟਿਕੇ ਹੋਏ ਮਨ ਵਿਚੋਂ ਉਹ ਕਥਨੀ ਸੰਭਵ ਹੈ ਜੋ ਅਡੋਲਤਾ ਤੇ ਟਿਕਾ ਦੇਵੇ। ਅਨੰਦ ਦੀ ਸਹਜਮਈ ਹਾਲਤ ਹੀ ਇਹ ਗੁਣ ਗ੍ਰਹਿਣ ਕਰਦੀ ਹੈ :

ਖੇਮ ਸਾਂਤਿ ਰਿਧਿ ਨਵਨਿਧਿ।
ਬੁਧਿ ਗਿਆਨੁ ਸਰਬ ਤਹ ਸਿਧਿ।
ਬਿਦਿਆ ਤਪੁ ਜੋਗੁ ਪ੍ਰਭ ਧਿਆਨੁ।
ਗਿਆਨੁ ਸ੍ਰੇਸਟ ਊਤਮ ਇਸਨਾਨੁ।
ਚਾਰਿ ਪਦਾਰਥ ਕਮਲ ਪ੍ਰਗਾਸ।
ਸਭ ਕੈ ਮਧਿ ਸਗਲ ਤੇ ਉਦਾਸ।
ਸੁੰਦਰ ਚਤੁਰੁ ਤਤ ਕਾ ਬੇਤਾ।
ਸਮਦਰਸੀ ਏਕ ਦ੍ਰਿਸਟੇਤਾ।
ਇਹ ਫਲ ਤਿਸੁ ਜਨ ਕੈ ਮੁਖਿ ਭਨੇ।
ਗੁਰ ਨਾਨਕ ਨਾਮ ਬਚਨ ਮਨਿ ਸੁਨੇ।੬।੨੪।

*(ਸੁਖਮਨੀ ਗੁ. ਗ੍ਰੰ. ਪੰਨਾ ੨੯੫)*

ਗੁਰੂ ਅਮਰਦਾਸ ਜੀ ਨੇ ਆਪ ਸਹਜ ਦੀ ਹੀ ਵਿਆਖਿਆ ਇਸ ਸਲੋਕ ਵਿਚ ਕੀਤੀ ਹੈ :

ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ।
ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ।
ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ।੧੬।

ਨਾਮ ਦਾ ਸਿਮਰਨ ਸਹਜ ਬਖਸ਼ਦਾ ਹੈ। ਸਹਜ ਵਾਲੀ ਸ਼ੈਲੀ ਮਾਇਆ ਦੇ ਤ੍ਰੈਗੁਣੀ ਪ੍ਰਭਾਵ ਤੇ ਕਾਮਾਦਿਕ ਦੇ ਵਹਿਣ ਵਿਚ ਨਹੀਂ ਉਪਜਦੀ, ਇਹ ਸਿਮਰਨ ਨਾਲ ਉਪਜਦੀ ਹੈ, ਆਪਣੇ ਆਪ ਉਪਜਦੀ ਹੈ। ਸ਼ੈਲੀ ਕੋਈ ਓਪਰੀ ਬਣਾ ਨਹੀਂ ਸਕਦਾ, ਜੈਸੀ ਮਨ ਦੀ ਹਾਲਤ ਹੋਵੇਗੀ, ਵੈਸੀ ਹੀ ਸ਼ਬਦਾਂ ਵਿਚ ਪ੍ਰਗਟ ਹੋਵੇਗੀ—ਕੋਈ ਮਨ ਨੂੰ ਲੁਕਾ ਨਹੀਂ ਸਕਦਾ। ਜੇ ਅੰਦਰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਹਉਮੈ ਦਾ ਜ਼ੋਰ ਹੈ, ਇਹ ਆਪਣੇ ਆਪ ਬਦੋ-ਬਦੀ ਕਥਨ ਵਿਚ ਪ੍ਰਗਟ ਹੁੰਦੇ ਹਨ। ਜੇ ਮਨ ਅਡੋਲ ਨਾ ਹੋਵੇ ਤਦ ਸ਼ੈਲੀ ਵਿਚੋਂ ਕਾਮ, ਕ੍ਰੋਧ, ਹੰਕਾਰ, ਹਉਮੈ ਦੀ ਦੁਰਗੰਧ ਆ ਜਾਂਦੀ ਹੈ।

ਸਹਜਵਾਨ ਸਤਿਗੁਰੂ ਨਿਰਮਲਤਾ, ਪਵਿਤਰਤਾ, ਅੰਮ੍ਰਿਤ, ਮਨ, ਬਚ, ਕਰਮ ਦੁਆਰਾ ਇਸ ਤਰ੍ਹਾਂ ਪ੍ਰਗਟ ਕਰਦਾ ਹੈ :

**ਮਾਝ ਮਹਲਾ ੩ ਅਸਟਪਦੀ**

ਅੰਮ੍ਰਿਤ ਨਾਮ ਮੰਨਿ ਵਸਾਏ ॥ ਹਉਮੈ ਮੇਰਾ ਸਭੁ ਦੁਖੁ ਗਵਾਏ ।
ਅੰਮ੍ਰਿਤ ਬਾਣੀ ਸਦਾ ਸਲਾਹੇ ਅੰਮ੍ਰਿਤਿ ਅੰਮ੍ਰਿਤੁ ਪਾਵਣਿਆ ।੧ ।
ਹਉ ਵਾਰੀ ਜੀਉ ਵਾਰੀ ਅੰਮ੍ਰਿਤ ਬਾਣੀ ਮੰਨਿ ਵਸਾਵਣਿਆ ।
ਅੰਮ੍ਰਿਤੁ ਬਾਣੀ ਮੰਨਿ ਵਸਾਏ ਅੰਮ੍ਰਿਤੁ ਨਾਮੁ ਧਿਆਵਣਿਆ ।੧ ।ਰਹਾਉ ।
ਅੰਮ੍ਰਿਤੁ ਬੋਲੈ ਸਦਾ ਮੁਖਿ ਵੈਣੀ ॥ ਅੰਮ੍ਰਿਤੁ ਵੇਖੈ ਪਰਖੈ ਸਦਾ ਨੈਣੀ ।
ਅੰਮ੍ਰਿਤੁ ਕਥਾ ਕਹੈ ਸਦਾ ਦਿਨੁ ਰਾਤੀ ਅਵਰਾ ਆਖਿ ਸੁਨਾਵਣਿਆ ।੨ ।
ਅੰਮ੍ਰਿਤ ਰੰਗਿ ਰਤਾ ਲਿਵਲਾਏ ॥ ਅੰਮ੍ਰਿਤੁ ਗੁਰ ਪਰਸਾਦੀ ਪਾਏ ॥
ਅੰਮ੍ਰਿਤ ਰਸਨਾ ਬੋਲੈ ਦਿਨੁ ਰਾਤੀ ਮਨਿ ਤਨਿ ਅੰਮ੍ਰਿਤ ਪੀਆਵਣਿਆ ।੩ ।
ਸੋ ਕਿਛੁ ਕਰੈ ਜੁ ਚਿਤਿ ਨ ਹੋਈ ॥ ਤਿਸ ਦਾ ਹੁਕਮੁ ਮੇਟਿ ਨ ਸਕੈ ਕੋਈ ।
ਹੁਕਮੇ ਵਰਤੈ ਅੰਮ੍ਰਿਤ ਬਾਣੀ ਹੁਕਮੇ ਅੰਮ੍ਰਿਤੁ ਪੀਆਵਣਿਆ ।੪ ।
ਅਜਬ ਕੰਮ ਕਰਤੇ ਹਰਿ ਕੇਰੇ ॥ ਇਹੁ ਮਨੁ ਭੂਲਾ ਜਾਂਦਾ ਫੇਰੇ ।
ਅੰਮ੍ਰਿਤ ਬਾਣੀ ਸਿਉ ਚਿਤੁ ਲਾਏ ਅੰਮ੍ਰਿਤ ਸਬਦਿ ਵਜਾਵਣਿਆ ।੫ ।
ਖੋਟੇ ਖਰੇ ਤੁਧੁ ਆਪਿ ਉਪਾਏ । ਤੁਧੁ ਆਪੇ ਪਰਖੇ ਲੋਕ ਸਬਾਇ ।
ਖਰੇ ਪਰਖਿ ਖਜਾਨੈ ਪਾਇਹਿ ਖੋਟੇ ਭਰਮਿ ਭੁਲਾਵਣਿਆ ।੬ ।
ਕਿਉ ਕਰਿ ਵੇਖਾ ਕਿਉ ਸਾਲਾਹੀ ॥ ਗੁਰ ਪਰਸਾਦੀ ਸਬਦਿ ਸਲਾਹੀ ।
ਤੇਰੇ ਭਾਣੇ ਵਿਚਿ ਅੰਮ੍ਰਿਤੁ ਵਸੈ ਤੂੰ ਭਾਣੈ ਅੰਮ੍ਰਿਤੁ ਪੀਆਵਣਿਆ ।੭ ।
ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥ ਸਤਿਗੁਰਿ ਸੇਵਿਐ ਰਿਦੈ ਸਮਾਣੀ ।
ਨਾਨਕ ਅੰਮ੍ਰਿਤ ਨਾਮੁ ਸਦਾ ਸੁਖਦਾਤਾ ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ ।੮ ।੧੫ ।

*(ਗੁ. ਗ੍ਰੰ. ਪੰਨਾ ੧੧੮)*

ਅੰਮ੍ਰਿਤ ਨਾਲ ਸਿੰਚੀ ਸ਼ਖ਼ਸੀਅਤ ਤੋਂ ਹੀ ਇਹ ਅੰਮ੍ਰਿਤ ਝਰ ਸਕਦਾ ਹੈ । ਸਹਜ ਅੰਮ੍ਰਿਤ ਵਾਲੀ ਨਾਮ ਦੀ ਰਹਿਣੀ ਹੈ, ਹਉਮੈ ਤੇ ਵਿਜਈ ਹੈ, ਅੰਮ੍ਰਿਤ ਬਾਣੀ ਵਿਚ ਭਿਜੀ ਹੈ, ਅੰਮ੍ਰਿਤ ਕਥਾ ਪ੍ਰਭੂ ਦੀ ਕਰਦੀ ਹੈ, ਉਸ ਨੂੰ ਅੰਮ੍ਰਿਤ ਹੀ ਨਜ਼ਰੀ ਆਉਂਦਾ ਹੈ, ਉਸ ਦੀ ਕੰਨੀ ਅੰਮ੍ਰਿਤ ਬੋਲ ਹੀ ਪੈਂਦੇ ਹਨ, ਉਹ ਨਾਮ ਦੇ ਅੰਮ੍ਰਿਤ ਰੰਗ ਵਿਚ ਵਿਚਰਦੀ ਹੈ, ਇਸੇ ਲਈ ਉਹ 'ਅੰਮ੍ਰਿਤ ਬੋਲੇ ਸਦਾ ਮੁਖਿ ਵੈਣੀ' ਹੈ । ਸ਼ੈਲੀ ਰਹਿਣੀ ਦਾ ਪ੍ਰਕਾਸ਼ ਹੈ, ਕਹਿਣੀ ਦਾ ਨਹੀਂ ।

## ਸਾਰ

ਸੱਚੀ ਬਾਣੀ ਦੀ ਕਲਾ ਆਪਣੇ ਆਪ ਦਾ ਘੜਨਾ ਹੈ, ਆਪਣੀ ਸੁਰਤਿ, ਮਤਿ, ਮਨਿ, ਬੁਧਿ ਤੇ ਸੁਧਿ ਘੜਨਾ ਹੈ । ਇਹ ਘਾੜਤ ਨਾਮ ਦੇ ਸਿਮਰਨ ਨਾਲ ਹੁੰਦੀ ਹੈ । ਇਹ ਅੰਦਰ ਦਾ ਸਹਜ ਹੈ । ਜਦੋਂ ਵੀ ਇਹ ਸ਼ਬਦਾਂ ਵਿਚ ਪ੍ਰਗਟ ਹੋਵੇਗਾ, ਇਸ ਵਿਚੋਂ ਸਹਜ ਹੀ ਪ੍ਰਾਪਤ ਹੋਵੇਗਾ । ਇਸ ਰਚਨਾ ਦੀ ਕੋਈ ਕਲਾ ਨਹੀਂ ਹੈ, ਇਹ ਸੁਤੇ ਸਿਧ ਆਪਣੇ ਆਪ ਦਾ ਪ੍ਰਗਟਾਉ ਹੈ ।